**अध्यक्ष महोदय** : अगर आप कहें तो मैं इसे पहली speech ही Opposition की तरफ से treat कर लेता हूं । (If the hon. Member so desires then I would treat it as the first speech from the Opposition.)

**पंडित श्री राम शर्मा** : अगर जनाब की तबीयत को नागवार गुज़रे तो मैं कुछ नहीं कहता । (Laughter)

**ਸਰਦਾਰ ਹਰਕਿਸ਼ਨ ਸਿੰਘ ਸੁਰਜੀਤ** ( ਨਕੋਦਰ ) : ਸਪੀਕਰ ਸਾਹਿਬ, ਅਜਿਹੀ ministry ਦੀ ਪਾਲਿਸੀ ਦੇ ਉਤੇ comment ਕਰਨਾ ਜਿਸ ਦੀ ਉਮਰ ਅਜੇ ਬਹੁਤ ਥੋੜੀ ਹੋਵੇ ਇਕ ਬੜਾ ਕਠਨ ਕੰਮ ਹੈ । ਖ਼ਾਸ ਤੌਰ ਤੇ ਉਸ ministry ਉਤੇ ਜਿਸ ਨੇ ਕਿ ਪਿਛਲੇ ਚਾਰ ਬਰਸਾਂ ਦੇ ਪਰੋਗਰਾਮ ਤੋਂ ਇਕ ਵਖਰਾ ਪਰੋਗਰਾਮ announce ਕੀਤਾ ਹੋਵੇ ਉਹ programme ਜਿਹੜਾ ਕਿ ਮੈਂ ਸਮਝਦਾ ਹਾਂ ਹਰ ਪਾਸਿਉਂ ਤਰੱਕੀ ਦਾ ਯਕੀਨ ਦਿਲਾਉਂਦਾ ਹੋਵੇ । ਮੇਰਾ ਇਸ਼ਾਰਾ ਉਸ 9 ਨੁਕਤਾ programme ਵਲ ਹੈ ਜਿਹੜਾ ਕਿ ਸਾਡੇ ਪੰਜਾਬ ਦੇ ਨਵੇਂ ਚੀਫ ਮਿਨਿਸਟਰ ਨੇ ਇਸ ਪ੍ਰਾਂਤ ਵਿਚ announce ਕੀਤਾ ਸੀ । ਇਸ programme ਨੂੰ ਸੁਣ ਕੇ ਮੈਨੂੰ ਆਸ ਸੀ ਕਿ ਸ਼ਾਇਦ ਇਸ ਨਵੀਂ ministry ਦੀ ਪਾਲਿਸੀ ਵਿਚ ਪੁਰਾਣੀ ministry ਦੇ ਨਾਲੋਂ ਫਰਕ ਹੋਵੇਗਾ । ਇਸ ਆਸ ਵਿਚ ਮੈਂ ਵੀ ਇਸ 9 ਨੁਕਤੂ programme ਦੀ ਵਲ ਚੀਫ ਮਨਿਸਟਰ ਸਾਹਿਬ ਦਾ ਧਿਆਨ ਦਿਵਾਇਆ ਸੀ ਅਤੇ ਕਿਹਾ ਸੀ ਕਿ ਜੇਕਰ ਤੁਸੀਂ ਇਨ੍ਹਾਂ 9 ਨੁਕਤਿਆਂ ਨੂੰ ਠੋਸ ਬਣਾ ਦਿਉ ਅਤੇ ਪੱਕੀ ਤਹ੍ਹਾਂ ਦੇ ਨਾਲ ਅਮਲ ਕਰੋ ਤਾਂ ਸ਼ਾਇਦ ਲੋਕਾਂ ਨੂੰ ਪਤਾ ਲਗ ਜਾਵੇ ਕਿ ਇਸ ਨਵੀਂ ਅਤੇ ਪਿਛਲੀ ministry ਦੇ ਵਿਚ ਕਿਤਨਾ ਫ਼ਰਕ ਹੈ । ਮੈਨੂੰ ਖੁਸ਼ੀ ਹੈ ਕਿ ਕੁਝ ਕਦਮ ਇਸ ਨਵੀਂ ministry ਨੇ ਇਸ ਮਾਮਲੇ ਤੇ ਚੁਕੇ ਹਨ ਜਿਹੜੇ ਕਿ relief ਅਤੇ remission in *abiana* ਦੇਣ ਦੇ ਸੰਬੰਧ ਵਿਚ ਹੜ੍ਹਾਂ ਦੇ ਸਿਲਸਿਲੇ ਵਿਚ, political ਕੈਦੀਆਂ ਦੇ ਮੁਕੱਦਮੇ ਵਾਪਸ ਲੈਣ ਦੇ ਬਾਰੇ ਅਤੇ ਜਿਹੜੇ ਮਜ਼ਦੂਰ ਜੇਲ੍ਹਾਂ ਦੇ ਵਿਚ ਗਏ ਸਨ ਉਨ੍ਹਾਂ ਦੇ ਬਾਰੇ ਲਏ ਹਨ ਉਹ ਕੁਝ ਢਾਰਸ ਬਨ੍ਹਾਉਂਦੇ ਹਨ ਪਰ, ਸਪੀਕਰ, ਸਾਹਿਬ ਕਲ ਪਰਸੋਂ ਜਿਹੜਾ ਗਵਰਨਰ ਸਾਹਿਬ ਦਾ Address ਪੜ੍ਹਿਆ ਅਤੇ ਸੁਣਿਆ ਹੈ ਉਸਦੇ ਨਾਲ ਜਿਹੜੀਆਂ ਅਸੀਂ ਆਸਾਂ ਬੰਨ੍ਹੀਆਂ ਹੋਈਆਂ ਸਨ ਉਹ ਨਿਰਾਸ਼ਾ ਦੇ ਵਿਚ ਬਦਲ ਗਈਆਂ ਹਨ । ਮੈਂ ਇਸ Address ਅਤੇ ਇਸ Nine Points Programme ਦੇ ਵਿਚ ਮੁਤਜ਼ਾਦ ਗਲਾਂ ਵੇਖੀਆਂ ਹਨ । ਇਸ Address ਦੇ ਵਿਚ ਪੰਜਾਬ ਦੀ ਤਰੱਕੀ ਦੇ ਬੜੇ ਬੜੇ ਨਕਸ਼ੇ ਖਿੱਚੇ ਗਏ ਹਨ ਅਤੇ ਦਸਿਆ ਗਿਆ ਹੈ ਕਿ ਪੰਜਾਬ ਲਗਾਤਾਰ ਤਰੱਕੀ ਦੀ ਰਾਹ ਤੇ ਜਾ ਰਿਹਾ ਹੈ । Address ਦੇ ਵਿਚ ਤਰੱਕੀ ਦੇ ਅਜਿਹੇ ਸੋਹਣੇ ਅਤੇ ਚੰਗੇ ਨਕਸ਼ੇ ਖਿੱਚੇ ਗਏ ਕਿ ਜਿਸ ਨੂੰ ਦੇਖ ਕੇ ਲਾਜ਼ਮੀ ਤੌਰ ਤੇ ਹੈਰਾਨੀ ਹੁੰਦੀ ਹੈ ਕਿ ਕਿਤੇ ਇਹ ਨਵੀਂ ministry ਦੀ ਨਵੀਂ ਪਾਲਿਸੀ ਕੁਝ ਜ਼ਿਆਦਾ ਹੀ ਨਵੀਂ ਨਾ ਹੋ ਜਾਵੇ । ਜੋ ਦੋ ਤਕਰੀਰਾਂ ਅਸੀਂ ਹੁਣੇ ਹੁਣੇ ਸੁਣੀਆਂ ਹਨ ਉਨ੍ਹਾਂ ਨੂੰ ਸੁਣ ਕੇ ਤਾਂ ਮੇਰਾ ਸ਼ਕ ਕੁਝ ਹੋਰ ਵੀ ਵਧ ਗਿਆ ਹੈ । ਇਹ ਤਕਰੀਰਾਂ ਉਨ੍ਹਾਂ ਨੇ ਕੀਤੀਆਂ ਹਨ ਜਿਨ੍ਹਾਂ ਨੇ ਕਿ ਇਹ motion ਪੇਸ਼ ਕੀਤੀ ਹੈ । ਜੇ ਕਰ ਉਨ੍ਹਾਂ ਦੀਆਂ ਪਿਛਲੇ ਸਾਲ ਦੀਆਂ ਤਕਰੀਰਾਂ ਪੜ੍ਹ ਕੇ ਸੁਣਾ ਦਿਤੀਆਂ ਜਾਣ ਤਾਂ ਪਤਾ ਲਗੇਗਾ ਕਿ ਪਿਛਲੇ ਸਾਲ ਪੰਜਾਬ ਦੀ ਤਸਵੀਰ ਕੁਛ ਹੋਰ

[ਸਰਦਾਰ ਹਰਕਿਸ਼ਨ ਸਿੰਘ ਸੁਰਜੀਤ]
ਸੀ ਅਤੇ ਹੁਣ ਕੁਛ ਹੋਰ ਹੋ ਗਈ ਹੈ । ਹੁਣ ਉਹ ਕਹਿ ਰਹੇ ਸਨ ਕਿ ਮੁਜ਼ਾਰਿਆਂ ਦਾ ਮਸਲਾ ਹਲ ਹੋ ਗਿਆ ਹੈ ਅਤੇ ਉਹ ਖੁਸ਼ਹਾਲ ਅਤੇ ਸਮਰਿਧਸ਼ਾਲੀ ਹੋ ਗਏ ਹਨ । ਹੁਣੇ ਹੀ ਵਜ਼ੀਰ ਸਾਹਿਬ ਨੇ ਇਕ ਸਵਾਲ ਦੇ ਜਵਾਬ ਦੇ ਵਿਚ ਦਸਿਆ ਹੈ ਕਿ ਕਾਨੂੰਨ ਬਣੇ ਨੂੰ ਤਾਂ ਦੇਰ ਹੋ ਗਈ ਹੈ ਪਰ rules ਅਜੇ ਨਹੀਂ ਬਣਾਏ ਗਏ ਹਨ । ਇਹ ਦੋ ਸੱਜਣ ਕਹਿ ਰਹੇ ਸਨ ਕਿ ਕਾਨੂੰਨ ਜੋ ਹੈ ਉਸ ਦੇ ਮੁਤਾਬਿਕ ਮੁਜ਼ਾਰਿਆਂ ਦੀਆਂ ਬੇਦਖਲੀਆਂ ਬੰਦ ਹੋ ਗਈਆਂ ਹਨ, ਜ਼ਰਈ ਮਸਲਾ ਹਲ ਹੋ ਗਿਆ ਹੈ ਵਗੈਰਾ ਵਗੈਰਾ । ਇਨ੍ਹਾਂ ਨੇ ਬਿਲਕੁਲ Address ਵਾਲੀ ਮੁਹਾਰਨੀ ਦੋਹਰਾ ਦਿਤੀ ਹੈ, ਲੋਕਾਂ ਦੇ ਮਸਲੇ ਹਲ ਹੋ ਗਏ ਹਨ, ਉਹ ਇਸ ਗੱਲ ਤੋਂ ਵੀ ਜ਼ਾਹਿਰ ਹੈ ਕਿ ਇਹ ਜਿਹੜੀ ਅਸੀਂ ਸਰਕਾਰ ਦੀ ਪਾਲਿਸੀ ਦੇ ਉਤੇ ਬਹਿਸ ਕਰ ਰਹੇ ਹਾਂ ਉਸ ਨੂੰ ਸੁਣਨ ਲਈ ਸਿਰਫ ਇਸ ਹਾਊਸ ਦੇ ਵਿਚ ਇਕੋ ਵਜ਼ੀਰ ਹਾਜ਼ਰ ਹੈ ਅਤੇ ਹੋਰ ਕੋਈ ਨਹੀਂ । ਇਨ੍ਹਾਂ ਗੱਲਾਂ ਨੂੰ ਜਿਹੜੀਆਂ ਕਿ ਅਸੀਂ ਸਰਕਾਰ ਦੀ ਪਾਲਿਸੀ ਦੇ ਬਾਰੇ ਅਤੇ ਉਸਦੀਆਂ ਖਾਮੀਆਂ ਦੂਰ ਕਰਨ ਦੇ ਬਾਰੇ ਵਿੱਚ ਦੱਸਣਾ ਚਾਹੁੰਦੇ ਹਾਂ ਉਨ੍ਹਾਂ ਨੂੰ ਉਹ ਸੰਜੀਦਗੀ ਨਾਲ ਸੁਣਨ ਲਈ ਤਿਆਰ ਨਹੀਂ ਹਨ ।

ਸਪੀਕਰ ਸਾਹਿਬ ! ਇਕ complacency ਦੀ ਤਸਵੀਰ ਇਸ Address ਦੇ ਵਿਚ ਦਸੀ ਗਈ ਹੈ । ਇਸਦੇ ਵਿਚ ਜਿਹੜੀ ਮਹਾਨਤਾ ਕੀਤੀ ਗਈ ਹੈ ਉਹ ਪੁਲਿਸ ਅਤੇ administration ਦੀ ਕੀਤੀ ਗਈ ਹੈ । ਜੇ ਕਰ communal ਫਸਾਦ ਨਹੀਂ ਹੋਏ ਤਾਂ ਉਹ ਪੁਲਿਸ ਅਤੇ vigilant administration ਕਰਕੇ ਨਹੀਂ ਹੋਏ । ਪੁਲਿਸ ਅਤੇ ਦੂਜੇ ਸਾਰੇ administration ਨੇ ਲੋਕਾਂ ਦੀ ਤਨ ਮਨ ਦੇ ਨਾਲ ਸੇਵਾ ਕੀਤੀ ਹੈ । ਜਿਥੋਂ ਤਕ ਲੋਕਾਂ ਦਾ ਤਾਲੁਕ ਹੈ ਉਨ੍ਹਾਂ ਨੂੰ ਸੁੱਖ ਹੀ ਸੁੱਖ ਹੋਇਆ ਹੈ ਹੋਰ ਕੁਝ ਦੁੱਖ ਤਕਲੀਫ ਨਹੀਂ ਹੋਈ ਪਰ, ਸਪੀਕਰ ਸਾਹਿਬ, ਇਨ੍ਹਾਂ ਦੇ ਦਾਵਿਆਂ ਦਾ ਪਤਾ ਇਸ ਗੱਲ ਤੋਂ ਲਗ ਜਾਂਦਾ ਹੈ ਕਿ District Board Teachers ਜੋ ਪਿਛਲੇ ਦੋ ਸਾਲਾਂ ਤੋਂ ਚਿੱਲਾ ਰਹੇ ਹਨ ਕਿ ਸਾਡੀਆਂ ਤਨਖਾਹਾਂ ਦਾ ਛੇਤੀ ਫੈਸਲਾ ਕਰੋ ਅਤੇ ਬੜ੍ਹੋਤਰੀ ਕਰੋ, ਪਟਵਾਰੀਆਂ ਨੇ ਵੀ ਕਾਫੀ ਸ਼ੋਰ ਅਤੇ ਰੌਲਾ ਪਾਇਆ ਹੈ । ਉਨ੍ਹਾਂ ਨੇ ਵੀ ਕਾਨਫਰੇਂਸਾਂ ਕੀਤੀਆਂ ਹਨ । ਮਜ਼ਦੂਰਾਂ ਨੇ ਪਿਛਲੇ ਸਾਲ ਦੇ ਵਿਚ 53 ਜਗ੍ਹਾਂ ਦੇ ਵਿਚ ਹੜਤਾਲਾਂ ਕੀਤੀਆਂ ਹਨ । ਮੁਜ਼ਾਰੇ ਜ਼ੁਦਾ ਬੇਚੈਨ ਹਨ । ਪਰ ਇਨ੍ਹਾਂ ਨੂੰ ਸੁੱਖ ਹੀ ਸੁੱਖ ਨਜ਼ਰ ਆਉਂਦਾ ਹੈ । ਮੁਜ਼ਾਰਿਆਂ ਦੇ ਬਾਰੇ ਤੁਸੀਂ ਹੁਣ ਇਨ੍ਹਾਂ ਦੀਆਂ ਤਕਰੀਰਾਂ ਸੁਣ ਹੀ ਲਈਆਂ ਹਨ । ਪਿਛਲੇ ਅਸੈਂਬਲੀ ਦੇ ਇਜਲਾਸ ਦੇ ਵਿਚ ਸ਼੍ਰੀ ਮੂਲ ਚੰਦ ਜੀ ਨੇ ਕਿਹਾ ਸੀ ਕਿ ਬਹੁਤ ਬੇਦਖਲੀਆਂ ਗੈਰ ਕਾਨੂੰਨੀ ਹੋ ਰਹੀਆਂ ਹਨ ਪਰ ਹੁਣ ਉਹ ਕਹਿੰਦੇ ਹਨ ਕਿ ਮੁਜ਼ਾਰਿਆਂ ਦਾ ਤਾਂ ਮਸਲਾ ਹੀ ਹਲ ਹੋ ਗਿਆ ਹੈ । ਇਸ Address ਦੇ ਵਿਚ ਜਿਹੜੀ ਤਸਵੀਰ ਖਿੱਚੀ ਗਈ ਹੈ ਉਹ ਇਹ ਹੈ ਕਿ ਪੰਜਾਬ ਦੇ ਵਿਚ ਪਹਿਲਾਂ ਤੋਂ ਹੀ ਸੁਖ ਵਰਤ ਰਿਹਾ ਹੈ ਅਤੇ ਹੁਣ ਅਸੀਂ ਸਿਰਫ ਇਸ ਸੁੱਖ ਨੂੰ ਅਗੇ ਵਧਾਉਣ ਦਾ ਯਤਨ ਕਰਨਾ ਹੈ ਅਤੇ ਵਧਾਉਣ ਦੀ ਜ਼ਰੂਰਤ ਹੈ । ਮੈਂ ਕਹਿੰਦਾ ਹਾਂ ਕਿ ਕੋਈ ਵੀ Government ਜਿਹੜੀ ਇਹੋ ਜਿਹੀਆਂ ਗਲਤ ਫਹਿਮੀਆਂ ਅਤੇ ਖੁਸ਼ ਫਹਿਮੀਆਂ ਦੇ ਵਿਚ ਰਹਿੰਦੀ ਹੈ ਤਰੱਕੀ ਨਹੀਂ ਕਰ ਸਕਦੀ ਹੈ । ਇਹ complacency ਕਿਸੇ ਵੀ Government ਦੀ ਬੁਨਿਆਦ ਨੂੰ ਪੱਕੀ ਨਹੀਂ ਰਹਿਣ ਦੇਵੇਗੀ । ਇਸ ਤਰ੍ਹਾਂ ਦੀ complacency ਦੇ ਨਾਲ ਗਵਰਨਮੈਂਟ

ਚੌਕਸ ਨਹੀਂ ਰਹਿੰਦੀ ਹੈ ਅਤੇ ਇਹ ਕੋਈ ਭਲਾਈ ਦਾ ਕੰਮ ਨਹੀਂ ਕਰ ਸਕਦੀ ਹੈ । ਇਸ ਵੇਲੇ ਜ਼ਰੂਰਤ ਚੌਕਸ ਰਹਿਣ ਦੀ ਹੈ ਇਸ ਲਈ ਸਾਨੂੰ ਗਵਰਨਮੈਂਟ ਦੀ ਪਾਲਿਸੀ ਤੇ ਵਿਚਾਰ ਕਰਨ ਦੀ ਲੋੜ ਹੈ ਕਿ ਕਿਥੇ ਕਿਥੇ ਖ਼ਾਮੀਆਂ ਮੌਜੂਦ ਹਨ ।

ਹੁਣ ਲਾ ਐਂਡ ਆਰਡ ਦਾ ਸਵਾਲ ਲੈ ਲਵੋ । ਐਡ੍ਰੈਸ ਵਿਚ ਪੁਲਿਸ ਦਾ ਬੜਾ ਮਾਨ ਤਾਨ ਕੀਤਾ ਗਿਆ ਹੈ । ਅਸੀਂ ਜਿਹੜੀਆਂ ਗੱਲਾਂ ਪਿਛਲੇ ਇਜਲਾਸਾਂ ਵਿਚ ਗਵਰਨਮੈਂਟ ਦੇ ਗੋਸ਼ ਗੁਜ਼ਾਰ ਕਰਦੇ ਰਹੇ ਹਾਂ, ਭਾਵੇਂ ਗਵਰਨਮੈਂਟ ਨੇ ਉਸ ਵੇਲੇ ਨਹੀਂ ਮੰਨੀਆਂ ਪਰ ਬਾਅਦ ਵਿਚ ਉਹ ਵਕਤ ਪਾ ਕੇ ਸਹੀ ਸਿਧ ਹੋਈਆਂ ਹਨ । ਪਿਛਲੇ ਸਾਲ ਅਸੀਂ ਰੋਹਤਕ ਦੇ ਵਾਕਿਆਤ ਹਾਊਸ ਵਿਚ ਬਿਆਨ ਕਰ ਕੇ ਗਵਰਨਮੈਂਟ ਦਾ ਧਿਆਨ ਉਨ੍ਹਾਂ ਵੱਲ ਦਿਵਾਇਆ । ਗਵਰਨਮੈਂਟ ਨੇ ਉਨ੍ਹਾਂ ਦੀ ਤਹਿਕੀਕਾਤ ਕਰਨ ਤੋਂ ਇਨਕਾਰ ਕਰ ਦਿਤਾ । ਸਰਕਾਰ ਨੇ ਲੋਕਾਂ ਦੇ ਖ਼ਿਲਾਫ਼ ਮੁਕੱਦਮੇ ਚਲਾਏ ਪਰ ਅਦਾਲਤ ਨੇ ਸਾਰਿਆਂ ਆਦਮੀਆਂ ਨੂੰ ਬਰੀ ਕਰ ਦਿਤਾ । ਮੈਜਿਸਟ੍ਰੇਟ ਨੇ ਅਪਣੇ ਫ਼ੈਸਲੇ ਵਿਚ remarks ਦਿੱਤੇ ਕਿ ਕਿਉਂਕਿ ਲੋਕਾਂ ਨੂੰ ਮੁਸੀਬਤ ਦਾ ਸਾਹਮਣਾ ਸੀ ਇਸ ਲਈ ਉਹ ਹਕ ਬਜਾਨਬ ਸਨ । ਥੋਹੜਿਆਂ ਦਿਨਾਂ ਦੀ ਗਲ ਹੈ ਕਿ ਜਲੰਧਰ ਜ਼ਿਲੇ ਦੇ ਇਕ ਪਿੰਡ ਦੌਲੀਕੇ ਵਿਚ ਡਿਪਟੀ ਸੁਪਰਿਨਟੈਂਡੈਂਟ ਪੁਲਿਸ ਨੇ ਰਾਤ ਦੇ ਵੇਲੇ ਛਾਪਾ ਮਾਰਿਆ ਤੇ ਪਿੰਡ ਵਾਲਿਆਂ ਨੂੰ ਪੁਲਿਸ ਦਿਆਂ ਸਪਾਹੀਆਂ ਤੇ ਥਾਨੇਦਾਰ ਨੇ ਬੜਾ ਕੁਟਿਆ ਅਤੇ ਪਿੰਡ ਵਿਚ ਦਹਿਸ਼ਤ ਫੈਲਾ ਦਿਤੀ ਔਰਤਾਂ ਤੇ ਆਦਮੀ ਡਰ ਦੇ ਮਾਰੇ ਬਾਹਰ ਚਲੇ ਗਏ ਤੇ ਬੁਢੇ ਤੇ ਬੱਚੇ ਪਿੰਡ ਵਿਚ ਰਹਿ ਗਏ । ਉਨ੍ਹਾਂ ਨੂੰ ਡੀ. ਐਸ. ਪੀ. ਸਰਦਾਰ ਤਰਲੋਕ ਸਿੰਘ ਨੇ ਐਨਾ ਕੁਟਿਆ ਕਿ ਜਿਸ ਦੀ ਕੋਈ ਹੱਦ ਨਹੀਂ । ਪੁਲਿਸ ਵਾਲਿਆਂ ਨੇ ਔਰਤਾਂ ਦੇ ਖ਼ਿਲਾਫ਼ ਇਹੋ ਜਿਹੇ ਤਹਿਜ਼ੀਬ ਤੋਂ ਗਿਰੇ ਹੋਏ ਸ਼ਬਦ ਵਰਤੇ ਜਿਨ੍ਹਾਂ ਨੂੰ ਸੁਣ ਕੇ ਆਦਮੀ ਦਾ ਸਿਰ ਸ਼ਰਮ ਨਾਲ ਝੁਕ ਜਾਂਦਾ ਹੈ । ਇਸ ਦੇ ਅਲਾਵਾ ਉਨ੍ਹਾਂ ਨੇ ਲੋਕਾਂ ਤੇ ਬੜੀਆਂ ਵਧੀਕੀਆਂ ਕੀਤੀਆਂ । ਮੈਂ ਪੁਛਦਾ ਹਾਂ ਕਿ ਕੀ ਇਨ੍ਹਾਂ ਵਾਕਿਆਤ ਦੇ ਹੁੰਦਿਆਂ ਹੋਇਆਂ ਇਹ ਕਿਹਾ ਜਾ ਸਕਦਾ ਹੈ ਕਿ ਸੂਬੇ ਵਿਚ ਲਾ ਐਂਡ ਆਰਡਰ ਦੀ ਹਾਲਤ ਸੰਤੋਸ਼ਜਨਕ ਹੈ ? ਤਿੰਨ ਦਿਨ ਅਰਥਾਤ 16, 17 ਤੇ 18 ਜਨਵਰੀ ਨੂੰ ਪੁਲਿਸ ਦੀ ਧਾੜ ਉਥੇ ਬੈਠੀ ਰਹੀ । ਜੇ ਸਰਕਾਰ ਨੂੰ ਸੱਚਮੁੱਚ ਲਾ ਐਂਡ ਆਰਡਰ ਠੀਕ ਕਰਨ ਦਾ ਵਿਚਾਰ ਹੈ ਤਾਂ ਉਸ ਨੂੰ ਚਾਹੀਦਾ ਹੈ ਕਿ ਉਥੇ ਤਹਿਕੀਕਾਤ ਕਮੇਟੀ ਬਿਠਾਏ ਤੇ ਤਫਤੀਸ਼ ਕਰੇ । ਲੋਕਾਂ ਨੂੰ ਉਥੇ ਬੜਾ harass ਕੀਤਾ ਜਾ ਰਿਹਾ ਹੈ ਤੇ ਝੂਠੀਆਂ ਗਵਾਹੀਆਂ ਇਕਠੀਆਂ ਕੀਤੀਆਂ ਜਾਂਦੀਆਂ ਹਨ । ਮੈਂ ਇਸ ਵੇਲੇ ਇਸ ਤੇ ਜ਼ਿਆਦਾ comment ਨਹੀਂ ਕਰਨਾ ਚਾਹੁੰਦਾ ਕਿਉਂਕਿ ਇਸ ਤੋਂ ਫੇਰ ਹੋਰ ਗੱਲਾਂ ਨਿਕਲਣਗੀਆਂ ਤੇ ਮੇਰੇ ਪਾਸ ਐਨਾਂ ਸਮਾਂ ਨਹੀਂ ਕਿ ਮੈਂ ਵਿਸਥਾਰ ਨਾਲ ਇਹ ਸਾਰੀਆਂ ਗਲਾਂ ਬਿਆਨ ਕਰ ਸਕਾਂ ।

ਦੂਜੀ ਗੱਲ socialistic pattern of society ਦੇ ਮੁਤੱਲਿਕ ਕਹੀ ਗਈ ਹੈ । ਹੁਣ ਵੇਖਣ ਦੀ ਗਲ ਇਹ ਹੈ ਕਿ ਜਦ ਕਾਂਗ੍ਰੇਸ ਸਰਕਾਰ ਨੇ socialistic pattern of society ਦਾ aim ਸਾਹਮਣੇ ਰੱਖਿਆ ਹੋਇਆ ਹੈ ਤਾਂ ਸ਼ੋਸ਼ਲਿਸਟਾਂ ਦੀ ਕਾਂਗ੍ਰਸ ਵਾਲਿਆਂ ਨਾਲ ਕਿਹੜੀ ਗੱਲ ਸਾਂਝੀ ਹੈ । ਸਮਾਜਵਾਦੀ ਢਾਂਚਾਂ ਬਨਾਉਣ ਲਈ ਸਾਨੂੰ ਪਹਿਲਾਂ ਇਨਾਂ ਤਿੰਨਾਂ ਚੀਜ਼ਾਂ ਵੱਲ ਧਿਆਨ ਦੇਣ ਦੀ ਲੋੜ ਹੈ—

(i) ਦੌਲਤ ਦੀ ਤਕਸੀਮ,
(ii) ਦੌਲਤ ਦੀ ਪੈਦਾਵਾਰ, ਤੇ
(iii) ਬਾਹੂ ਬਲ ਦਾ ਇਸਤੇਮਾਲ ।

[ਸਰਦਾਰ ਹਰਕਿਸ਼ਨ ਸਿੰਘ ਸੁਰਜੀਤ]

ਸਾਨੂੰ socialistic pattern of society ਦੇ ਬਣਾਉਣ ਵਿਚ ਜ਼ਰਾ ਵੀ ਸੰਕੋਚ ਨਹੀਂ ਪਰ ਮੈਂ ਕਹਾਂਗਾ ਕਿ ਇਥੇ ਤਿੰਨ ਚਾਰ ਸਾਲ ਤੋਂ ਜਿਸ ਤਰ੍ਹਾਂ ਦਾ socialistic pattern of society ਕਾਇਮ ਕੀਤਾ ਜਾ ਰਿਹਾ ਹੈ ਉਸ ਨੂੰ ਵੇਖ ਕੇ ਮੈਨੂੰ ਬੜੀ ਨਿਰਾਸ਼ਾ ਹੋ ਰਹੀ ਹੈ। ਅਫਸੋਸ ਇਸ ਗੱਲ ਦਾ ਹੈ ਕਿ ਇਥੇ socialistic pattern of society ਕਾਇਮ ਕਰਨ ਦਾ aim ਦਸਿਆ ਜਾਂਦਾ ਹੈ ਪਰ ਗਵਰਨਰ ਸਾਹਿਬ ਦੇ ਐਡ੍ਰੈਸ ਵਿਚ ਮਜ਼ਦੂਰਾਂ ਦੀ ਭਲਾਈ ਲਈ ਕੋਈ ਜ਼ਿਕਰ ਤਕ ਨਹੀਂ। ਸਰਕਾਰ ਨੂੰ ਸ਼ਾਇਦ ਇਹ ਪਤਾ ਤੱਕ ਨਹੀਂ ਕਿ ਮਜ਼ਦੂਰ ਜਿਹੜੇ ਦੌਲਤ ਪੈਦਾ ਕਰਦੇ ਹਨ ਉਨ੍ਹਾਂ ਨਾਲ ਇਥੇ ਕੀ ਬੀਤ ਰਹੀ ਹੈ। ਸਪੀਕਰ ਸਾਹਿਬ ! ਮੈਂ ਆਪ ਨੂੰ ਇਸ ਸੰਬੰਧ ਵਿਚ ਕੁਝ ਵਾਕਿਆਤ ਦੱਸਣਾ ਚਾਹੁੰਦਾ ਹਾਂ। 1948 ਵਿਚ ਜਿਥੇ Textile mills ਦੇ ਮਜ਼ਦੂਰਾਂ ਨੂੰ -/4/6 ਗਜ਼ ਬਣਵਾਈ ਦਿੱਤੀ ਜਾਂਦੀ ਸੀ ਉਸ ਦੇ ਮੁਕਾਬਲੇ ਵਿਚ ਹੁਣ 1956 ਵਿਚ ਉਨ੍ਹਾਂ ਨੂੰ -/1/6 ਫੀ ਗਜ਼ ਬਣਵਾਈ ਦਿਤੀ ਜਾ ਰਹੀ ਹੈ। ਕਈ ਕਾਰਖਾਨੇਦਾਰ ਕਾਨੂੰਨ ਤੋਂ ਬਚਣ ਲਈ ਆਪਣੀਆਂ ਫੈਕਟਰੀਆਂ close ਕਰ ਦੇਂਦੇ ਹਨ ਤੇ ਨਵੀਆਂ ਖੋਹਲ ਲੈਂਦੇ ਹਨ ਤਾਂ ਜੋ ਪਿਛਲੇ ਮਜ਼ਦੂਰ ਇਕੱਠੇ ਹੋ ਜਾਣ ਤੇ ਮਜ਼ਦੂਰਾਂ ਸੰਬੰਧੀ ਕਾਨੂੰਨ ਉਨ੍ਹਾਂ ਤੇ ਲਾਗੂ ਨਾ ਹੋ ਸਕੇ। 1954 ਵਿਚ ਪਹਿਲੇ ਚੀਫ ਮਿਨਿਸਟਰ ਦੀ ਸਦਾਰਤ ਵਿਚ ਇਕ Textile Conference ਹੋਈ ਸੀ। ਉਨ੍ਹਾਂ ਨੇ ਉਸ ਵੇਲੇ ਹੁਕਮ ਦਿੱਤਾ ਕਿ ਡਿਪਟੀ ਕਮਿਸ਼ਨਰ ਤਹਿਕੀਕਾਤ ਕਰਨ ਕਿ ਜਿਹੜੇ ਕਾਰਖਾਨੇ ਬੰਦ ਹੋਏ ਹਨ ਉਸ ਦਾ ਕੀ ਕਾਰਨ ਹੈ। ਡਿਪਟੀ ਕਮਿਸ਼ਨਰ ਅੰਮ੍ਰਿਤਸਰ ਨੇ ਉਸ ਦੇ ਬਾਅਦ ਤਹਿਕੀਕਾਤ ਕੀਤੀ ਤੇ ਇਹ ਰਿਪੋਰਟ ਦਿਤੀ ਕਿ 16 ਕਾਰਖਾਨਿਆਂ ਵਿਚੋਂ 12 ਨਾਜਾਇਜ਼ ਤੌਰ ਤੇ ਬੰਦ ਕੀਤੇ ਗਏ ਹਨ। ਉਨ੍ਹਾਂ 12 ਕਾਰਖਾਨੇਦਾਰਾਂ ਦੇ ਖਿਲਾਫ, ਡਿਪਟੀ ਕਮਿਸ਼ਨਰ, ਅੰਮ੍ਰਿਤਸਰ ਦੇ ਫੈਸਲੇ ਦੇ ਬਾਵਜੂਦ ਕੋਈ ਕਾਰਵਾਈ ਨਹੀਂ ਕੀਤੀ ਗਈ। ਸਾਲ 1956 ਆ ਗਿਆ ਹੈ ਪਰ ਹਾਲੇ ਤਕ Socialistic pattern of society ਨਹੀਂ ਕਾਇਮ ਹੋਇਆ। ਮਜ਼ਦੂਰ ਤੰਗ ਆ ਕੇ ਹੜਤਾਲ ਕਰ ਰਹੇ ਹਨ ਤੇ ਮਹੀਨਾ ਦੋ ਮਹਿਨੇ ਭੁਖੇ ਰਹਿ ਕੇ ਢਿੱਡਾਂ ਵਿਚ ਮੁਕੀਆਂ ਦਿੰਦੇ ਹਨ ਪਰ ਸਰਕਾਰ ਉਨ੍ਹਾਂ ਦਾ case Labour Tribunal ਦੇ ਹਵਾਲੇ ਕਰਨ ਲਈ ਹਰਕਤ ਵਿਚ ਨਹੀਂ ਆਉਂਦੀ। ਇਸ ਤਰ੍ਹਾਂ ਕਿੰਨੇ ਮਜ਼ਦੂਰ ਉਜੜੇ ਫਿਰਦੇ ਹਨ। ਪਿਛੇ ਜਿਹੀ Jagadhri Mill ਵਿਚ ਮਜ਼ਦੂਰਾਂ ਦੀ ਹੜਤਾਲ ਹੋਈ ਤੇ ਮੈਂ ਇਸ ਸੰਬੰਧ ਵਿਚ ਮਿਲ ਦੇ ਮਾਲਕਾਂ ਦਾ ਜ਼ਿਕਰ ਨਹੀਂ ਕਰਨਾ ਚਾਹੁੰਦਾ ਪਰ ਮਜ਼ਦੂਰਾਂ ਨੂੰ ਸਵਾ ਮਹੀਨਾ ਤਰਲੇ ਕਰਦਿਆਂ ਹੋ ਗਿਆ ਹੈ ਤੇ ਉਨ੍ਹਾਂ ਦਾ ਮਾਮਲਾ ਹੁਣ Tribunal ਦੇ ਹਵਾਲੇ ਕੀਤਾ ਗਿਆ ਹੈ। ਥੋੜੇ ਦਿਨ ਹੋਏ Metal Works ਦੇ 600 ਮਜ਼ਦੂਰਾਂ ਨੇ ਹੜਤਾਲ ਕੀਤੀ ਹੈ ਤੇ ਉਹ ਦੋਹਾਈ ਮਚਾ ਰਹੇ ਹਨ ਪਰ ਮਾਲਕਾਂ ਦਾ ਕਹਿਣਾ ਹੈ ਕਿ ਕਿਉਂਕਿ ਮਜ਼ਦੂਰ piece work ਕਰਦੇ ਹਨ ਇਸ ਲਈ ਕਾਨੂੰਨ ਉਨ੍ਹਾਂ ਤੇ ਲਾਗੂ ਨਹੀਂ ਹੁੰਦਾ। ਇਹ ਇਕ ਅਜੀਬ ਗਲ ਹੈ। ਉਹ ਮਜ਼ਦੂਰ ਇਕ ਮਹੀਨੇ ਤੋਂ ਤਰਲੇ ਕਰ ਰਹੇ ਹਨ ਪਰ ਉਨ੍ਹਾਂ ਦੀ ਸੁਣਵਾਈ ਨਹੀਂ ਹੁੰਦੀ। ਇਸ ਤੋਂ ਇਲਾਵਾ Jagadhri Sugar Factory ਵਿਚ ਮਜ਼ਦੂਰਾਂ ਤੇ ਦਬਾ ਪਾਇਆ ਜਾ ਰਿਹਾ ਹੈ। ਜੇ ਮਜ਼ਦੂਰਾਂ ਦੀ ਇਹੋ ਜਿਹੀ ਹਾਲਤ ਰਹੀ ਤਾਂ ਮੈਨੂੰ ਸਮਝ ਨਹੀਂ ਆਉਂਦੀ ਕਿ Socialistic pattern of society ਕਿਹੋ ਜਿਹਾ ਕਾਇਮ ਕੀਤਾ ਜਾ ਰਿਹਾ ਹੈ। ਮੌਜੂਦਾ pattern ਤਾਂ ਮਿਲ-ਮਾਲਕਾਂ ਤੇ ਜਾਗੀਰਦਾਰਾਂ ਨੂੰ ਉਤਾਂ ਚੁਕੱਣ ਵਾਲਾ ਹੈ।

ਸਪੀਕਰ ਸਾਹਿਬ ! Socialism ਦੀ ਉਸਾਰੀ ਲਈ ਕੇਵਲ ਖੇਤੀ ਬਾੜੀ ਨਾਲ ਕੰਮ ਨਹੀਂ ਚਲ ਸਕਦਾ । ਇਸ ਵਿਚ ਕੋਈ ਸ਼ਕ ਨਹੀਂ ਕਿ ਕਿਸਾਨਾਂ ਨੇ ਅਨਾਜ ਦੀ ਪੈਦਾਵਾਰ ਕਾਫੀ ਵਧਾਈ ਹੈ, ਪਰ ਮੁਜ਼ਾਰਿਆਂ ਤੇ ਜਾਗੀਰਦਾਰਾਂ ਦਾ ਦਾਬਾ ਕਾਇਮ ਹੈ । ਮੈਂ ਸਮਝਦਾ ਹਾਂ ਕਿ Socialism ਵਾਸਤੇ ਤੇ ਸਾਡੇ ਸੂਬੇ ਦੀ ਤਰੱਕੀ ਲਈ Industry ਦੀ development ਦੀ ਬੜੀ ਲੋੜ ਹੈ । ਮੇਰੇ ਇਕ ਮਾਨਯੋਗ ਮਿੱਤਰ ਨੇ ਬੜੇ ਮਾਨ ਨਾਲ ਕਿਹਾ ਹੈ ਕਿ ਸਾਡਾ ਸੂਬਾ ਖੇਤੀ ਦਾ ਹੈ ਤੇ ਇਸ ਨੇ ਖੇਤੀ ਬਾੜੀ ਵਾਲਾ ਸੂਬਾ ਹੀ ਰਹਿਣਾ ਹੈ । ਮੈਂ ਸਮਝਦਾ ਹਾਂ ਕਿ ਇਹੋ ਜਿਹੇ ਮਾਣ ਨੇ ਸਾਨੂੰ ਬੜੀ ਹਾਨੀ ਪਹੁੰਚਾਈ ਹੈ । ਸਾਨੂੰ ਇਹ ਖਿਆਲ ਛਡ ਕੇ ਆਪਣੇ ਸੂਬੇ ਨੂੰ ਸਨਅਤੀ ਸੂਬਾ ਬਨਾਉਣ ਦਾ ਯਤਨ ਕਰਨਾ ਚਾਹੀਦਾ ਹੈ । ਸਾਡੇ ਸੂਬੇ ਵਿਚ ਇਸ ਵੇਲੇ ਸੋਨੀਪਤ ਵਿਚ cycle industry ਹੈ ਤੇ ਫਰੀਦਾਬਾਦ ਵਿਚ ਲਾਲਟੈਨਾਂ ਬਨਾਉਣ ਦਾ ਕਾਰਖਾਨਾ ਹੈ ਤੇ ਸਾਡੀ ਸਰਕਾਰ ਇਸ ਤੇ ਬੜੀ complacent ਮਹਿਸੂਸ ਕਰ ਰਹੀ ਹੈ । ਇਥੇ ਸੂਬੇ ਦੀ ਤਰੱਕੀ ਲਈ ਹੋਰ ਸਨਅਤੀ ਕਾਰਖਾਨੇ ਖੋਲ੍ਹਣ ਦੀ ਲੋੜ ਹੈ ਤਾਂ ਜੋ ਸਾਡਾ ਸੂਬਾ ਸਦਾ ਲਈ ਪਛੜਿਆ ਹੋਇਆ ਸੂਬਾ ਨ ਰਹੇ ਬਲਕਿ ਤਰੱਕੀ ਕਰਨ ਵਾਲਾ ਸੂਬਾ ਬਣੇ । ਸਨਅਤੀ ਤਰੱਕੀ ਲਈ man power ਚਾਹੀਦੀ ਹੈ ਤੇ ਇਥੇ ਅਤੁਟ man power ਮੌਜੂਦ ਹੈ । ਕਾਗਜ਼, ਸੀਮੈਂਟ ਤੇ ਕਪੜੇ ਲਈ ਕਾਫੀ ਮਿਕਦਾਰ ਵਿਚ raw material ਮੌਜੂਦ ਹੈ । ਇਸ ਦੇ ਅਲਾਵਾ technique ਅਤੇ skill ਵੀ ਕਾਫੀ ਮੌਜੂਦ ਹੈ । ਲੁਧਿਆਣੇ ਵਿਚ ਲੋਕ ਮਸ਼ੀਨ ਦੇ ਛੋਟੇ ਛੋਟੇ ਪੁਰਜ਼ੇ ਬਣਾ ਰਹੇ ਹਨ ।

Cycle parts ਅੱਜ ਨਹੀਂ ਬਲਕਿ 1947 ਤੋਂ ਪਹਿਲਾਂ ਵੀ ਸਾਡੇ ਪੰਜਾਬ ਦੇ ਕਾਰੀਗਰ ਛੋਟੇ ਛੋਟੇ ਖਰਾਦ ਲਗਾ ਕੇ ਬਣਾਇਆ ਕਰਦੇ ਸਨ ਅਤੇ ਸਾਈਕਲ ਜੋੜਨ ਦਾ ਕੰਮ ਕਰਿਆ ਕਰਦੇ ਸਨ । ਅੱਜ ਪੰਜਾਬ ਵਿਚ ਪਾਵਰ ਮੌਜੂਦ ਹੈ, raw material ਹਰ ਤਰ੍ਹਾਂ ਦੀ ਮੌਜੂਦ ਹੈ । ਕਪੜੇ ਵਾਸਤੇ ਕਪਾਹ ਮੌਜੂਦ ਹੈ । ਸੀਮੈਂਟ ਦਾ ਪਥੱਰ ਅਤੇ ਕਾਗਜ਼ ਵਾਸਤੇ material ਬਹੁਤ ਲੱਭ ਸਕਦਾ ਹੈ ਲੇਕਿਨ ਫਿਰ ਵੀ ਹੈਰਾਨੀ ਦੀ ਗੱਲ ਹੈ ਕਿ ਪੰਜਾਬ industry ਦੇ ਖੇਤਰ ਵਿਚ ਪਿਛੇ ਰਹੇ ਅਤੇ ਇਨ੍ਹਾਂ ਚੀਜ਼ਾਂ ਨੂੰ ਬਾਹਰੋਂ ਮੰਗਵਾਉਣ ਲਈ ਪੰਜਾਬ ਦੀ ਦੌਲਤ ਬਾਹਰਲੇ ਮੁਲਕਾਂ ਵਿਚ ਜਾਂਦੀ ਰਹੇ ਪ੍ਰਧਾਨ ਜੀ, ਸਰਕਾਰ ਦੇ ਆਪਣੇ ਅੰਕੜਿਆਂ ਦੇ ਅਨੁਸਾਰ, ਜਿਹੜੇ ਕਿ ਇਨ੍ਹਾਂ ਨੇ ਪਿਛਲੇ ਸਾਲ ਇਕਠੇ ਕੀਤੇ ਸਨ, ਪੰਜਾਬ ਵਿਚ 150 million yards ਕਪੜਾ ਬਣਦਾ ਹੈ ਲੇਕਿਨ ਏਥੇ ਖਪਤ 300 million yards ਕਪੜੇ ਦੀ ਹੈ । ਬਾਕੀ ਦਾ ਕਪੜਾ ਸਾਰਾ ਬਾਹਰਲੇ ਮੁਲਕਾਂ ਵਿਚੋਂ ਮੰਗਵਾਇਆ ਜਾਂਦਾ ਹੈ ਅਤੇ ਕਪਾਹ ਬਾਹਰ ਭੇਜੀ ਜਾਂਦੀ ਹੈ । ਇਹ ਠੀਕ ਹੈ ਕਿ ਭਾਖੜੇ ਦੀ completion ਨਾਲ ਕਪਾਹ ਦੀ production ਵਿਚ ਤਿੰਨ ਗੁਣਾ ਵਾਧਾ ਹੋ ਜਾਵੇਗਾ ਲੇਕਿਨ industry ਦੀ development ਤਾਂ ਤਦ ਹੀ ਹੋ ਸਕਦੀ ਹੈ ਜਦ ਕਿ ਇਥੇ industry ਕਾਇਮ ਕੀਤੀ ਜਾਵੇ ।

ਇਸ ਤੋਂ ਅੱਗੇ ਪ੍ਰਧਾਨ ਜੀ ਕਿਹਾ ਜਾਂਦਾ ਹੈ ਕਿ ਪੰਜਾਬ ਵਿਚ ਬੇਰੋਜ਼ਗਾਰੀ ਤਾਂ ਹੈ ਲੇਕਿਨ ਬਾਹਰਲੇ ਸੂਬਿਆਂ ਨਾਲੋਂ ਘੱਟ ਹੈ । ਮੇਰਾ ਵਿਚਾਰ ਹੈ ਕਿ ਇਨ੍ਹਾਂ ਦੇ ਆਪਣੇ ਘਰਾਂ ਦੇ ਇਰਦ ਗਿਰਦ ਭਾਵੇਂ ਬੇਰੋਜ਼ਗਾਰੀ ਘਟ ਹੋਵੇ ਲੇਕਿਨ ਹਕੀਕਤ ਇਹ ਹੈ ਕਿ ਜਦੋਂ ਭਾਖੜੇ ਦੀਆਂ ਨਹਿਰਾਂ ਦੀ ਖੁਦਾਈ ਸ਼ੁਰੂ ਹੋਈ ਸੀ ਤਾਂ ਕਾਫੀ ਮਜ਼ਦੂਰਾਂ ਨੂੰ ਕੰਮ ਮਿਲ ਗਿਆ ਸੀ ਲੇਕਿਨ

[ਸਰਦਾਰ ਹਰਕਿਸ਼ਨ ਸਿੰਘ ਸੁਰਜੀਤ]
ਹੁਣ ਉਹ ਕੰਮ ਖਤਮ ਹੋਣ ਕਰਕੇ ਫਿਰ ਸਾਰੇ ਮਜ਼ਦੂਰ ਬੇਕਾਰ ਹੋ ਗਏ ਹਨ । ਮੈਂ ਅਰਜ਼ ਕਰਦਾ ਹਾਂ ਕਿ ਭਾਖੜੇ ਤੋਂ ਲੈ ਕੇ ਹਿਸਾਰ ਤੱਕ ਚਲੇ ਜਾਉ ਅਤੇ ਲੋਕਾਂ ਕੋਲੋਂ ਪੁੱਛੋ ਕਿ ਬੇਰੋਜ਼ਗਾਰੀ ਘੱਟ ਹੋ ਗਈ ਹੈ ਕਿ ਵਧ ਗਈ ਹੈ ? ਮੈਂ ਆਪ ਦੇ ਰਾਹੀਂ ਇਹ ਅਰਜ਼ ਕਰਦਾ ਹਾਂ ਕਿ Address ਵਿਚ complacency ਦੀ picture ਦੱਸੀ ਗਈ ਹੈ। Communalism, ਫਿਰਕਾ ਪ੍ਰਸਤੀ, ਦੇ ਵਾਸਤੇ ਪਤਾ ਨਹੀਂ ਕਿ ਅਸੀਂ ਸਾਰੇ ਗੁਨਾਹਗਾਰ ਹਾਂ ਯਾ ਕੌਣ ਗੁਨਾਹਗਾਰ ਹੈ । ਲੇਕਿਨ ਇਹ ਕਹਿੰਦੇ ਹਨ ਕਿ ਫਿਰਕਾਪ੍ਰਸਤੀ ਤਾਂ ਹੈ ਪਰ ਪੁਲਿਸ ਅਤੇ administration ਨੇ ਮਿਲ ਕੇ control ਕਰ ਲਿਆ ਹੈ । ਮੇਰਾ ਖਿਆਲ ਹੈ ਕਿ ਫਿਰਕਾ ਪ੍ਰਸਤੀ ਨੂੰ ਹਵਾ ਦੇਣ ਵਿਚ ਸਾਡੀ ਹਕੂਮਤ ਦਾ ਅਪਣਾ ਜ਼ਿਆਦਾ ਹਿੱਸਾ ਹੈ ਅਤੇ ਉਸ ਦਾ ਸਿੱਟਾ ਇਹ ਨਿਕਲਿਆ ਕਿ ਇਕ ਵਕਤ ਐਸਾ ਆਇਆ ਕਿ ਜਦੋਂ ਪੰਜਾਬ ਵਿਚ ਫਸਾਦ ਹੋਣ ਵਾਲੇ ਸਨ ਲੇਕਿਨ ਪੰਜਾਬ ਦੇ ਲੋਕਾਂ ਨੇ ਖੁਦ ਮਿਲ ਕੇ ਬਚਾ ਕੀਤਾ । ਉਸਦੇ ਵਾਸਤੇ ਪੰਜਾਬ ਦੇ ਲੋਕ ਬਜਾ ਤੌਰ ਉਪਰ ਮੁਬਾਰਕ-ਬਾਦ ਦੇ ਮੁਸਤਹਕ ਹਨ । ਉਨ੍ਹਾਂ ਨੂੰ 1947 ਦੇ ਵਾਕਿਆਤ ਯਾਦ ਹਨ ਅਤੇ ਉਹ ਹਰ ਪ੍ਰਕਾਰ ਦੀ ਤਲਖੀ ਅਤੇ provocation ਹੋਣ ਦੇ ਬਾਵਜੂਦ ਚਾਹੁੰਦੇ ਹਨ ਕਿ ਹਿੰਦੂ ਮੁਸਲਿਮ ਅਤੇ ਸਿੱਖ ਮਿਲ ਕੇ ਰਹਿਣ । ਇਹੋ ਵਜ੍ਹਾ ਹੈ ਕਿ ਫਸਾਦ ਨਹੀਂ ਹੋਏ ਲੇਕਿਨ ਇਨ੍ਹਾਂ ਵੱਲੋਂ ਕੋਈ ਕਸਰ ਨਹੀਂ ਸੀ ਰਹੀ । ਪ੍ਰਧਾਨ ਜੀ ! ਤੁਸੀਂ ਜ਼ਬਾਨ ਦਾ ਮਸਲਾ ਹੀ ਲੈ ਲਉ ਸਾਡੀ ਸਰਕਾਰ ਨੇ ਗਲ ਕਿਸੇ ਬੰਨੇ ਨਹੀਂ ਲਾਈ । Bilingual regions ਦਾ ਕੀ ਬਣ ਰਿਹਾ ਹੈ ਅਤੇ areas ਕਿਸ ਤਰ੍ਹਾਂ ਵੰਡੇ ਜਾ ਰਹੇ ਹਨ ਕੁਝ ਪਤਾ ਨਹੀਂ ਲੱਗ ਰਿਹਾ । ਸ਼ਾਇਦ ਇਸ ਖਿਆਲ ਨਾਲ ਕਿ ਹਿੰਦੂ ਘੱਟ ਹੋ ਜਾਣ ਅਤੇ ਸਿਖ ਵਧ ਹੋ ਜਾਣ ਯਾ ਕਿ ਹਿੰਦੂ ਵੱਧ ਜਾਣ ਅਤੇ ਸਿਖ ਘੱਟ ਹੋ ਜਾਣ । ਦੂਸਰੀ ਗੱਲ ਇਹ ਹੈ ਕਿ ਗਵਰਨਮੈਂਟ ਬੜੀ ਸਿਆਣੀ ਹੈ ਉਨ੍ਹਾਂ ਨੇ S. R. C. ਦੀ ਰਿਪੋਰਟ ਦੇ ਬਾਰੇ ਕੋਈ ਫੈਸਲਾ ਨਹੀਂ ਕੀਤਾ, ਕਿਹਾ ਹੈ ਕਿ ਪੰਜਾਬ ਨੁਮਾਂਇੰਦਗੀ ਕਰੇਗਾ । ਅਸੀਂ ਕਹਿੰਦੇ ਹਾਂ ਕਿ ਤੁਸੀਂ lead ਤਾਂ ਕੀ ਕਰਨਾ ਹੈ ਅਪਣੀ ਹੀ ਫਿਕਰ ਕਰੋ । ਤੁਸੀਂ ਅਪਣੇ ਮਸਲੇ ਜੋਗੇ ਤਾਂ ਰਹਿ ਜਾਉ । ਜੇ ਕਰ ਨੁਮਾਇੰਦਗੀ ਕਰੋਗੇ ਤਾਂ ਪੁਠੇ ਪਾਸੇ ਹੀ ਕਰੋਗੇ । ਸਿੱਧੇ ਪਾਸੇ ਨਹੀਂ ਕਰ ਸਕਦੇ । ਜੇ ਕਰ ਚਾਹੁੰਦੇ ਹੋ ਕਿ ਲੋਕਾਂ ਵਿਚ ਇਤਹਾਦ ਵਧੇ ਅਤੇ ਉਹ ਅਪਣੀ co-operation ਦੇਣ ਤਾਂ ਉਹ ਇਸ ਗਲ ਉਪਰ ਹੋ ਸਕਦਾ ਹੈ ਕਿ ਲੋਕਾਂ ਦੀਆਂ ਜਮਹੂਰੀ ਮੰਗਾਂ ਨੂੰ ਪੂਰਾ ਕੀਤਾ ਜਾਵੇ । ਪੰਜਾਬ ਹਿੰਦੁਸਤਾਨ ਦੀ ਰਹਿਨੁਮਾਈ ਕਰੇਗਾ ਲੇਕਿਨ ਇਸ ਦੇ ਅਪਣੇ ਮਸਲੇ ਹਲ ਨਹੀਂ ਹੋ ਸਕਣਗੇ । ਜਿਸ ਤਰ੍ਹਾਂ areas ਵੰਡੇ ਜਾ ਰਹੇ ਹਨ ਕਿ ਸਿੱਖ ਵਧ ਜਾਣ ਜਾਂ ਹਿੰਦੂ ਵਧ ਜਾਣ ਤਾਂ ਇਸ ਗੱਲ ਨਾਲ communalism ਦਾ ਮਸਲਾ ਜ਼ਿਆਦਾ complicated ਹੋ ਜਾਵੇਗਾ । ਜੇਕਰ ਗਵਰਨਮੈਂਟ ਆਪਣੀਆਂ ਪਾਲੀਸੀਆਂ languages ਉਪਰ ਅਤੇ census ਦੇ ਬਾਰੇ ਵਿਚ ਵੇਖੇ ਤਾਂ ਪਤਾ ਲਗੇਗਾ ਕਿ ਕਿਉਂ ਨਾ ਫਿਰਕਾ ਪ੍ਰਸਤੀ ਵਧੇ । ਅਸੀਂ ਕਹਿੰਦੇ ਹਾਂ ਕਿ ਹਿਮਾਚਲ ਦੇ ਲੋਕਾਂ ਨੂੰ ਉਨ੍ਹਾਂ ਦੀ ਮਰਜ਼ੀ ਦੇ ਖਿਲਾਫ਼ ਪੰਜਾਬ ਦੇ ਲੋਕਾਂ ਨਾਲ ਜੋੜ ਦਿਓਗੇ ਤਾਂ communalism ਕਿਉਂ ਨਾ ਵਧੇਗਾ । ਦੂਸਰੀ community ਸੋਚਦੀ ਹੈ ਕਿ majority ਨੂੰ ਘਟਾਉਣ ਜਾਂ minority ਨੂੰ ਵਧਾਉਣ ਦੀ ਖਾਤਰ ਇਸ ਤਰ੍ਹਾਂ ਕੀਤਾ ਜਾ ਰਿਹਾ ਹੈ । ਸਪੀਕਰ ਸਾਹਿਬ ਵਕਤ ਬਹੁਤ ਥੋੜਾ ਹੈ । ਮੈਂ ਕਹਿਣਾ ਚਾਹੁੰਦਾ ਹਾਂ ਕਿ ਬਹੁਤ ਸਾਰੀਆਂ ਖਾਮੀਆਂ ਮੌਜੂਦ ਹਨ । ਇਥੇ opposition ਨਾਲ discrimination ਵਰਤੀ ਜਾਂਦੀ ਹੈ ।

ਜਦੋਂ ਮਸ਼ਾਵਰਤੀ ਕਮੇਟੀਆਂ ਬਣਾਈਆਂ ਜਾਂਦੀਆਂ ਹਨ ਤਾਂ ਉਨ੍ਹਾਂ ਦੇ ਅਪਣੇ ਆਦਮੀ ਹੀ ਨਹੀਂ ਮੁਕਣ ਵਿਚ ਆਉਂਦੇ । Opposition ਨੂੰ confidence ਵਿਚ ਨਹੀਂ ਲਿਆ ਜਾਂਦਾ ਅਤੇ ਇਹ ਨਹੀਂ ਖਿਆਲ ਕੀਤਾ ਜਾਂਦਾ ਕਿ industry ਦੇ ਬਾਰੇ ਵਿਚ ਅਤੇ Law and Order ਦੇ ਬਾਰੇ ਵਿਚ Advisory Committees ਬਣਾਉਣ ਵੇਲੇ Opposition ਦੇ ਮੈਂਬਰਾਂ ਨੂੰ ਨਾਲ ਰਖੀਏ ਅਤੇ ਪੰਜਾਬ ਦੀ development ਵਾਸਤੇ ਸਮੁਚੇ ਤੌਰ ਉਪਰ ਕੁਝ ਸੋਚੀਏ । ਇਥੇ ਤਾਂ ਇਹ ਗੱਲ ਹੈ । ਜੇਕਰ ਅਸੀਂ administration ਵੱਲ ਵੇਖੀਏ ਤਾਂ ਮੈਨੂੰ ਇਹ ਕਹਿਣ ਵਿਚ ਕੋਈ ਸੰਕੋਚ ਨਹੀਂ ਹੈ ਕਿ official party ਦੇ ਮੈਂਬਰਾਂ ਵਲੋਂ administration ਵਿੱਚ ਇਤਨਾ ਦਖਲ ਦਿੱਤਾ ਜਾਂਦਾ ਹੈ ਕਿ administration ਨੂੰ ਚਲਾਉਣਾ ਮੁਸ਼ਕਿਲ ਹੋ ਗਿਆ ਹੈ ਅਤੇ administration ਦਾ prestige ਨਹੀਂ ਰਹਿੰਦਾ । ਇਸ ਦਾ ਨਤੀਜਾ ਇਹ ਹੋ ਰਿਹਾ ਹੈ ਕਿ State ਨੂੰ ਸਮੁਚੇ ਤੌਰ ਉਪਰ ਨੁਕਸਾਨ ਪਹੁੰਚ ਰਿਹਾ ਹੈ । ਅਸੀਂ ਰੋਜ਼ ਕਹਿੰਦੇ ਹਾਂ, ਦੁਹਾਈ ਦੇਂਦੇ ਹਾਂ ਕਿ ਹੁਕਮਰਾਨ ਪਾਰਟੀ ਦੇ ਮੈਂਬਰ Administration ਵਿਚ ਬਹੁਤ ਦਖਲ ਦਿੰਦੇ ਹਨ ਪਰ ਕੋਈ ਇਸ ਵਲ ਧਿਆਨ ਨਹੀਂ ਦਿੰਦਾ । ਪ੍ਰਧਾਨ ਜੀ ! ਅੰਤ ਵਿਚ ਮੈਂ ਆਪ ਦੀ ਰਾਹੀਂ ਉਨ੍ਹਾਂ ਨੂੰ ਇਹ ਅਪੀਲ ਕਰਨੀ ਚਾਹੁੰਦਾ ਹਾਂ ਕਿ ਜੇਕਰ ਉਹ ਚਾਹੁੰਦੇ ਹਨ ਕਿ ਉਨ੍ਹਾਂ ਨਾਲ ਲੋਕ co-operate ਕਰਨ ਅਤੇ ਜੇਕਰ ਉਹ ਸੂਬੇ ਦਾ ਸਾਂਝਾ ਭਲਾ ਚਾਹੁੰਦੇ ਹਨ ਤਾਂ complacency ਨੂੰ ਛਡ ਦੇਣ ਅਤੇ ਵਿਤਕਰੇ ਛੱਡ ਦੇਣ। ਜਦ ਤੱਕ ਉਹ ਇਸ ਤਰ੍ਹਾਂ ਨਹੀਂ ਕਰਨਗੇ ਅਤੇ ਆਪਸ ਵਿਚ ਲੜਦੇ ਰਹਿਣਗੇ ਤਾਂ ਸੂਬੇ ਦਾ ਭਲਾ ਨਹੀਂ ਹੋਵੇਗਾ ਅਤੇ ਨਾ ਹੀ ਤਰੱਕੀ ਹੋਵੇਗੀ । ਇਹ ਕਹਿ ਕੇ ਮੈਂ ਅਪਣੇ ਥਾਂ ਉਪਰ ਬੈਠਦਾ ਹਾਂ ।

ਸਰਦਾਰ ਵਜ਼ੀਰ ਸਿੰਘ (ਡੇਹਲੋਂ) : ਪ੍ਰਧਾਨ ਜੀ ! ਜਿਹੜਾ Address ਗਵਰਨਰ ਸਾਹਿਬ ਨੇ ਪੜ੍ਹਿਆ ਹੈ ਅਤੇ ਜਿਸ ਦੀ ਕਾਪੀ ਹਾਊਸ ਦੇ ਮੈਂਬਰ ਸਾਹਿਬਾਨ ਨੂੰ ਦਿਤੀ ਗਈ ਹੈ ਉਸ ਵਾਸਤੇ ਗਵਰਨਰ ਸਾਹਿਬ ਨੂੰ thanks ਦੇਣ ਦਾ resolution ਪੇਸ਼ ਹੋ ਚੁਕਾ ਹੈ ਅਤੇ ਉਸ ਦੀ ਤਾਈਦ ਵੀ ਹੋ ਚੁਕੀ ਹੈ । ਇਸ ਸੰਬੰਧ ਵਿਚ ਮੈਂ ਇਹ ਅਰਜ਼ ਕਰਨੀ ਚਾਹੁੰਦਾ ਹਾਂ ਕਿ ਜਿਸ ਵਕਤ ਗਵਰਨਰ ਸਾਹਿਬ ਦਾ Address ਕੋਈ ਆਦਮੀ ਪੜ੍ਹਦਾ ਹੈ ਤਾਂ State ਦੀ ਹਾਲਤ ਦੀ ਤਸਵੀਰ ਉਸ ਦੇ ਸਾਹਮਣੇ ਆ ਜਾਂਦੀ ਹੈ । ਜਿਸ ਤਰ੍ਹਾਂ thanks ਦੀ ਤਜਵੀਜ਼ ਕਰਨ ਵਾਲੇ ਅਤੇ ਤਾਈਦ ਕਰਨ ਵਾਲਿਆ ਨੇ ਕਿਹਾ ਹੈ ਕਿ ਸਭ ਅੱਛਾ ਹੈ, ਮਲੂਮ ਹੁੰਦਾ ਹੈ ਕਿ ਉਸ ਰੰਗੀਨ ਤਸਵੀਰ ਨੂੰ ਵੇਖਣ ਵਾਲੇ ਸੂਬੇ ਦੀ ਅਸਲੀ ਹਾਲਤ ਨੂੰ ਨਹੀਂ ਵੇਖਦੇ । ਸਪੀਕਰ ਸਾਹਿਬ ! ਪਿਛਲੇ ਇਕ ਸਾਲ ਤੋਂ ਇਸ ਸੂਬੇ ਵਿਚ ਜੋ ਜੋ problems ਹਕੂਮਤ ਦੇ ਸਾਹਮਣੇ ਅਤੇ ਲੋਕਾਂ ਦੇ ਸਾਹਮਣੇ ਆਏ ਹਨ ਮੈਂ ਸਮਝਦਾ ਹਾਂ ਕਿ ਉਹ ਬੜੇ intricate problems ਹਨ । ਅਜੇ ਤੱਕ ਉਨ੍ਹਾਂ ਦਾ ਹਲ ਨਾ ਤਾਂ ਲੋਕਾਂ ਵਲੋਂ ਹੀ ਅਤੇ ਨਾ ਹੀ ਗਵਰਨਮੇਂਟ ਵੱਲੋਂ ਪੇਸ਼ ਕੀਤਾ ਗਿਆ ਹੈ । ਸਭ ਅੱਛਾ ਕਹਿਣ ਵਾਲੇ ਮੈਂਬਰ ਸਾਹਿਬਾਨ ਕੋਲੋਂ ਮੈਂ ਪੁਛਦਾ ਹਾਂ ਕਿ ਸਾਡੇ ਸੂਬੇ ਵਿਚ ਪਿਛਲੇ ਸਾਲ civil liberties ਦਾ ਕਿੱਡਾ ਬੁਰਾ ਹਾਲ ਹੋਇਆ ਹੈ ਲੇਕਿਨ ਉਸ ਦਾ ਜ਼ਿਕਰ ਨਾਂ ਤੇ ਗਵਰਨਰ ਸਾਹਿਬ ਦੇ Address ਵਿਚ ਹੀ ਕੀਤਾ ਗਿਆ ਹੈ ਅਤੇ ਨਾ ਹੀ ਮੈਂਬਰ ਸਾਹਿਬਾਨ ਵਲੋਂ ਕੁੱਝ ਕਿਹਾ ਗਿਆ ਹੈ । ਮੇਰੇ ਦੋਸਤਾਂ ਵਲੋਂ ਕਿਹਾ ਗਿਆ ਹੈ ਕਿ civil liberties,

[ਸਰਦਾਰ ਵਜ਼ੀਰ ਸਿੰਘ]

democracy ਅਤੇ communal harmony ਤਿੰਨਾ ਚੀਜ਼ਾਂ ਦਾ ਗਵਰਨਮੈਂਟ ਨੇ ਖਾਸ ਤੌਰ ਤੇ ਖਿਆਲ ਰੱਖਿਆ ਹੈ । ਮੈਂ ਸਮਝਦਾ ਹਾਂ ਕਿ ਪਿਛਲੇ ਸਾਲ ਇਨ੍ਹਾਂ ਤਿੰਨਾਂ problems ਨੂੰ ਹਲ ਕਰਨ ਲਈ ਜੋ ਕੁਝ ਗਵਰਨਮੈਂਟ ਨੇ ਕੀਤਾ ਹੈ ਉਸ ਦਾ credit ਉਸ ਨੂੰ ਕੁਝ ਵੀ ਅਤੇ ਕਿਸੇ ਤਰ੍ਹਾਂ ਵੀ ਨਹੀਂ ਮਿਲ ਸਕਦਾ ।

ਕੀ ਮੈਂ ਪੁੱਛ ਸਕਦਾ ਹਾਂ ਕਿ ਇਸ ਗਵਰਨਮੈਂਟ ਨੇ slogans ਤੇ ban ਕਿਉਂ ਲਾਇਆ — ਉਨ੍ਹਾਂ slogans ਤੇ ਜਿਹੜੇ ਕਿ ਬਿਲਕੁਲ inoffensive ਸਨ ? ਉਹ ਕਿਹੜੇ slogans ਸਨ ? ਉਹ ਸਨ—"ਪੰਜਾਬੀ ਸੂਬਾ ਜ਼ਿੰਦਾਬਾਦ" "ਹਿੰਦੂ ਸਿਖ ਇਤਹਾਦ ਜ਼ਿੰਦਾਬਾਦ" "ਹਰਿਆਨਾ ਪਰਾਂਤ ਜ਼ਿੰਦਾਬਾਦ" । ਮੈਂ ਆਪਣੇ ਇਨ੍ਹਾਂ ਦੋਸਤਾਂ ਪਾਸੋਂ ਪੁਛਣਾ ਚਾਹੁੰਦਾ ਹਾਂ ਕਿ ਇਨ੍ਹਾਂ ਤਿੰਨਾਂ slogans ਨਾਲ ਸੂਬੇ ਦੇ ਅਮਨ ਉਤੇ ਕਿਹੜਾ ਪਹਾੜ ਟੁਟ ਪਿਆ ਸੀ ਜਿਸ ਕਰਕੇ ਸਾਡੀ ਇਸ ਗਵਰਨਮੈਂਟ ਨੇ 11, 12 ਹਜ਼ਾਰ ਆਦਮੀ ਜੇਲ੍ਹ ਵਿਚ ਕੀਤੇ ? ਕੀ ਇਹ civil liberties ਦਾ ਨਮੂਨਾ ਹੈ ਜਿਸ ਦਾ ਜ਼ਿਕਰ ਇਸ resolution ਪੇਸ਼ ਕਰਨ ਵਾਲੇ ਮੇਰੇ ਦੋਸਤ ਨੇ ਕੀਤਾ ਹੈ ? ਕੀ ਇਹ ਤਰੱਕੀ ਕਹੀ ਜਾ ਸਕਦੀ ਹੈ ? ਕੀ ਇਨ੍ਹਾਂ ਚੀਜ਼ਾਂ ਦੇ ਹੁੰਦਿਆਂ ਹੋਇਆਂ ਅਸੀਂ ਇਸ ਗਵਰਨਮੈਂਟ ਨੂੰ credit ਦੇ ਸਕਦੇ ਹਾਂ ? ਕੀ ਇਸ ਗਵਰਨਮੈਂਟ ਨੇ communal harmony ਨੂੰ ਕਾਇਮ ਕੀਤਾ ? ਨਹੀਂ, ਸਗੋਂ ਪੰਜਾਬ ਦੇ ਹਿੰਦੂਆਂ ਅਤੇ ਸਿਖਾਂ ਵਿਚ ਜਿਹੜੇ ਕਿ ਸੈਂਕੜੇ ਸਾਲਾਂ ਤੋਂ ਭਾਈਚਾਰੇ ਦੇ ਤੌਰ ਤੇ ਇਸ ਸੂਬੇ ਵਿਚ ਰਹਿੰਦੇ ਆਏ, ਜਿਨ੍ਹਾਂ ਦੀਆਂ ਆਪੋ ਵਿਚ ਰਿਸ਼ਤੇਦਾਰੀਆਂ ਹਨ, ਜਿਨ੍ਹਾਂ ਦਾ ਕਦੇ ਵੀ ਅਗੇ ਕੋਈ ਝਗੜਾ ਨਹੀਂ ਹੋਇਆ, ਉਨ੍ਹਾਂ ਵਿਚ ਸਾਡੀ ਇਸ ਗਵਰਨਮੈਂਟ ਨੇ ਝਗੜਾ create ਕਰ ਦਿਤਾ । States Reorganisation Commission ਦੀ ਰੀਪੋਰਟ ਆਉਣ ਤੋਂ ਪਹਿਲੋਂ ਹੀ ਉਨ੍ਹਾਂ ਨੇ ਸੂਬੇ ਵਿਚ ਆਪਣੇ ਮਤਲਬ ਦੇ ਕੁਝ ਅਜਿਹੇ ਹਾਲਾਤ ਪੈਦਾ ਕਰਨ ਦੀ ਕੋਸ਼ਿਸ਼ ਕੀਤੀ ਅਤੇ "ਮਹਾਂ ਪੰਜਾਬ ਫਰੰਟ" ਨਾਮੀ ਧੜੇ ਦੇ ਲੋਕਾਂ ਨੂੰ ਅਜਿਹਾ ਉਕਸਾਇਆ ਕਿ ਲੁਧਿਆਣੇ ਵਿਚ ਜਿਹੜੇ ਹਾਲਾਤ ਪੈਦਾ ਹੋਏ ਉਥੋਂ ਸਾਫ ਤੌਰ ਤੇ ਇਹ ਪਤਾ ਲਗਦਾ ਸੀ ਕਿ ਇਹ ਸਾਰੀ agitation ਪਹਿਲੀ cabinet ਦੇ ਜਿਹੜੇ ਮਿਨਿਸਟਰਜ਼ ਸਨ—ਚੀਫ ਮਿਨਿਸਟਰ ਅਤੇ ਦੂਜੇ ਮਿਨਿਸਟਰਜ਼—ਇਹ ਉਨ੍ਹਾਂ ਦੀ ਈਮਾ ਤੇ ਚਲ ਰਹੀ ਹੈ । ਇਤਨਾ ਹੀ ਨਹੀਂ । ਜਿਵੇਂ ਮੇਰੇ ਦੋਸਤ ਸੁਰਜੀਤ ਜੀ ਨੇ ਦੱਸਿਆ ਹੈ ਇਹ ਜਿਹੜਾ language ਦਾ ਮਸਲਾ ਹੈ ਇਹ ਇਨ੍ਹਾਂ ਨੇ ਜਾਣ ਬੁਝ ਕੇ ਪਿਛਲੇ ਸਾਲਾਂ ਵਿਚ ਹਲ ਨਹੀਂ ਕੀਤਾ ਜਿਸ ਦਾ ਜਿਹੜਾ ਨਤੀਜਾ ਨਿਕਲਿਆ ਉਹ ਕਿਸ ਤੋਂ ਗੁਝਾ ਹੈ ? ਅੱਜ ਜਿਹੜੇ ਹਿੰਦੀ ਜ਼ੋਨ, ਪੰਜਾਬੀ ਜ਼ੋਨ ਅਤੇ ਬਾਈ—ਲਿੰਗੂਅਲ ਜ਼ੋਨਾਂ ਦਾ ਇਥੇ ਐਲਾਨ ਕੀਤਾ ਗਿਆ ਹੈ ਕੀ ਉਹ ਕੋਈ ਨਵੀਂ ਚੀਜ਼ ਹੈ ? ਸੱਚਰ ਫਾਰਮੂਲੇ ਵਿਚ ਇਹ ਤਿੰਨੇ ਚੀਜ਼ਾਂ ਮੌਜੂਦ ਹਨ । ਪਰ ਸਾਡੀ ਗਵਰਨਮੈਂਟ ਨੇ ਜਾਣ ਬੁਝ ਕੇ—ਸ਼ਾਇਦ ਇਸ ਵਿਚ ਉਨ੍ਹਾਂ ਦਾ ਕੋਈ ਆਪਣਾ ਜ਼ਾਤੀ ਮਤਲਬ ਸੀ—ਇਸ ਫਾਰਮੂਲੇ ਨੂੰ ਪੂਰੀ ਵਰਤੋਂ ਵਿਚ ਨਹੀਂ ਲਿਆਂਦਾ । ਇਸ ਦਾ ਕੀ ਨਤੀਜਾ ਨਿਕਲਿਆ ? ਇਹ ਕਿ ਇਸ ਵੇਲੇ ਪੰਜਾਬ ਵਿਚ ਹਾਲਾਤ ਬੜੇ ਨਾਜ਼ੁਕ ਹਨ । ਸਪੀਕਰ ਸਾਹਿਬ, ਮੈਂ ਇਹ ਕਹਿ ਸਕਦਾ ਹਾਂ ਕਿ ਜਿਤਨੀ ਦੇਰ ਗਵਰਨਮੈਂਟ ਪੂਰੇ ਦਿਲ ਨਾਲ ਉਨ੍ਹਾਂ ਲੋਕਾਂ ਦੀ ਮਦਦ ਨਹੀਂ ਕਰਦੀ ਅਤੇ ਜਿਤਨੀ ਦੇਰ ਇਹ ਸਾਰੇ ਰਲ ਕੇ ਇਸ ਮਸਲੇ ਦਾ ਕੋਈ ਹਲ

ਨਹੀਂ ਸੋਚਦੇ ਉਤਨੀ ਦੇਰ ਇਥੇ ਬੜੀ ਨਾਜ਼ੁਕ ਸੂਰਤ ਪੈਦਾ ਹੋ ਸਕਦੀ ਹੈ। ਇਸ communal harmony ਦਾ ਜ਼ਿਕਰ ਇਸ Address ਵਿਚ ਕੋਈ ਨਹੀਂ ਆਇਆ। ਨਾ ਹੀ ਇਸ ਦਾ ਕੋਈ ਜ਼ਿਕਰ ਇਸ resolution ਨੂੰ ਪੇਸ਼ ਕਰਨ ਵਾਲੇ ਦੋਸਤਾਂ ਨੇ ਕੀਤਾ ਹੈ। ਇਸ ਤੋਂ ਇਹ ਸਾਫ਼ ਜ਼ਾਹਿਰ ਹੁੰਦਾ ਹੈ ਕਿ ਉਹ ਇਸ ਚੀਜ਼ ਨੂੰ ਕੋਈ ਖਾਸ ਅਹਿਮੀਅਤ ਨਹੀਂ ਦਿੰਦੇ।

ਹੁਣੇ ਹੁਣੇ ਮੇਰੇ ਦੋਸਤਾਂ ਵੱਲੋਂ ਇਥੇ ਜ਼ਿਕਰ ਕੀਤਾ ਗਿਆ ਹੈ ਕਿ ਅੱਜ democracy ਦਾ ਜ਼ਮਾਨਾ ਹੈ ਅਤੇ ਉਨ੍ਹਾਂ ਨੇ ਇਹ ਦਾਵ੍ਹਾ ਕੀਤਾ ਹੈ ਕਿ ਇਸ democracy ਵਿਚ ਹਰ ਆਦਮੀ ਨੂੰ ਹਰ ਪਾਸਿਓਂ ਪੂਰਾ ਹੱਕ ਹਾਸਲ ਹੈ। ਕੀ ਮੈਂ ਆਪਣੀ ਗਵਰਨਮੈਂਟ ਅਤੇ ਕਾਂਗਰਸ ਬੈਂਚਾਂ ਤੇ ਬੈਠਣ ਵਾਲੇ ਦੂਜੇ ਦੋਸਤਾਂ ਤੋਂ ਇਹ ਪੁੱਛ ਸਕਦਾ ਹਾਂ ਕਿ ਆਇਆ ਇਹ ਡਿਸਟਰਿਕਟ ਬੋਰਡ ਜਿਹੜੇ ਕਿ ਸੰਨ 1885 ਤੋਂ ਬਣੇ ਹੋਏ ਸਨ—ਜਿਨ੍ਹਾਂ ਬਾਰੇ ਮੇਰੇ ਇਹ ਦੋਸਤ ਕਹਿੰਦੇ ਹਨ ਕਿ ਇਹ ਉਸ ਵੇਲੇ ਦੇ ਬਣੇ ਹੋਏ ਹਨ ਜਦੋਂ ਕਿ ਮੁਲਕ ਗੁਲਾਮ ਸੀ ਜਦੋਂ ਕਿ ਇਥੇ ਅੰਗਰੇਜ਼ਾਂ ਦੀ ਹਕੂਮਤ ਸੀ ਜਿਹੜੇ ਕਿ ਲੋਕਾਂ ਨੂੰ ਕੋਈ ਹਕੂਕ ਨਹੀਂ ਸਨ ਦੇਣਾ ਚਾਹੁੰਦੇ ਸਗੋਂ ਉਨ੍ਹਾਂ ਨੂੰ ਲੁੱਟ ਲੁੱਟ ਕੇ ਖਾਣਾ ਚਾਹੁੰਦੇ ਸਨ—ਉਨ੍ਹਾਂ ਨੇ ਪਿੰਡਾਂ ਦੇ ਲੋਕਾਂ ਨੂੰ ਜਿਹੜੇ ਕਿ ਇਸ ਸੂਬੇ ਵਿਚ 85 ਫੀ ਸਦੀ ਵਿਚ ਹਨ ਇਹ ਹੱਕ ਦਿੱਤਾ ਵੋਟ ਦਾ ਕਿ ਆਪਣੇ ਜ਼ਿਲੇ ਵਿਚ ਡਿਸਟਰਿਕਟ ਬੋਰਡ ਬਣਾਓ ਅਤੇ ਆਪਣੇ ਬੱਚਿਆਂ ਦੀ ਤਾਲੀਮ, ਹਸਪਤਾਲਾਂ, ਸੜਕਾਂ ਅਤੇ ਹੋਰ ਵੀ ਜਿਹੜੇ ਜ਼ਿਲੇ ਦੇ ਦੂਜੇ ਮਸਲੇ ਹੋਣ ਉਨ੍ਹਾਂ ਨੂੰ ਆਪੋ ਵਿਚ ਬੈਠ ਕੇ ਸੁਲਝਾਓ; ਅੱਜ ਤੋਂ ਦੋ ਸਾਲ ਪਹਿਲੋਂ ਸਾਡੀ ਇਸ ਗਵਰਨਮੈਂਟ ਨੇ ਕੀ ਇਹ ਕਹਿ ਕੇ ਇਹ ਡਿਸਟਰਿਕਟ ਬੋਰਡ ਨਹੀਂ ਸਨ ਤੋੜ ਦਿਤੇ ਕਿ ਇਨ੍ਹਾਂ ਵਿਚ ਬੜੀ ਦੇਰ ਦੀਆਂ ਚੋਣਾਂ ਹੋਈਆਂ ਹੋਈਆਂ ਹਨ ? ਕੀ ਮੈਂ ਉਨ੍ਹਾਂ ਤੋਂ ਇਹ ਪੁੱਛ ਸਕਦਾ ਹਾਂ ਕਿ ਹੁਣ ਦੇ ਜਿਹੜੇ ਡਿਸਟਰਿਕਟ ਬੋਰਡ ਹਨ ਜਿਨ੍ਹਾਂ ਦੇ ਮੈਂਬਰ, D.C., ਅਫਸਰ ਮਾਲ, ਸਿਵਲ ਸਰਜਨ ਅਤੇ A.D.M. ਹਨ ਉਹ ਕਿਨ੍ਹਾਂ ਲੋਕਾਂ ਦੇ ਚੁਣੇ ਹੋਏ ਹਨ ? ਆਇਆ ਉਨ੍ਹਾਂ ਲੋਕਾਂ ਨੂੰ replace ਕਰਨ ਲਈ ਜਿਹੜੇ ਕਿ ਕਈ ਸਾਲਾਂ ਤੋਂ ਇਨ੍ਹਾਂ ਬੋਰਡਾਂ ਦੇ ਮੈਂਬਰ ਚਲੇ ਆ ਰਹੇ ਸਨ ਗਵਰਨਮੈਂਟ ਨਵੀਆਂ ਇਲੈਕਸ਼ਨਾਂ ਨਹੀਂ ਸੀ ਕਰਾ ਸਕਦੀ ਜੇ ਇਹ ਚਾਹੁੰਦੀ ਤਾਂ ? ਪਰ ਨਹੀਂ। ਗਵਰਨਮੈਂਟ ਦੀ ਇਹ ਮਨਸ਼ਾ ਨਹੀਂ ਸੀ ਕਿ ਇਨ੍ਹਾਂ bodies ਨੂੰ ਲੋਕਾਂ ਦੇ ਆਪਣੇ ਚੁਣੇ ਹੋਏ ਨੁਮਾਇੰਦੇ ਚਲਾਉਣ। ਦੋ ਚਾਰ ਮਹੀਨੇ ਪਹਿਲੋਂ ਜਦ ਇਸ ਸਵਾਲ ਤੇ ਪੰਜਾਬ ਵਿਚ ਖੂਬ ਰੌਲਾ ਪਿਆ ਤਾਂ ਲੋਕਾਂ ਦੇ ਅੱਥਰੂ ਪੂੰਝਣ ਲਈ ਸਰਕਾਰ ਨੇ voters constituencies ਬਣਾਈਆਂ, ਪੋਲਿੰਗ ਪਰੋਗਰਾਮ ਬਣਾਏ ਪਰ ਫਿਰ ਜਦੋਂ ਇਨ੍ਹਾਂ ਨੇ ਵੇਖਿਆ ਕਿ ਇਲੈਕਸ਼ਨਾਂ ਦੇ ਦਿਨ ਨੇੜੇ ਆ ਰਹੇ ਹਨ ਤਾਂ ਫਿਰ ਚੰਡੀਗੜ੍ਹ ਤੋਂ ਇਕ ਹੁਕਮ ਚਲਾ ਗਿਆ ਕਿ ਚੋਣਾਂ ਮੁਲਤਵੀ। ਪੁੱਛਿਆ ਗਿਆ ਕਿ ਕਿਤਨੇ ਮਹੀਨਿਆਂ ਲਈ, ਜਵਾਬ ਮਿਲਦਾ ਹੈ ਕਿ ਬੱਸ ਮੁਲਤਵੀ। ਕੀ ਇਸ ਤੋਂ ਸਾਫ਼ ਇਹ ਪਤਾ ਨਹੀਂ ਲਗਦਾ ਕਿ ਇਹ ਸਰਕਾਰ ਖੁਦ democracy ਦੀ ਵੀ ਹਾਮੀ ਨਹੀਂ ? ਫੇਰ ਸਪੀਕਰ ਸਾਹਿਬ, ਜੇ ਇਨ੍ਹਾਂ ਹੁਣ ਦਿਆਂ ਡਿਸਟਰਿਕਟ ਬੋਰਡਾਂ ਦਾ ਉਨ੍ਹਾਂ ਪੁਰਾਣਿਆਂ ਨਾਲ ਮੁਕਾਬਲਾ ਕੀਤਾ ਜਾਵੇ ਜਿਨ੍ਹਾਂ ਨੂੰ ਇਨ੍ਹਾਂ ਨੇ ਤੋੜ ਦਿੱਤਾ ਸੀ ਤਾਂ ਪਤਾ ਚਲਦਾ ਹੈ ਕਿ ਇਨ੍ਹਾਂ ਨਾਲੋਂ ਉਹ ਫੇਰ ਵੀ ਹਜ਼ਾਰ ਦਰਜੇ ਚੰਗੇ ਸਨ। ਇਥੇ ਤਾਂ ਹੁਣ ਅੰਧੇਰਗਰਦੀ ਮਚੀ ਹੋਈ ਹੈ। ਹੁਣੇ ਹੁਣੇ ਇਕ ਸਵਾਲ ਦਾ ਜਵਾਬ ਦਿੰਦਿਆਂ ਹੋਇਆਂ ਸ੍ਰੀ ਬਾਜਵਾ ਸਾਹਿਬ ਨੇ ਦੱਸਿਆ ਸੀ ਕਿ

[ਸਰਦਾਰ ਵਜ਼ੀਰ ਸਿੰਘ]

ਸਰਕਾਰੀ ਮਾਸਟਰਾਂ ਬਾਰੇ ਜਿਹੜਾ ਤਨਖਾਹਾਂ ਦਾ ਫੈਸਲਾ ਗਵਰਨਮੈਂਟ ਨੇ ਕੀਤਾ ਸੀ ਉਸ ਸੰਬੰਧ ਵਿਚ ਅਸੀਂ ਪਿਛਲੇ ਦੋ ਸਾਲਾਂ ਤੋਂ ਡਿਸਟਰਿਕਟ ਬੋਰਡਾਂ ਨੂੰ ਪਰੈਸ ਕਰ ਰਹੇ ਹਾਂ ਪਰ ਉਹ ਸਾਡੀ ਗੱਲ ਨਹੀਂ ਮੰਨਦੇ । ਮੈਂ, ਸਪੀਕਰ ਸਾਹਿਬ, ਤੁਹਾਡੀ ਰਾਹੀਂ ਇਨ੍ਹਾਂ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਉਹ ਡਿਸਟਰਿਕਟ ਬੋਰਡ ਕਿਹੜੇ ਹਨ ? ਉਨ੍ਹਾਂ ਦੇ ਮੈਂਬਰ ਕੌਣ ਹਨ ? ਉਨ੍ਹਾਂ ਦੇ ਮੈਂਬਰ ਤੇ ਪ੍ਰਧਾਨ ਇਨ੍ਹਾਂ ਦੇ ਆਪਣੇ district officers ਹਨ । ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕਿਆ ਇਨ੍ਹਾਂ ਦੇ ਲਗਾਏ ਹੋਏ ਅਫ਼ਸਰ ਇਨ੍ਹਾਂ ਦੇ ਆਪਣੇ ਹੀ ਆਖੇ ਨਹੀਂ ਲਗਦੇ ? ਇਸ ਲਈ, ਸਪੀਕਰ ਸਾਹਿਬ ! ਇਨ੍ਹਾਂ ਦੇ ਟੁੱਟਣ ਨਾਲ ਡਿਸਟਰਿਕਟ ਬੋਰਡਾਂ ਦੀ ਕੀ ਹਾਲਤ ਹੈ, ਇਸ ਦਾ ਅੰਦਾਜ਼ਾ ਲਗਾਂਦਿਆਂ ਦੇਰ ਨਹੀਂ ਲਗਦੀ । ਲੁਧਿਆਣਾ District Board ਦੀ ਮਿਸਾਲ ਹੀ ਮੈਂ ਆਪ ਦੇ ਸਾਹਮਣੇ ਰਖਦਾ ਹਾਂ । ਉਥੇ ਇਕ Rest House ਹੈ ਜਿਸ ਦਾ ਨਾਂ 'ਜ਼ੈਲਘਰ' ਹੈ । ਉਹ ਡਿਸਟਰਿਕਟ ਬੋਰਡ ਦੇ ਪੈਸਿਆਂ ਨਾਲ ਨਹੀਂ ਬਣਿਆ । ਲੁਧਿਆਣਾ ਸ਼ਹਿਰ ਵਿਚ ਪਿੰਡ ਦੇ ਲੋਕਾਂ ਦੇ ਠਹਿਰਨ ਲਈ ਕੋਈ ਥਾਂ ਬਨਾਉਣ ਲਈ ਉਹ ਜ਼ੈਲ ਘਰ ਪਿੰਡ ਦੇ ਲੋਕਾਂ ਦੇ ਪੈਸਿਆਂ ਨਾਲ ਬਣਿਆ ਸੀ । ਉਸ ਦਾ ਨਾਮ ਜ਼ੈਲਘਰ ਇਸ ਲਈ ਪਾਇਆ ਗਿਆ ਕਿ ਉਸ ਦੀ ਤਾਮੀਰ ਵਾਸਤੇ ਜ਼ੈਲਦਾਰਾਂ ਦੀ ਮਾਰਫਤ ਪੈਸੇ ਇਕੱਠੇ ਕੀਤੇ ਗਏ ਸਨ । ਪਰ ਮਕਸਦ ਇਹ ਸੀ ਕਿ ਜੇ ਕੋਈ ਪਿੰਡ ਦੇ ਲੋਕੀ ਆਪਣੇ ਕਿਸੇ ਕੰਮ ਸ਼ਹਿਰ ਵਿਚ ਆਉਣ ਤਾਂ ਉਹ ਆਰਾਮ ਨਾਲ ਠਹਿਰ ਸਕਨ, ਇਧਰ ਉਧਰ ਭਟਕਦੇ ਨ ਫਿਰਨ । ਹੁਣ, ਸਪੀਕਰ ਸਾਹਿਬ, ਹਾਲਤ ਇਹ ਹੈ ਕਿ ਜੇ ਕੋਈ ਸ਼ਹਿਰ ਵਿਚ ਬਰਾਤ ਆ ਜਾਵੇ ਤਾਂ ਉਸ ਨੂੰ ਉਥੇ ਠਹਿਰਾਇਆ ਜਾਂਦਾ ਹੈ । ਸਾਰਾ ਜ਼ੈਲਘਰ ਉਸ ਦੇ ਲਈ reserve ਹੋ ਜਾਂਦਾ ਹੈ । ਅੱਜ ਜੇ ਕੋਈ ਪਿੰਡ ਦਾ ਆਦਮੀ ਉਥੇ ਰਹਿਣ ਲਈ ਆਉਂਦਾ ਹੈ ਤਾਂ ਉਸ ਨੂੰ ਧੱਕੇ ਮਾਰ ਕੇ ਬਾਹਰ ਕੱਢ ਦਿੱਤਾ ਜਾਂਦਾ ਹੈ । ਇਹ ਉਸ ਇਮਾਰਤ ਦੀ ਹਾਲਤ ਹੈ, ਇਹ ਉਸ Rest House ਦੀ ਹਾਲਤ ਹੈ ਜਿਹੜਾ ਪਿੰਡ ਵਾਲਿਆਂ ਨੇ ਆਪਣੇ ਪੈਸੇ ਇਕੱਠੇ ਕਰਕੇ ਸ਼ੈਹਿਰ ਵਿਚ ਆਪਣੀ ਸਹੂਲਤ ਲਈ ਬਣਾਇਆ ਸੀ । ਜੇ ਇਸ ਮਕਸਦ ਲਈ D.C. ਦੇ ਪਾਸ ਕੋਈ ਆਦਮੀ ਸ਼ਿਕਾਇਤ ਕਰਨ ਲਈ ਜਾਂਦਾ ਹੈ ਤਾਂ ਇਹ ਜਵਾਬ ਮਿਲਦਾ ਹੈ ਕਿ ਫੁਲਾਣਾ cinema ਵਾਲਾ ਹੈ; ਉਹ ਬੜਾ ਅਮੀਰ ਆਦਮੀ ਹੈ, ਉਸ ਦੀ ਬਰਾਤ ਠਹਿਰਾਣ ਦਾ ਹੋਰ ਕੋਈ ਇੰਤਜ਼ਾਮ ਨਹੀਂ ਹੋ ਸਕਦਾ । ਕਿਤਨੇ ਦੁੱਖ ਦੀ ਗੱਲ ਹੈ ਕਿ ਇਕ ਅਮੀਰ ਆਦਮੀ ਦੀ ਬਰਾਤ ਠਹਿਰਾਨ ਦਾ ਇੰਤਜ਼ਾਮ ਤਾਂ ਉਸ ਜ਼ੈਲਘਰ ਵਿਚ ਕੀਤਾ ਜਾਂਦਾ ਹੈ ਪਰ ਉਸ ਬੰਦੇ ਨੂੰ ਜਿਹੜਾ ਕਿ 20 ਜਾਂ 30 ਮੀਲਾਂ ਤੋਂ ਚੱਲਕੇ ਪਤਾ ਨਹੀਂ ਕਿਸ ਮੁਸੀਬਤ ਦਾ ਮਾਰਿਆ ਇਥੇ ਆਇਆ ਹੈ ਅਤੇ ਜਿਸ ਪਾਸ ਠਹਿਰਨ ਦਾ ਹੋਰ ਕੋਈ ਜ਼ਰੀਆ ਨਹੀਂ ਉਸ ਨੂੰ ਧੱਕੇ ਮਾਰ ਕੇ ਬਾਹਰ ਕੱਢ ਦਿਤਾ ਜਾਂਦਾ ਹੈ ਉਸ ਇਮਾਰਤ ਵਿਚੋਂ ਜਿਹੜੀ ਕਿ ਉਸ ਨੇ ਖੁਦ ਚੰਦਾ ਦੇ ਕੇ ਬਣਾਈ ਸੀ । ਇਹ ਹਾਲਤ ਤਾਂ ਇਸ ਜ਼ੈਲਘਰ ਦੀ ਹੈ । ਹੋਰ ਮਾਸਟਰਾਂ, ਮਾਸਟਰਾਣੀਆਂ, ਅਤੇ ਸੜਕਾਂ ਦੀ ਹਾਲਤ ਵੱਲ ਵੇਖਿਆ ਜਾਵੇ ਤਾਂ ਪਤਾ ਲਗਦਾ ਹੈ ਕਿ ਜਿਹੜਾ action ਗਵਰਨਮੈਂਟ ਨੇ ਇਹ ਡਿਸਟਰਿਕਟ ਬੋਰਡਾਂ ਨੂੰ ਤੋੜ ਕੇ ਲਿਆ ਹੈ ਉਹ democracy ਦੇ ਅਸੂਲਾਂ ਤੇ ਕੁਲਹਾੜਾ ਮਾਰਦਾ ਹੈ ਅਤੇ ਉਸ ਨਾਲ ਪਿੰਡਾਂ ਦੇ ਲੋਕਾਂ ਦੀ ਆਜ਼ਾਦੀ ਬਿਲਕੁਲ ਖਤਮ ਹੋ ਗਈ ਹੈ ।

ਸਪੀਕਰ ਸਾਹਿਬ ! ਹੁਣ ਥੋੜਿਆਂ ਦਿਨਾਂ ਵਿਚ Upper House ਦੇ ਕੁੱਝ ਮੈਂਬਰਾਂ ਦੀਆਂ ਚੋਣਾਂ ਹੋਣੀਆਂ ਹਨ । ਲੋਕਲ ਬਾਡੀਜ਼ ਵੱਲੋਂ ਵੀ ਮੈਂਬਰ ਜਾਣੇ ਹਨ । ਇਸ ਹਾਲਤ ਵਿਚ ਜਦੋਂ ਕਿ ਡਿਸਟਰਿਕਟ ਬੋਰਡ ਤੋੜ ਚੁੱਕੇ ਹੋਏ ਹਨ; ਉਹ ਕਿਹੜੇ ਆਦਮੀ ਹੋਣਗੇ ਜਿਹੜੇ ਚੋਣਾਂ ਵਿਚ ਹਿੱਸਾ ਲੈਣਗੇ ? ਉਹ ਹੋਣਗੇ ਸ਼ਹਿਰੀ ਲੋਗ ਯਾਨੀ ਮਿਉਨਸਿਪਲ ਕਮੇਟੀਆਂ ਦੇ ਮੈਂਬਰ । ਇਸ ਤਰ੍ਹਾਂ ਨਾਲ ਉਨ੍ਹਾਂ ਵਿਚ ਪਿੰਡ ਦਿਆਂ ਲੋਕਾਂ ਦੀ ਨੁਮਾਇੰਦਗੀ ਬਿਲਕੁਲ ਖ਼ਤਮ ਹੋ ਜਾਵੇਗੀ । ਇਸ ਲਈ ਇਨ੍ਹਾਂ ਹਾਲਤਾਂ ਵਿਚ ਮੈਂ ਇਸ ਗਵਰਨਮੈਂਟ ਨੂੰ ਇਹ ਕਹਿਣਾ ਚਾਹੁੰਦਾ ਹਾਂ ਕਿ democracy ਦਾ ਮਸਲਾ, civil liberties ਦਾ ਮਸਲਾ, communal harmony ਦਾ ਮਸਲਾ "ਸਭ ਅੱਛਾ" ਕਹਿਣ ਨਾਲ ਹੀ ਹਲ ਨਹੀਂ ਹੋ ਸਕਦਾ ।

ਫਿਰ, ਗਵਰਨਰ ਸਾਹਿਬ ਦਾ Address ਪੜ੍ਹ ਕੇ ਹਰ ਆਦਮੀ ਦੇ ਦਿਲ ਵਿਚ ਇਹ ਖਿਆਲ ਪੈਦਾ ਹੁੰਦਾ ਹੈ ਕਿ ਇਹ ਤਾਂ ਇਕ ਕਿਸਮ ਦਾ election manifesto ਹੈ । ਕਿਉਂ ਜੋ ਚੋਣਾਂ ਵੀ ਹੁਣ ਨੇੜੇ ਆ ਗਈਆਂ ਹਨ ਇਸ ਲਈ ਇੰਝ ਲਗਦਾ ਹੈ ਜਿਵੇਂ ਉਨ੍ਹਾਂ ਨੇ ruling party ਦਾ ਪਿਛਲੇ ਤਿੰਨ ਜਾਂ ਚਾਰ ਸਾਲਾਂ ਦਾ ਸਾਰਾ ਚਿੱਠਾ ਉਨ੍ਹਾਂ ਕੰਮਾਂ ਦਾ ਜਿਹੜੇ ਉਸ ਨੇ ਕੀਤੇ, ਇਸ ਹਾਊਸ ਦੀ ਰਾਹੀਂ ਜਨਤਾ ਦੇ ਅੱਗੇ ਰੱਖਿਆ ਹੈ । ਜੋ ਕੁਝ ਉਨ੍ਹਾਂ ਨੇ ਇਨ੍ਹਾਂ ਸਾਲਾਂ ਵਿਚ ਕੀਤਾ ਉਸ ਦਾ ਸਾਰਾ ਵਿਉਰਾ ਦਸਿਆ ਹੈ ਕਿ ਸਨ, 1952 ਵਿਚ ਸਨ 1953 ਅਤੇ 1954-55 ਵਿਚ ਇਸ ਨੇ ਇਹ ਇਹ ਕੀਤਾ ਹੈ । ਮੈਂ ਇਹ ਸਮਝਦਾ ਹਾਂ ਕਿ ਗਵਰਨਰ ਸਾਹਿਬ no-party man ਹਨ । ਉਨ੍ਹਾਂ ਦਾ ਇਹ ਫਰਜ਼ ਸੀ ਕਿ ਉਹ ਪੰਜਾਬ ਦੇ ਸਾਹਮਣੇ ਆਏ ਸਾਰੇ ਮਸਲਿਆਂ ਨੂੰ ਇਸ Address ਵਿਚ ਲਿਆਉਂਦੇ, ਚਾਹੇ ਉਹ ਕਿਸੇ ਪਾਰਟੀ ਦੀ ਸ਼ਲਾਘਾ ਹੁੰਦੀ ਜਾਂ ਕਿਸੇ ਦੇ ਖਿਲਾਫ਼ ਹੁੰਦੇ । ਉਨ੍ਹਾਂ ਸਾਰੀਆਂ problems ਦਾ ਜ਼ਿਕਰ ਕਰਨਾ ਚਾਹੀਦਾ ਸੀ ਜਿਨ੍ਹਾਂ ਵਿਚ ਕਿ ਸੂਬਾ ਇਨ੍ਹਾਂ ਸਾਲਾਂ ਵਿਚ ਫਸਿਆ ਰਿਹਾ । ਗਵਰਨਮੈਂਟ ਪਾਸ ਤਾਂ ਆਪਣਾ propaganda ਕਰਨ ਲਈ ਬੜੀ ਭਾਰੀ machinery ਹੈ, Public Relations Department ਹੈ, Press ਹੈ, ਅਖਬਾਰਾਂ ਹਨ ਜਿਨ੍ਹਾਂ ਜ਼ਰੀਏ ਇਹ ਆਪਣੇ ਚੰਗੇ ਕੰਮਾਂ ਦਾ ਵਿਉਰਾ ਲੋਕਾਂ ਸਾਹਮਣੇ ਰੱਖ ਸਕਦੀ ਹੈ । ਸੂਬੇ ਵਿਚ ਇਸ ਗਵਰਨਮੈਂਟ ਨੇ ਜਿਹੜੀ communal tension ਪੈਦਾ ਕੀਤੀ ਉਸ ਦਾ ਇਸ ਵਿਚ ਕੋਈ ਜ਼ਿਕਰ ਨਹੀਂ । ਪਿਛਲੇ ਦਿਨਾਂ ਵਿਚ ਜਿਹੜੇ ਮੋਰਚੇ ਲੱਗੇ ਅਤੇ ਜਿਹੜੇ 11, 12, ਹਜ਼ਾਰ ਆਦਮੀ ਜੇਲ੍ਹਾਂ ਵਿਚ ਭੇਜੇ ਉਨ੍ਹਾਂ ਦਾ ਕੋਈ ਵੀ ਖਿਆਲ ਨਹੀਂ ਕੀਤਾ ਗਿਆ । ਸਪੀਕਰ ਸਾਹਿਬ ! ਮੇਰੇ ਦੋਸਤ ਕਹਿੰਦੇ ਹਨ ਕਿ ਪਿਛਲੇ ਸਾਲ ਸਾਡੇ ਸੂਬੇ ਨੇ ਬੜੀ ਤਰੱਕੀ ਕੀਤੀ । ਮੈਂ ਪੁਛਣਾ ਚਾਹੁੰਦਾ ਹਾਂ ਕਿ ਪਿਛਲੇ ਸਾਲ ਵਿਚ Preventive Detention ਅਤੇ Security of the State Acts ਹੇਠ ਜਿਹੜੀਆਂ ਹਜ਼ਾਰਾਂ ਗਿਰਫ਼ਤਾਰੀਆਂ ਹੋਈਆਂ, ਜਿਨ੍ਹਾਂ ਦਾ ਰਿਕਾਰਡ ਪਿਛਲੇ 30 ਸਾਲਾਂ ਵਿਚ ਵੀ ਨਹੀਂ ਮਿਲਦਾ, ਉਨ੍ਹਾਂ ਨੂੰ ਦੇਖਦਿਆਂ ਹੋਇਆਂ ਕੀ ਇਹ ਕਿਹਾ ਜਾ ਸਕਦਾ ਹੈ ਕਿ ਇਸ ਸੂਬੇ ਦੀ law and order ਦੀ position ਬੜੀ ਚੰਗੀ ਸੀ ? ਬੜੀ ਸ਼ਲਾਘਾ ਕੀਤੀ ਗਈ ਹੈ ਪੁਲਿਸ ਦੀ ਕਿ ਅੰਮ੍ਰਿਤਸਰ ਵਿਚ ਉਨ੍ਹਾਂ ਨੇ ਕੁੱਝ ਨਹੀਂ ਹੋਣ ਦਿੱਤਾ, ਕੋਈ ਰੌਲਾ ਨਹੀਂ ਪੈਣ ਦਿਤਾ । ਮੈਂ ਸਮਝਦਾ ਹਾਂ ਕਿ administration ਨੇ ਇਸ ਵਿਚ ਕੁੱਝ ਵੀ ਨਹੀਂ ਕੀਤਾ । ਇਹ ਉਨ੍ਹਾਂ ਲੋਕਾਂ ਦੀ ਆਪਣੀ ਜ਼ਿੰਮੇਦਾਰੀ ਸੀ ਜਿਨ੍ਹਾਂ ਨੇ ਉਥੇ ਜਲੂਸ ਕੱਢੇ । ਇਸ ਲਈ ਉਨ੍ਹਾਂ ਪਾਰਟੀਆਂ ਦੀ ਆਪਣੀ ਜ਼ਿੰਮੇਦਾਰੀ ਸੀ ਕਿ ਕੋਈ ਰੌਲਾ ਨ ਪਵੇ ।

[ਸਰਦਾਰ ਵਜ਼ੀਰ ਸਿੰਘ]

ਜੇਕਰ ਅਸੀਂ ਇਹ ਗਵਰਨਮੈਂਟ ਤੇ ਛਡ ਦੇਂਦੇ ਤਾਂ ਮੁਮਕਿਨ ਹੈ ਕਿ ਇਸ ਦਾ ਨਤੀਜਾ ਕੁਝ ਹੋਰ ਹੀ ਨਿਕਲਦਾ । ਇਸ ਲਈ, ਸਪੀਕਰ ਸਾਹਿਬ, ਇਸ ਸੂਬੇ ਦੇ ਜੋ ਹਾਲਾਤ ਹਨ, ਜਿਹੜੇ ਇਸ ਵੇਲੇ ਦੇ ਹਾਲਾਤ ਹਨ ਉਨ੍ਹਾਂ ਉਤੇ ਗਵਰਨਮੈਂਟ ਨੂੰ ਚੰਗੀ ਤਰ੍ਹਾਂ ਗੌਰ ਕਰਨਾ ਚਾਹੀਦਾ ਹੈ ਤੇ ਇਨ੍ਹਾਂ ਦਾ ਕੋਈ solution ਕੱਢਣਾ ਚਾਹੀਦਾ ਹੈ । ਇਹ ਹਾਲਾਤ ਜਿਹੜੇ ਇਸ ਵੇਲੇ ਇਸ ਸੂਬੇ ਵਿਚ ਹਨ ਇਹ ਤਦ ਹੀ ਬੇਹਤਰ ਹੋ ਸਕਦੇ ਹਨ ਅਤੇ ਸੂਬਾ ਤਰੱਕੀ ਕਰ ਸਕਦਾ ਹੈ ।

**श्री रला राम** (मुकेरियां) : अध्यक्ष महोदय ! राज्यपाल महोदय क अभिभाषण को हम सब ने सुना । इस के मुताल्लिक कोई दो राएं नहीं हो सकतीं कि उन्होंने जितनी चीजें इस प्रान्त ने पिछले चार सालों में तरक्की वाली की हैं, के बारे में जो तसवीरें पेश की हैं वह सब बजा हैं और ऐसा करने में कुछ बुराई नहीं हो सकती है । यह केवल electioneering के लिये नहीं किया गया है । क्योंकि इस Assembly की उम्र का period खत्म हो रहा है और यह थोड़े अरसे में खत्म हो जायेगी तो यह वाजब ही था कि वह पिछले चार साल की तरक्की के बारे में अपने Address में ज़िक्र करते । यह बात बिल्कुल गलत है कि यह किसी किस्म का propaganda करने का या किसी तरह किसी की बुराई करने का प्रयत्न किया गया है जैसा कि अभी कई सदस्यों ने ज़िक्र किया है । मैं यह वाजब समझता हूं कि law and order के सुप्रबन्ध के लिये खास कर जो अमृतसर कांग्रेस अधिवेशन के मौके पर हमारे चीफ़ मिनिस्टर साहिब की सावधानी की वजह से हुआ है और हमारे अफसरान जो वहां काम कर रहे थे की vigilance और सावधानी की वजह से हुआ है मैं समझता हूं कि हम सब का फर्ज है कि उन की सराहना करें । यह कहना बिल्कुल ठीक है कि वहां पर इन्तज़ाम बड़ा अच्छा रहा और उस ने सारे पंजाब की नाक बचा ली है । यदि वहां पर किसी तरह की कोई गड़बड़ हो जाती तो सिर्फ पंजाब का ही नहीं बल्कि सारे हिंदुस्तान का नाम भी बदनाम होता । इस के लिये यह कहना कि इस अच्छे इन्तजाम के लिये और इस vigilance के लिये हम अपने चीफ मिनिस्टर साहिब और अपने अफसरान की सराहना करें बिल्कुल वाजिब है और मैं भी उन की सावधानी की जो इस वक्त दिखाई गई है, सराहना करता हूं ।

गवर्नमेंट ने पिछले सालों में लोगों की तरक्की की बड़ी चीजें की हैं जैसे कि co-operative movement में इन को आगे ले जाने का प्रयत्न किया गया है । इसी तरह से industries को भी आगे ले जाने के लिये co-operative mills हमारे प्रान्त में जारी करने का फैसला भी तकरीबन हो गया है और अभी थोड़ी देर में वे जारी हो जायेंगी । यह बड़ी चीजें हैं जिन के लिये हमें अपने मंत्रिमंडल की बजा तौर पर सराहना करनी चाहिये । इस समय मैं.........

**श्री श्री चन्द** : कौन से मंत्रि मंडल की, इस की या पहल की ?

**श्री रला राम** : हमें मंत्रिमंडल की सराहना करनी चाहिये । हां यह ठीक है जो विचार गवर्नर महोदय ने सदन में रखे हैं लेकिन यह बात किसी से छिपी हुई नहीं कि यह विचार मंत्रिमंडल के होते हैं जिन्हें गवर्नर महोदय की तरफ से पेश किया जाता है और जो काम मंत्रिमंडल ने किये हैं उन्हें गवर्नर महोदय ने review किया है उस की इस मौके

पर सराहना करना बिल्कुल वाजिब है। तो एक बात जिस की तरफ, अध्यक्ष महोदय, मैं आप के द्वारा इस हाऊस का ध्यान आकर्षित करना चाहता हूं वह यह है कि जो गवर्नर महोदय ने अपने Address के अन्त की तरफ कही है और वह इस तरह से है:—

"We have talked much, in the past, in terms of majority and minority communities I must confess I hate a majority or minority which is based on language, or caste, or religion. These terms are perfectly intelligible on lines of an economic. or social programme, for whosoever has a better programme with more appeal to the people will eventually constitute the majority."

यह बात ठीक है कि यह भाव गवर्नर महोदय के हैं पर इस से कोई इनकार नहीं कर सकता कि इन भावों में हमारा जो अब का मंत्रिमंडल है उन के विचारों की गूंज है। यह उन के विचारों को represent करते हैं और मैं यह समझता हूं कि पंजाब के वातावरण में जो फिरकाप्रस्ती इस वक्त छाई हुई है और इस वातावरण में यह जो भाव रखे गए हैं वे इन घनघोर साम्प्रदायिक घटनाओं में एक silver lining हैं। यह इस बात को जाहर करते हैं कि हमारा मंत्रिमंडल और हमारी सरकार अब सही lines पर आगे बढ़ने का प्रयत्न कर रही है। अभी कहा गया है कि communal harmony के मुताल्लिक कुछ भी इस अभिभाषण में कहा नहीं गया। यह बात कुछ हद तक ठीक भी है कि सीधे तरीके से इस बारे में बहुत कुछ नहीं कहा गया लेकिन इस बात से इनकार नहीं किया जा सकता कि हमारा मंत्रिमंडल इस बात को अनुभव कर रहा है कि जो फिरकाप्रस्ती का वातावरण कुछ लोगों ने कई दिलों में पंजाब के अन्दर पैदा किया है उसे अब खत्म करने का सच्चे तरीके से और सही lines पर प्रयत्न करना चाहिये। अभी अभी मेरे एक भाई ने कहा है कि वह पंजाबी सूबे में हिंदू सिख इतहाद चाहते हैं और वह हमेशा हिंदू सिख इतहाद के नारे लगाते हैं। मैं यह कहता हूं कि यह बिल्कुल hypocrisy है। यह लोगों को धोखा देने की कोशिश है और इन के इस नारे के पीछे sincerity नहीं है। यह अब किसी को धोखा में नहीं डाल सकते..........

**ਸਰਦਾਰ ਅਜਮੇਰ ਸਿੰਘ** : On a point of order, Sir. ਕੀ hon. Member within rights ਹਨ ਜਦ ਉਹ hypocrisy ਦਾ ਲਫ਼ਜ਼ ਇਸਤੇਮਾਲ ਕਰ ਰਹੇ ਹਨ।

**अध्यक्ष महोदय** : उन के लिये यह बेहतर होगा कि यह लफ़ज़ न इस्तेमाल करें। (It would be proper for the hon. Member not to use this word.)

**श्री रला राम** : अध्यक्ष महोदय ! यदि यह नामुनासिब है तो मैं इसे वापिस लेता हूं। तो यह जो धोखा की बात थी मैं कहता हूं कि आज किसी को धोखा नहीं दिया जा सकता। जिस वक्त पंजाब के अन्दर सब से ज्यादा एक फिरकादाराना organised community और उस के लीडर ने कई बार कहा है कि पंजाब के हिंदुओं में मुझे बिल्कुल विश्वास नहीं है। यह नहीं हो सकता है कि.........

ਸਰਦਾਰ ਅਜਮੇਰ ਸਿੰਘ : ਗਲਤ ਹੈ।

श्री श्री चन्द : On a point of order, Sir. मैं यह कहना चाहता हूं कि किसी community पर हमला करना मुनासिब नहीं है। वह पार्टी के लीडर हैं उन्होंने अगर कोई चीज कही है तो इस पर यह कहना कि सारी community की community ही ऐसी है नामुनासिब है और unparliamentary है और अगर आज सिखों के बारे में कहा जाए तो कल हिंदुओं के बारे में भी कहा जा सकता है।

अध्यक्ष महोदय: मैं चाहता हूं कि माननीय मैम्बर ऐसे reference को avoid करें।
(I wish the hon. Member should avoid such references.)

श्री रला राम : यह जो एक organised फिरका है या पार्टी है उस के जो नेता हैं वह यह बात बार बार कहते हैं कि मुझे पंजाब के हिंदुओं पर विश्वास नहीं है। एक तरफ तो वह यह कहते हैं कि 'हिंदू सिख इतहाद ज़िन्दा बाद' और दूसरी तरफ यह बात कहते हैं। हां हिंदू सिख इतहाद हो जाए तो बड़ी खुशी की बात है और हम भी यही चाहते हैं पर यह तो धोखा देते हैं जब यह हिंदू सिख इतहाद का नारा लगाते हैं। यह चीज़ें वातावरण को सही नहीं करवा सकतीं, जब एक तरफ तो हिंदू सिख इतहाद का नारा लगाते हैं और दूसरी तरफ उन की पार्टी के नेता यह कहें कि पंजाब के हिंदुओं पर कोई विश्वास नहीं हो सकता तो मैं बजा तौर पर पूछ सकता हूं कि क्या यह ऐसी चीज़ है जिस की मुज़म्मत ही नहीं करनी चाहिये? मैं कहता हूं कि अगर इस वातावरण में ऐसी चीज़ों की मुज़म्मत न की जाए तो हम इस को बेहतर नहीं बना सकते।

हम यह जानते हैं कि पंजाब के अंदर जो फिरकादाराना फिज़ा है, यह ठीक नहीं है। आज जो सब से ज़्यादा फिरकादारना lines पर organised party है, उस के leader जो हैं वह एक community को as a community यह कहते हैं कि हमें उस के अन्दर विश्वास नहीं है। मैं तो समझता हूं कि गवर्नर महोदय ने यह बात हमारे सामने रख कर कि वह उस अकसरियत को घृणा की दृष्टि से देखते हैं जो धर्म के आधार पर, मज़हब की बिना पर या ज़ात की बिना पर कायम की जाए, हमारे इस प्रान्त की बड़ी भारी सेवा की है और अगर इस पर अमल किया गया तो मैं समझता हूं कि सच्चे अर्थों में इस प्रान्त की फ़िज़ा को बेहतर बना सकेंगे। मैं, अध्यक्ष महोदय, आप के द्वारा, यह जो फिरकादाराना lines पर अकसरियत बनाने का प्रयत्न किया जाता है, इस के कितने बुरे परिणाम होते हैं और यह अन्त में किस तरह से काम करते हैं, इस की एक झलक आप को हुशियारपुर के एक वाके से बताना चाहता हूं। जो भी अकसरियत मज़हब की बिना पर होगी वह कभी प्रान्त के वातावरण को बेहतर नहीं बना सकती। जब पिछली वज़ारत थी तो उस में जो अकाली पार्टी है उस के नेता के एक बड़े भारी लैफटीनेंट शिक्षा मंत्री बने। और हुशियारपुर ज़िले को यह मान प्राप्त हुआ कि वे वहां पर पधारे और पधारने के साथ ही एक अमृत छकाओ conference का सिलसिला शुरू हो गया। मुझे अच्छी तरह से याद है कि वहां से बीसियों telegrams

देनी पड़ीं कि गवर्नमैण्ट के मिनिस्टर साहिब किस काम पर उतारू हो गए हैं। ऐसी बातें होती हैं और यह ज़हनियत होती है उस अकसरियत की जो मज़हबी बिना पर हो। इस का यह परिणाम होगा कि वह 'मज़हबी लड़ाई झगड़ों के लिये मौका पैदा करेगी। तो मैं समझता हूं कि इन भावों की जो गवर्नर महोदय ने इन लफजों के अन्दर प्रकट किये हैं, जितनी भी प्रशंसा की जाए थोड़ी है। यह वह भाव हैं जो देश को आगे ले जाने में सफल होंगे, न कि वह political जमात जो ज़ाहिरा तो कहती हो 'हिंदू सिख इतहाद ज़िन्दाबाद' और हरेक तकरीर में यह कहती हो कि हमें पंजाब के हिंदुओं पर विश्वास नहीं वह देश के अन्दर अमन का जो वातावरण है उस को नुक्सान पहुंचा सकती है। तो मैं इन शब्दों के लिये जो कि गवर्नर महोदय ने यहां रखे हैं और जो मैं समझता हूं हमारे मंत्रिमंडल के विचार हैं, उन के लिये मैं उन का धन्यवाद ही नहीं करता बल्कि उन की सराहना करता हूं। अध्यक्ष महोदय, मैं आप के द्वारा मंत्रिमंडल तक यह बात पहुंचाना चाहता हूं कि जहां तक भाषा का प्रश्न है हम में से कोई भी पंजाबी भाषा के विरुद्ध नहीं है और न ही होना चाहिये। हम इस की उन्नति देखना चाहते हैं। पंजाबी तो क्या अभी कल एक भाई ने कहा था कि उर्दू को रखना चाहिये। हम उर्दू की भी पंजाब के अन्दर तरक्की देखना चाहते हैं। यह चीज़ हमें चुभती नहीं है। अगर कुछ भाई उर्दू चाहते हैं तो उन्हें यह पढ़ने का पूरा मौका मिलना चाहिये। लेकिन अगर ज़बान की आड़ के पीछे किसी तरह से फिरकादाराना अकसरियत पैदा करने का प्रयत्न किया जाता है तो हमें इस की पूरे जोर से मुखालिफत करनी चाहिये। मुझे यह देख कर हैरानी भी हुई कि जिन lingual zones का गर्वनर महोदय ने अपनी speech में ज़िक्र किया है वह भी arbitrary तरीके से बनाए गये हैं और उन में communal majority का ध्यान रखा गया है। हम ऐसे lingual zones को, जो इस नुक्ता निगाह से बनाए गए हों कि वहां किसी की communal majority हो, ठीक नहीं समझते। ज़बान की आड़ में फिरकाप्रस्ती को फैलाने की हम मुखालिफत करते हैं। पंजाबी भाषा तरक्की करे यह हमें चुभती नहीं है, प्यारी भाषा है, उस का पढ़ना हमारा कर्तव्य है, इस बात से किसी को इनकार नहीं है; लेकिन, अध्यक्ष महोदय, जो सब से ज़्यादा इस बात के लिय जोर लगाते हैं, दरअसल पंजाबी भाषा की उन्नति देखना नहीं चाहते, वह तो अपना political आधिपत्य, political राज और अपनी फिरकाप्रस्ती का राज्य इस देश में देखना चाहते हैं। इसी लिये lingual zones की मुखालिफत है वरना पंजाबी बढ़े, फूले, तरक्की करे, हिंदी भी तरक्की करे। यह चीज़ किसी को अखरती नहीं। मैं फ़खर के साथ कह सकता हूं कि इस वक्त ज्यादा हिंदू हैं जो गुरुमुखी लिपि में पंजाबी पढ़ रहे हैं। पंजाबी दिन दूनी रात चौगुनी तरक्की कर रही है। इस से किसी को खतरा नहीं। खतरा फिरकादाराना राज से है जिस के लिये भाषा की आड़ लेकर इन lingual zones को बनाने का प्रयत्न किया जा रहा है। वरना अगर सारा पंजाब bilingual हो, उस में पंजाबी गुरमुखी लिपि में और हिंदी देवनागरी लिपि में पढ़ाई जाए और यह दोनों ज़बानें कचहरी की ज़बानें हों तो इस में क्या अड़चन हो सकती है? क्या ख़तरा हो सकता है? लेकिन यह जो बात है कि भाषा की आड़ लेकर फिरकादाराना राज कायम किया जाए यह चीज़ लोगों को चौकन्ना करती है वरना यह कोई ऐसी बात नहीं है कि इससे किसी किस्म की घबराहट हो। अध्यक्ष महोदय, मैं आप के द्वारा यह कहना चाहता हूं कि हम यह चाहते हैं कि पंजाबी तरक्की

[श्री रला राम]

करे। इस के लिये हमारी गवर्नमैण्ट ने कुछ grant दी है, थोड़ी दी है और देनी चाहिये। लेकिन मैं मंत्रिमंडल तक यह बात पहुंचाना चाहता हूं कि वे यह भूल जाते हैं कि हिंदी के लिये पंजाब गवर्नमेंट ने कुछ नहीं किया। पंजाबी साहित्य एकैडमी को ग्रांट मिली है। यह थोड़ी है और बढ़नी चाहिये। लेकिन इस का यह मतलब नहीं कि आज पंजाब गवर्नमेंट यह समझे कि इस का हिंदी की तरफ कोई कर्तव्य ही नहीं है। लेकिन पीछे जो कुछ हुआ है उसे देख कर प्रतीत होता है कि हिंदी की तरक्की के लिये पंजाब गवर्नमेंट की तरफ से कोई कदम नहीं उठाया गया। तो मैं यह चाहता हूं कि अगर पंजाबी पीछे है हिंदी की निसबत तो यह तरक्की करे और इसे बेशक ज्यादा grant मिले लेकिन हिंदी की तरक्की के लिये भी पंजाब गवर्नमेंट को कोशिश होना चाहिये। उस को ग्रांट देनी चाहिये और उस की मदद करनी चाहिये जो पहले किसी तरह भी हिंदी को नहीं मिली। अध्यक्ष महोदय, मैं इन भावों को आप के द्वारा मंत्रिमंडल तक पहुंचाना चाहता हूं और जो प्रस्ताव श्री मूल चन्द जी जैन ने पेश किया है उस का अनुमोदन करता हूं और गवर्नर महोदय को धन्यवाद देता हूं।

**पंडित श्री राम शर्मा** (सोनीपत) : स्पीकर साहिब, आम तौर पर गवर्नर साहिब का जो Address होता है, उस में पिछले एक साल में गवर्नमेंट जो काम करे, खिदमत करे, कारगुजारी करे, इस का नक्शा पेश किया जाता है मगर इस मरतबा हमारे गवर्नर साहिब ने यह मुनासिब समझा कि पिछले 4 सालों में जो तरक्की हुई है, और जो कुछ इस हकूमत ने इन कामों में चार चांद लगाये हैं वह सारे ही अपने Address के अन्दर गिना दें। यह इतने शानदार काम जो Address के अन्दर बयान किये गये हैं इन पर सोने पर सुहागा हमारे मित्र फेर रहे हैं जो धन्यावाद के प्रस्ताव पर बोल रहे हैं। मैं एक ही बात हैरानी से देखाता हूं कि इतने बड़े काम जो administration के मुताल्लिक

5 P. M.

अहम समझे जाते थे ऐसे काम करने वालों की क्या कदर की गई है? किस किस ने इस को किस किस light में लिया है और किस तरीके पर देखा है यह सब को पता है।

जहां तक सूबे की आम हालत का ताल्लूक है यह कहा गया है कि अमृतसर के अन्दर हमारी पुलिस ने अहम काम किया है और बहुत उमदा काम किया है। मगर इस बात का जिक्र करते वक्त इस बात को बिल्कुल नज़र अंदाज कर दिया गया है कि लोगों की spirit बड़ी शानदार है और काबले कदर है। इस सारे अमन और शान्ति की हालत को बनाये रखने के लिये मैं तो कहूंगा कि सब से बड़ा credit हमारे अकाली दोस्तों को है और उस पार्टी के लीडर को पहुंचता है। जो काम Bombay में न हो सका बावजूद फौज और पुलिस के होते भी न किया जा सका वह यहां पर कर के दिखा दिया गया है। वहां अमन न रखा जा सका मगर यहां पंजाब में सब पार्टियों ने मिल कर इस अमन को कायम रखा। अगर यहां पर पार्टियों की नियत में कोई फर्क होता तो कैरों साहिब अपने Control Room में बैठे अमन कभी कायम न रख सकते। अमन कायम रखने के लिये हमें लोगों और पार्टियों की तारीफ करनी चाहिये न कि सरकार की—पुलिस के इन्तजाम की। यह तो लोगों में ऐसे मौकों पर discipline को कायम रखने का सबूत था।

दूसरी बात यह है कि देश भर में कांग्रेस का यह सब से बड़ा इजलास होता है और पंजाब ने जो सेवाएं की हैं और कांग्रेस ने जो खिदमात की हैं उन के बारे में यह कांग्रेस का ६१ वां इजलास था। यह इजलास हिंदुस्तान की तारीख में पहला है जहां कि अवाम ने कांग्रेस के इजलास के मुकाबले में, कांग्रेस के बड़े २ लीडरों के मुकाबले में इजलास किया, कान्फ्रेंसें कीं और जलूस निकाले। अकालियों का सब से भारी जलूस निकला और यह दिखा दिया कि अवाम किस के साथ है। (Akali Benches की तरफ से hear, hear)। पंजाब की गवर्नमेंट इतना ही अच्छा काम करती है कि कांग्रेस को अपनी हिस्ट्री के अन्दर यह दिन देखना नसीब हुआ कि जब अवाम की तरफ से इजलास किये गये। यह कांग्रेस के लिये एक सवाल था कि क्यों कांग्रेस के इजलास और जलूस में इतनी गिनती में लोग नहीं थे जितने कि अकालियों के जलूस में थे।

अब मैं यह जानना चाहता हूं कि किस Ministry की तारीफ की जा रही है। राज्यपाल साहिब ने पिछले चार सालों से पालिसी के ख्याल से, administration के ख्याल से और इस तरह के ख्याल से अपना Address दिया है पर इन कामों की तारीफ का पता तो अवाम को elections में सफलता से लग जाता है और यही अवाम के पास सरकार को देखने का पैमाना है। जो काम सरकार ने पिछले चार सालों में किया और जिस की तारीफ राज्यपाल साहिब और मेंबर कर रहे हैं क्या वही गवर्नमेंट थी जिस के लिये इस Legislature में मेंबर कहते रहे कि हम तबदीली चाहते हैं ? मेंबरों ने मुतालिबा किया कि इन्हें हटा दिया जाए। क्या यह वही गवर्नमेंट है जिसे कांग्रेस हाई कमांड ने बहुत काबिल समझा और चार साल खूब मेहनत से काम करते देखा ? इन्हें बहुत काबिल समझ कर और पंजाब के लोगों को इन पर मुतमियन देख कर इन को अपने वक्त से पहिले ही, आराम देने के लिये, भेज दिया। (हंसी) राज्यपाल साहिब ने अपने ऐड्रेस के पहले फिकरे में यह कहा कि पिछले चार साल में जो मेरी गवर्नमेंट ने काम किया है वह बतलाता हूं और इस के अगले ही फिकरा में यह लिख दिया कि नई Ministry बना दी गई है। मैं पूछता हूं कि अब किस Ministry की कदर की जाए ? यहां पर सिवाए तकरीरों के और मेंबरों की तारीफ करने के कुछ नहीं किया जाता रहा। आखिरकार इस Ministry के कारनामों को देख कर कांग्रेस की highest authority और Tribunal जो है उस ने क्या फैसला दिया ? फिर पिछले चार सालों से काम करने वाली Ministry के कामों की तारीफ क्यों की जा रही है इस लिये कि कांग्रेस हाई कमांड इनके कामों से खुश न थी ?

फिर हमें यह कहा जाता है कि सरकार की पिछले चार सालों की कारवाई को पढ़ कर खुश हुआ जाए। लेकिन मैं बता दूं कि आज लोग बहुत समझदार हो गए हैं। इन्हें हकूमत का पूरा पता है। मैं इन के बारे में कोई बात नहीं कहना चाहता और कहनी भी नहीं चाहिये लेकिन एक बात मैं तरदीद के खतरा के बगैर कह सकता हूं कि हमारी पिछली Ministry नेक नामी से वापस नहीं गई बल्कि उन्हें वापस जाने के लिये मजबूर किया गया।

**अध्यक्ष महोदय** : यह घरलू मामला है। (This is a domestic affair).

**Sardar Ajmer Singh** : Sir, It is not a domestic affair. It concerns us and the House.

**पंडित श्री राम शर्मा** : और फिर यह बड़े तमतराक से बातें करते हैं कि हम ने यह किया वह किया। अगर इन्होंने अच्छा काम किया होता तो इन्हें वापस चले जाने को न कहा जाता।

**अध्यक्ष महोदय** : यह तो उन्होंने शायद आपके आने के लिये रास्ता साफ किया है। (हंसी) (They have done it perhaps to facilitate your entry.) (Laughter)

**पंडित श्री राम शर्मा** : यहां तो आप ही इस कुरसी पर ज़ीनत बखश सकते थे जैसा कि दिल्ली स्टेट में हुआ है।

आखिर लोग काम में लगे हुए हैं और अच्छा काम हो रहा है तो फिर सर्विसों में बेचैनी कैसी? पंजाब के अन्दर कहा जाता है कि यहां communalism है और फिरकाप्रस्ती का नाम लिया जाता है। देश के लिये अन्देशे की फज़ा कायम है और ऐसी बातें कही जाती हैं। मैं पूछता हूं कि ऐसी हालत किस ने पैदा की? क्या इस के लिये गवर्नमेंट जिम्मेदार है या नहीं? यह बतलाया जाता है कि सूबे में ला ऐंड आर्डर की अच्छी हालत है मगर ऐसी हालत नहीं। यहां पर democracy बुरी तरह fail हुई है। मैं बगैर तरदीद के डर के कह सकता हूं कि तमाम देश में किसी और सूबे के अन्दर पुलिस ने इतनी ताकत, जबरदस्ती और जोर से काम नहीं लिया और लोगों पर इस तरह के जुलम नहीं किये। यहां पर लोगों को घरों से जा कर पकड़ा जाता है। गिरफ़्तारियां होती हैं। उन पर मुकद्दमे चलाए जाते हैं। इस तरह की गिरफ़्तारियां किसी और सूबे में नहीं हुईं। और कहीं भी लोगों को तंग नहीं किया जाता।

ऐड्रेस में लिखा गया है कि 28 डाकू encounters में मारे गए। मैं कहता हूं कि उन में से 14 तो केवल रोहतक ज़िले के थे और इन का पुलिस से कोई encounter नहीं हुआ। इन को इन के घरों से निकाल कर मारा गया, मामूली चोरी के इलज़ाम में पकड़ लिया गया और मार दिया गया और कागजात में दर्ज कर दिया गया कि encounter हुआ। क्या यह है वह democracy का तरीका जिस पर गवर्नमेंट फखर कर सकती है? थानों के अन्दर third degree methods अब तक इस्तेमाल किये जाते हैं। मुलजमों को मारा जाता है, तंग किया जाता है। यह है हमारी law & order की हालत। जब कोई report लिखवाने थाने में जाता है तो तीन २ चार २ दिन उस की रिपोर्ट नहीं लिखी जाती और जो दिल में आता है वह किया जाता है। फिर हमारे सामने figures दिये जाते हैं उन को भी बदला जाता है। मैं तो यह कहता हूं कि जब किसी कतल या और किसी संगीन जुर्म के बारे में report दी जाए तो हफ्ता हफ्ता तक report नहीं लिखी जाती। यह हमारे law and order की हालत है।

फिर पंचायतों का ज़िक्र किया गया है कि यह बहुत आला काम कर रही हैं लेकिन आप पंचों की हालत को देखो। मैं तो कहूंगा कि जिन लोगों को पंच बनाया गया है उन्हें पुलिस परेशान कर रही है। तंग करती है और high level से जो हुक्म दिये जाते हैं उन के मुताबिक पंचों को काम करना पड़ता है। उन की administration में कोई इज्ज़त नहीं और कोई हैसियत नहीं। पहिले जब नम्बरदार थे, तो यह कहा जाता था कि वह D.C's. के आदमी होते थे और पंचों को अख्तियारात देकर administration और इलाकों के प्रबन्ध में हिस्सा दिया जायेगा लेकिन अब क्या देखा जा रहा है कि यह पंच Deputy

Commissioners के पुराने नम्बरदारों से ज़्यादा हैसियत नहीं रखते ।

फिर कहा गया है कि हम socialistic pattern of society बनाने जा रहे हैं । यह Pattern तो तब कायम किया जा सकता है जब प्रजातन्त्र राज कायम हो जाये । लेकिन यहां क्या देखा जा रहा है कि जहां मुश्राफिक हुश्रा एक ही कलम से District Boards को हटा दिया और फिर जहां दरखास्तें की गईं कि 13-14 साल से District Board के मेंम्बर चले आ रहे हैं, कई जगह बरसों के पुराने चले आ रहे हैं और जिन की लोगों की नुमाईन्दगी की हैसियत नहीं, वहां elections करवाए जाएं तो कोई सुनता नहीं । Deputy Commissioners को ही सारे अख्तियारात सौंपे गए हैं । और दूसरी तरफ कई जगहों पर इन बोर्डों को बरखास्त कर दिया गया है ।

(**आवाज़ें** : यह बोर्ड तो आप की हकूमत में ही बरखास्त किये गये थे । )

मैंने इन्हें बरखास्त नहीं किया था। मेरे वक्त में ऐसी नामाकूलियत नहीं हो सकती थी । (हंसी) ।

फिर एलान किया गया कि elections करवाए जा रहे हैं मगर हिसार में और सोनीपत में अठारा २ और बीस २ सालों से मेंम्बर चले आ रहे हैं । वह लोगों के नुमाइन्दे नहीं रहे । उनकी हैसियत नहीं रही लेकिन अभी तक कुछ नहीं किया गया । District Boards के अन्दर एक आदमी भी इन्हें राय देने को नहीं रहा । क्या यह गणतन्त्र राज्य है ? मैं कहता हूं कि socialistic pattern of society का इस तरीके से elections न करवा कर दिवाला निकाला जा रहा है ।

स्पीकर साहिब, फिर कहते हैं कि सूबा में हमने इतना रुपया खर्च कर दिया है और वहां पर इतनी मालगुज़ारी कम कर दी, इतना आबियाना कम कर दिया, यह कर दिया वह कर दिया मगर यह नहीं बताया कि पिछले चार साल में कितने टैक्स बढ़ा दिए हैं । यह कोई नहीं बतलाता कि मालगुज़ारी, आबियाना, Professional Tax वगैरा वगैरा न जाने कितने टैक्स हैं । अगर अंग्रेज़ के ज़माने में एक आदमी 20 रुपया टैक्स देता था तो आज 40 रुपये देने के बाद भी पीछा नहीं छोड़ा जाता है । इस चीज़ का बड़ा ढोल पीटते हैं कि इतने floods आए, हमने इतना रुपया लोगों में बांटा है, इतनी remissions दी हैं। बड़ी हैरानी है कि किस तरह से लोगों को बहकाया कि किस तरह लोगों को यक तरफा नकशा दिखाने से तमाम चीज़ों को छिपाया जाता है। मगर मैं कहता हूं कि इन सब दावों का test यह है कि जो चार सालों में तरक्की की है, जो काम किया है वह दिखलाया जावे । यह दिखाया जावे कि लोग खाह शहरी हों या देहाती, Jullundur Division के हों या Ambala Division के, कहां तक मुतमयन है ।

फिर language का मसला है और इस के बारे में कई बातें कही जा रही हैं । मैं कहता हूं कि ऐसा कोई भी मसला नहीं है । अगर मसला है तो political bungling का है । मगर कोई कहे कि हिंदू दबाते हैं तो मैं कहता हूं कि हम भी हिंदू ही हैं, हमारी 55 लाख के करीब आबादी है और अम्बाला और देहली के बीच बसते हैं । मगर हम कहते हैं कि हमें बिल्कुल बुरी हालत को पहुंचा दिया गया है । हम अंग्रेज़ के ज़माना से-1857 से लड़ते रहे हैं । हमने कांग्रेस का हमेशा साथ दिया, फिर इस हकूमत का साथ देते रहे हैं । मगर आज

[पंडित श्री राम शर्मा]

यहां तक नौबत आ चुकी है कि अगर मैं मुगालता में नहीं हूं तो पंडित जवाहर लाल नेहरू जी ने खुद यहां Chief Minister साहिब को चिट्ठी लिखी कि हम हैरान रह गये हैं कि क्या हरियाना के बारे में जो figures बताई गई हैं ठीक हैं ? इन की Upper House के अन्दर, Services और Ministry के अन्दर कितनी representation है ? इस लिये मैं कहता हूं कि हिंदू हों या सिख हों जब उन को दबाया जाता है और ignore किया जाता है तो चिल्लाते हैं। मैं कभी नहीं मानता कि यहां कोई language का मसला है या कोई हिंदू सिख का सवाल है। मैं यह कहना चाहता हूं कि यह सब चीजें गलत हैं। यह सब political power की बातें हैं जो political power रखने के लिये मुखालिफ कहते हैं। आप सरदार अजमेर सिंह और सरदार वज़ीर सिंह को कहें कि communal हैं। मगर हमें आप लोग क्या कहते हैं ? क्या मैं और चौधरी श्री चन्द भी communal हैं ? हम आप लोगों के साथ रहे हैं और आप का साथ दिया है मगर अब हम से पूछो तो हम एक मिनट के लिये भी आप के साथ रहने के लिये तैयार नहीं है। (Cheers from the Opposition Benches) अगर हमारा बस चले तो हम अपना रुख तक इधर न करें और दूसरी तरफ चले जायें। यह कांगड़ा के लोग, यह पहाड़ी लोग क्या खुश हैं ? क्या इन को सब कुछ मिल रहा है जो इन को मिलना चाहिये ? मैं कहता हूं कि यह जो चीजें हो रही हैं इन के लिये Government ज़िम्मेदार है। यह कहते हैं कि लोग communal हैं मगर मैं कहता हूं वज़ारत खुद communal है। आप वज़ारत बनाते हैं तो क्या merit के लिहाज़ से बनाते हैं ? इतने हिंदू होंगे, इतने सिख होंगे, parity ज़रूर होगी। अगर Chairman वहां का है तो Speaker वहां का होगा वगैरा २। जब इन सब चीज़ों का असर आम लोगों पर पड़ता है तो दूसरों में नुक्स क्यों निकालते हैं। मैं कहता हूं कि political तौर पर इस Ministry ने, इस Government ने जिस की कारगुज़ारी का गवर्नर साहिब ने अपने Address में नक्शा खींचा है पंजाब का बेड़ा गरक कर दिया है। Political तौर पर पंजाब की हालत बिगाड़ दी गई है administrative तौर पर अंधेर गरदी मचा रखी है। गरीब जनता मुज़ारे और मज़दूर तंग हैं। Law and Order का दीवाला निकल चुका है और निहायत ही खराब हालत है।

फिर, जनाबे वाला, यह रट लगाते फिरते हैं कि हम ने इतने मदरसे खोल दिये हैं और इतने हस्पताल खोल दिये हैं। मगर ज़रा आप इन hospitals में जाकर तो देखिये। खाली पानी से भरी हुई बोतलें पड़ी हैं और कुछ नहीं। आखिर बात क्या है ? दरअसल बात यह है कि Democracy की जो spirit है उस को मार दिया गया है। अगर एक side में 90 आदमी बैठ गए हैं और मुकाबले में 30 हैं तो समझते हैं कि जो जी में आए करो, कोई रोकने वाला है नहीं। मगर मैं कहता हूं कि यह spirit Democracy के खिलाफ है। Democracy यह सिखाती है कि Opposition को और minorities को मुतमयन रख कर अपने साथ रखा जाए न कि उन को crush किया जाए। अंग्रेज़ के वक्त में कई मौके ऐसे भी आए जब कि Government की तरफ 500 और Opposition की तरफ 50 मैम्बर रह गए। मगर Government

और अहम मामले को भी हमारे चीफ़ मिनिस्टर साहिब ध्यान में रखेंगे और जैसा कि उन्होंने अपने 9 point programme में बताया है, मज़दूरों की तकलीफ़ों का भी ध्यान करेंगे और उन की तसल्ली करने का यत्न करेंगे।

एक और बात हमारे गवर्नर साहिब ने अपने भाषण में कही है। उन्होंने हमारी स्टेट में linguistic policy यानी भाषा की नीति के मुतअल्लिक कुछ कहा है। मैं समझता हूं कि इस में घबराहट की कोई बात नहीं थी। लेकिन इस हाऊस में कल से जो speeches हुई हैं और आज जो अखबारात में तिलमिलाहट नज़र आई है और यहां तक कि धमकी भी दी गई है कि हम इस चीज़ को कबूल नहीं करेंगे; और दूसरी पार्टी के नेताओं को, "हिन्दू-सिख एकता ज़िन्दाबाद" के नारों को hypocrisy करार दिया गया है यह बिल्कुल नावाजब बात मालूम होती है। मैं इस वक्त यह चेतावनी देना चाहता हूं कि अगर हम इसी तरीके से चलते रहे तो यकीनन पंजाब का कोई मसला भी हल होने वाला नहीं है। मैं समझता हूं कि hypocrite वह तो शायद न हों जिन को कहा गया है, लेकिन वह ज़रूर हैं जिन की तरफ़ से यह लफ्ज़ इस्तेमाल किया गया है। क्या यह hypocrisy नहीं है कि मरदुमशुमारी के दौरान में उन्होंने अपनी ज़बान हिन्दी लिखवाई जब कि वह अपने घरों में पंजाबी बोलते हैं और अखबारात उर्दू की निकालते और पढ़ते हैं? (*Cheers from Opposition Benches.*) क्या यह hypocrisy नहीं?

यह अपने आप को 70 per cent हिन्दुओं का नुमायंदा बता कर यह कहते हैं कि हिन्दू इस चीज़ के खिलाफ हैं। वह पंजाबी के खिलाफ़ हैं। उन से कोई पूछे कि हरियाना के 50 लाख हिन्दू कब उन को अपना नुमायंदा मानते हैं। यह अपने आप को क्यों उन का नुमायंदा कहते हैं जब वह इन्हें अपना नुमायंदा मानते ही नहीं। क्या यह hypocrisy नहीं है? फिर उन का कोई आदमी फौज में भरती तक नहीं होता लेकिन फिर भी यह मुल्क की defence की बातें बना रहे हैं और कह रहे हैं कि यदि यह सूबा छोटा हो गया तो वह मुल्क की defence के लिए किसी काम का न होगा इस लिए सूबा बड़ा होना चाहिए। क्या यह भी hypocrisy नहीं है? यह लोग धर्म के नाम पर घबराहट पैदा कर रहे हैं। हमें आशा है कि सरकार इस तरह इन से दबेगी नहीं। अब हरियाना प्रान्त वालों को उतना ही मिलेगा जिस के वह हकदार हैं। सिख भाइयों की भी तसल्ली की जाएगी।

**ਸਰਦਾਰ ਵਰਿਆਮ ਸਿੰਘ (ਅੰਮ੍ਰਿਤਸਰ) : ਸਪੀਕਰ ਸਾਹਿਬ!** Address **ਵਿਚ ਸਰਕਾਰ ਵੱਲੋਂ ਪਿਛਲੇ ਚਾਰ ਸਾਲਾਂ ਵਿਚ ਕੀਤੇ ਸਾਰੇ ਕੰਮਾਂ ਦਾ ਜ਼ਿਕਰ ਕੀਤਾ ਹੋਇਆ ਹੈ। ਜਿਹੜੀ ਤਰੱਕੀ ਕੀਤੀ ਗਈ ਹੈ ਉਸ ਦਾ ਜ਼ਿਕਰ ਕੀਤਾ ਗਿਆ ਹੈ। ਕਾਬਲੇ ਤਾਰੀਫ਼ ਕੰਮ ਹੋਏ ਹਨ, ਇਸ ਵਿਚ ਕੋਈ ਸ਼ਕ ਨਹੀਂ। ਮਗਰ ਜਿਸ ਗੱਲ ਨੂੰ** Address **ਵਿਚ ਮੈਂ ਅਹਮੀਅਤ ਦਿੰਦਾ ਹਾਂ ਉਹ ਹੈ** Socialistic Pattern of Society **ਦਾ ਸਾਡਾ ਨਵਾਂ ਨਿਸ਼ਾਨਾ** (objective), **ਅਤੇ ਸਾਡਾ ਨਵਾਂ ਲੀਡਰ ਜਿਸ ਦਾ** Address **ਦੇ ਸ਼ੁਰੂ ਵਿਚ ਜ਼ਿਕਰ ਕੀਤਾ ਗਿਆ ਹੈ। ਇਹੋ ਜਿਹਾ ਨਿਸ਼ਾਨਾ ਅਸਾਂ ਜਿਸ ਵੇਲੇ ਕਾਇਮ ਕੀਤਾ**

[ਸਰਦਾਰ ਵਰਿਆਮ ਸਿੰਘ]

ਹੈ ਉਸ ਵੇਲੇ ਸਾਨੂੰ ਮੇਹਨਤੀ, ਇਮਾਨਦਾਰ, ਅਣਥੱਕ ਅਤੇ ਅਵਾਮ ਦੀਆਂ ਤਕਲੀਫਾਂ ਨੂੰ ਸਮਝਣ ਵਾਲਾ ਇਕ ਨਵਾਂ ਲੀਡਰ ਵੀ ਮਿਲਿਆ ਹੈ । ਨਿਸ਼ਾਨੇ ਦੇ ਨਾਲ ਨਾਲ ਅਤੇ ਇਸ ਦੇ ਮੁਤਾਬਕ ਕੰਮ ਕਰ ਸਕਣ ਵਾਲੇ ਲੀਡਰ ਦੇ ਮਿਲ ਜਾਣ ਨਾਲ ਮੈਂ ਇਸ ਸੂਬੇ ਨੂੰ ਖੁਸ਼ਕਿਸਮਤ ਸਮਝਦਾ ਹਾਂ । (*thumping*) ਇਸ ਨਵੇਂ ਲੀਡਰ ਨੇ ਆਪਣਾ ਇਕ 9 point programme ਦਿੱਤਾ ਹੈ । ਉਸ programme ਦੇ ਨਾਲ ਨਾਲ ਉਹ ਚੱਲਣਾ ਚਾਹੁੰਦੇ ਹਨ । ਉਸ programme ਨੂੰ ਲੋਕਾਂ ਦੀ ਉਮੀਦਾਂ ਦੀ ਕਸੌਟੀ ਨਾਲ ਪਰਖਿਆ ਜਾ ਸਕਦਾ ਹੈ। ਲੋਕਾਂ ਦੀਆਂ ਉਮੀਦਾਂ ਕੀ ਹਨ ? ਲੋਕ ਚਾਹੁੰਦੇ ਹਨ ਕਿ ਇਸ change ਦੇ ਪਿੱਛੋਂ ਇਸ ਸੂਬੇ ਵਿਚ ਝੂਠੇ ਮੁਕੱਦਮੇ ਲੋਕਾਂ ਤੇ ਨਾ ਬਣਾਏ ਜਾਣ, ਕੈਰੋਂ ਦੌਰ ਵਿਚ ਰਿਸ਼ਵਤ ਨਾ ਚੱਲੇ, police ਤਸ਼ੱਦਦ ਨਾ ਕਰੇ, ਸ਼ਹਿਰੀ ਆਜ਼ਾਦੀ ਲੋਕਾਂ ਨੂੰ ਮੁਕੰਮਲ ਤੌਰ ਤੇ ਮਿਲੇ, ਮਜ਼ਦੂਰ ਅਤੇ ਕਿਸਾਨ ਜਿਹੜੇ ਮੇਹਨਤ ਕਰਕੇ ਪੈਦਾ ਕਰਦੇ ਹਨ ਉਨ੍ਹਾਂ ਨੂੰ ਪੂਰਾ ਮੁਆਵਜ਼ਾ ਮਿਲੇ ਅਤੇ ਉਨ੍ਹਾਂ ਨੂੰ ਕੋਈ middleman exploit ਨਾ ਕਰੇ ਅਤੇ ਇਥੇ ਜਿਹੜਾ ਇਸ ਵੇਲੇ ਅਮੀਰ ਗਰੀਬ ਦਾ ਫਰਕ ਹੈ ਇਹ ਘੱਟ ਹੋਏ । ਅਮੀਰਾਂ ਤੇ ਟੈਕਸ ਵਧਾਏ ਜਾਣ ਅਤੇ ਗਰੀਬਾਂ ਤੇ ਟੈਕਸ ਘੱਟ ਕੀਤੇ ਜਾਣ, ਦੇਹਾਤ ਤਰੱਕੀ ਕਰਨ ਜਿੱਥੇ ਇਸ ਸੂਬੇ ਦੀ 83 ਫੀ ਸਦੀ ਆਬਾਦੀ ਵਸਦੀ ਹੈ, ਸਰਕਾਰ ਫਿਰਕਾ ਪਰਸਤੀ ਅਤੇ ਤਸ਼ੱਦਦ ਅੱਗੇ ਨਾ ਝੁਕੇ । ਜੇ ਕਰ ਕਿਸੇ ਗਲ ਤੇ ਕੋਈ ਪਾਰਟੀ ਜਾਂ ਫਿਰਕਾ ਧਮਕੀ ਦੇਵੇ ਤਾਂ ਉਹ ਉਸ ਨੂੰ ਮਜ਼ਬੂਤੀ ਨਾਲ ਦਬਾਉਣ ਤੋਂ ਨਾ ਝਿਜਕੇ । ਜਿਸ ਤਰ੍ਹਾਂ ਸਾਡੇ ਲੀਡਰ ਦੇ ਬਾਰੇ ਵਿਚ ਗਵਰਨਰ ਸਾਹਿਬ ਨੇ ਆਪਣੇ Address ਵਿਚ ਕਿਹਾ ਹੈ ਕਿ ਉਹ ਬੜੇ ਮਜ਼ਬੂਤ ਅਤੇ ਮੁਸੱਮਮ ਇਰਾਦੇ ਵਾਲੇ ਆਦਮੀ ਹਨ ਉਹ ਲੋਕਾਂ ਨੂੰ ਤਰੱਕੀ ਲਈ ਹਰ ਤਰ੍ਹਾਂ ਦੀਆਂ ਸਹੂਲਤਾਂ ਦੇਣਗੇ । ਲੋਕ ਇਨ੍ਹਾਂ ਤੋਂ ਇਹੋ ਹੀ ਉਮੀਦਾਂ ਰਖਦੇ ਹਨ । ਲੋਕ ਚਾਹੁੰਦੇ ਹਨ ਕਿ ਉਨ੍ਹਾਂ ਨੂੰ ਤਾਲੀਮ ਉਨ੍ਹਾਂ ਦੀ ਮਾਦਰੀ ਜ਼ਬਾਨ ਵਿਚ ਮਿਲੇ । ਮੈਂ ਆਪਣੇ ਲੀਡਰ ਸਾਹਿਬ ਅੱਗੇ ਅਰਜ਼ ਕਰਦਾ ਹਾਂ ਕਿ ਉਹ ਆਪਣੇ 9 point programme ਦੀ ਲੋਕਾਂ ਦੀਆਂ ਇਨ੍ਹਾਂ ਖਾਹਿਸ਼ਾਂ ਅਤੇ ਮੰਗਾਂ ਦੀ ਕਸੌਟੀ ਤੇ ਪਰਖ ਕਰਨ ਤੇ ਜੇਕਰ ਇਸ ਵਿਚ ਕੋਈ ਤਰਮੀਮ ਕਰਨ ਦੀ ਲੋੜ ਸਮਝਣ ਤਾਂ ਉਨ੍ਹਾਂ ਮੰਗਾਂ ਦੇ ਮੁਤਾਬਕ ਤਰਮੀਮ ਕਰਨ । ਇਨ੍ਹਾਂ ਦੇ ਲੀਡਰ of the House ਬਣਨ ਤੇ ਲੋਕਾਂ ਵਿਚ ਖੁਸ਼ੀ ਮਹਿਸੂਸ ਕੀਤੀ ਜਾ ਰਹੀ ਹੈ । ਹਰ ਖਿਆਲ ਦੇ ਲੋਕਾਂ ਨੇ ਇਸ ਚੋਣ ਦਾ ਸਵਾਗਤ ਕੀਤਾ ਹੈ। ਇਸ ਗੱਲ ਦਾ ਸਬੂਤ ਆਪ ਨੇ ਉਸ ਦਿਨ ਹੀ ਵੇਖਿਆ ਹੋਵੇਗਾ ਜਿਸ ਦਿਨ ਗਵਰਨਰ ਸਾਹਿਬ ਇਥੇ ਆਪਣਾ Address ਪੜ੍ਹਨ ਆਏ ਸਨ । ਉਸ ਦਿਨ ਇਥੇ ਦਾ ਵਾਤਾਵਰਨ ਪਹਿਲੇ ਚਾਰ ਸਾਲਾਂ ਨਾਲੋਂ ਬਿਲਕੁਲ ਹੋਰ ਸੀ ਤੇ ਚੰਗਾ ਸੀ । ਇਸ ਸੂਬੇ ਦੀ ਬਿਹਤਰੀ ਤੇ ਤਰੱਕੀ ਸਾਰਿਆਂ ਨੂੰ ਮਿਲ ਕੇ ਕਰਨੀ ਚਾਹੀਦੀ ਹੈ । ਮੈਨੂੰ ਉਮੀਦ ਹੈ ਕਿ ਇਹੋ ਜਿਹਾ ਕੋਈ ਰਸਤਾ ਕੱਢਿਆ ਜਾਏਗਾ ਜਿਸ ਨਾਲ ਸਾਰੇ ਮਿਲ ਕੇ ਕੰਮ ਕਰਨ ।

ਇਹ ਜਿਹੜਾ 9 point ਦਾ programme ਹੈ ਇਸ ਬਾਰੇ ਮੈਂ ਕੁਝ ਅਰਜ਼ ਕਰਨਾ ਚਾਹੁੰਦਾ ਹਾਂ । ਇਹ ਜਿਹੜਾ ਸਾਡਾ Socialistic Pattern of Society ਦਾ ਨਿਸ਼ਾਨਾ ਹੈ ਇਸ ਨੂੰ ਹਾਸਲ ਕਰਨ ਲਈ ਸਾਡਾ ਨਵਾਂ ਅਵਾਮੀ ਲੀਡਰ ਕੀ ਰਸਤਾ ਅਖਤਿਆਰ ਕਰਦਾ ਹੈ ਇਹ ਛੇਤੀ ਸਭ ਨੂੰ ਪਤਾ ਲੱਗ ਜਾਵੇਗਾ । ਮੈਨੂੰ ਆਸ ਹੈ ਕਿ ਉਹ ਚੰਗਾ ਤਰੀਕਾ ਹੀ ਅਖਤਿਆਰ ਕਰਨਗੇ ਕਿਉਂ ਜੋ ਉਹ ਬੜੇ ਸਿਆਣੇ ਹਨ, ਪਰ ਮੈਂ ਇਸ

ਸਿਲਸਲੇ ਵਿਚ ਕੁਝ ਅਰਜ਼ ਕਰਨੀ ਚਾਹੁੰਦਾ ਹਾਂ । ਇਸ change ਨੂੰ ਲੋਕਾਂ ਨੇ ਚੰਗਾ ਮਹਿਸੂਸ ਕੀਤਾ ਹੈ। ਜਿਸ ਦਿਨ ਤੋਂ ਸਰਦਾਰ ਪਰਤਾਪ ਸਿੰਘ ਜੀ ਲੀਡਰ ਚੁਣੇ ਗਏ ਹਨ ਅਤੇ ਉਸ ਤੋਂ ਪਿੱਛੋਂ ਜਿਹੜੀਆਂ ਇਨ੍ਹਾਂ ਨੇ public ਵਿਚ statements ਦਿੱਤੀਆਂ ਹਨ ਉਨ੍ਹਾਂ ਨਾਲ ਲੋਕਾਂ ਦਾ ਉਤਸ਼ਾਹ ਵਧ ਗਿਆ ਹੈ। ਜਦੋਂ ਸਾਡਾ ਨਿਸ਼ਾਨਾ ਇਕ Socialistic Pattern of Society ਕਾਇਮ ਕਰਨਾ ਹੈ ਤਾਂ ਇਹ ਜਿਹੜਾ ਅਮੀਰ ਤੇ ਗਰੀਬ ਵਿਚ ਵੱਡਾ ਫਰਕ ਪਾਇਆ ਜਾਂਦਾ ਹੈ ਸਾਨੂੰ ਇਸ ਨੂੰ ਘਟਾਣਾ ਚਾਹੀਦਾ ਹੈ। ਇਸ ਲਈ ਪਹਿਲੀ ਗੱਲ ਇਹ ਹੈ ਕਿ ਸੂਬੇ ਦੇ ਅੰਦਰ ਅਫਸਰਾਂ ਦੀਆਂ ਸ਼ਾਹਾਨਾ ਤਨਖਾਹਾਂ ਨਹੀਂ ਹੋਣੀਆਂ ਚਾਹੀਦੀਆਂ, ਲੋਕਾਂ ਦਾ ਮਿਆਰ ਇਨਾਂ ਉੱਚਾ ਨਹੀਂ ਕਿ ਉਹ ਇਹ ਬੋਝ ਸਹਿਨ ਕਰ ਸਕਨ। ਇਕ ਪਾਸੇ ਇੰਨੀਆਂ ਸ਼ਹਾਨਾ ਤਨਖਾਹਾਂ ਹਨ ਅਤੇ ਦੂਜੇ ਪਾਸੇ ਚਪੜਾਸੀਆਂ ਤੇ ਛੋਟੇ ਮੁਲਾਜ਼ਮਾਂ ਦੀਆਂ ਬਹੁਤ ਹੀ ਥੋੜੀਆਂ ਤਨਖਾਹਾਂ ਹਨ, ਇਨ੍ਹਾਂ ਵਿਚ ਬੜਾ ਨਾਮੁਨਾਸਿਬ ਫਰਕ ਹੈ। ਇਕ ਪਾਸੇ ਤਾਂ ਗਰੀਬ ਮੁਲਾਜ਼ਮਾਂ ਦੀਆਂ ਜ਼ਰੂਰੀਆਤੇ ਜ਼ਿੰਦਗੀ ਵੀ ਪੂਰੀਆਂ ਨਹੀਂ ਹੁੰਦੀਆਂ ਪਰ ਦੂਜੇ ਪਾਸੇ ਵੱਡੇ ਅਫਸਰ ਐਸ਼ ਅਤੇ ਫਜ਼ੂਲ ਖਰਚੀ ਦੀ ਜ਼ਿੰਦਗੀ ਬਸਰ ਕਰਦੇ ਹਨ। ਇਸ ਫਰਕ ਨੂੰ ਘੱਟ ਕਰਨਾ ਚਾਹੀਦਾ ਹੈ। ਨਾਲ ਹੀ ਵੱਡੇ ੨ ਅਫਸਰਾਂ ਦੀ ਜ਼ਹਨੀਅਤ ਵੀ ਉਹ ਪੁਰਾਣੀ ਜ਼ੇਹਨੀਅਤ ਨਹੀਂ ਰਹਿਣੀ ਚਾਹੀਦੀ, ਉਹ ਆਜ਼ਾਦ ਭਾਰਤ ਵਿਚ ਹੁਣ Socialistic Pattern ਦੇ ਮੁਤਾਬਿਕ ਹੋਣੀ ਚਾਹੀਦੀ ਹੈ। ਇਸ ਸਿਲਸਲੇ ਵਿਚ ਮੈਂ ਹਾਊਸ ਅੱਗੇ ਇਕ ਮਿਸਾਲ ਰੱਖਣੀ ਚਾਹੁੰਦਾ ਹਾਂ। Political workers ਨੂੰ ਜਿਹੜੇ ਜੁਰਮਾਨੇ ਅੰਗਰੇਜ਼ੀ ਰਾਜ ਵਿਚ ਹੋਏ ਸਨ ਉਨ੍ਹਾਂ ਨੂੰ ਉਹ ਵਾਪਸ ਕਰਾਨ ਦੇ ਸਿਲਸਲੇ ਵਿਚ ਕਮਿਸ਼ਨਰ ਸਾਹਿਬ ਸਾਡੇ ਜ਼ਿਲੇ ਵਿਚ ਗਏ ਸਨ ਤੇ ਮੈਂ ਡਿਸਟ੍ਰਿਕਟ ਕਾਂਗਰਸ ਕਮੇਟੀ ਦਾ President ਹੋਣ ਕਰਕੇ ਉਥੇ ਮੌਜੂਦ ਸਾਂ। ਕਮਿਸ਼ਨਰ ਸਾਹਿਬ ਲਈ ਜਿਹੜੀ ਮੇਜ਼ ਉਥੇ ਰੱਖੀ ਗਈ ਸੀ ਉਹ ਕੁੱਝ ਛੋਟੀ ਸੀ। ਉਨ੍ਹਾਂ ਨੇ ਬੜੇ ਰੋਬ ਨਾਲ ਕਿਹਾ 'ਯੇਹ ਮੇਜ਼ ਛੋਟੀ ਹੈ, ਇਸ ਕੋ ਉਠਾ ਲੋ, ਔਰ ਕੋਈ ਬੜੀ ਮੇਜ਼ ਲਾਓ'। ਜਦ ਉਹ ਛੋਟੀ ਮੇਜ਼ ਉਥੋਂ ਚੁੱਕ ਲੀਤੀ ਗਈ ਤੇ ਵੱਡੀ ਰੱਖੀ ਗਈ ਤਦ ਉਨ੍ਹਾਂ ਨੇ ਆਪਣਾ ਕੰਮ ਸ਼ੁਰੂ ਕੀਤਾ। ਫੇਰ ਜਿਹੜੇ political sufferers ਉਨ੍ਹਾਂ ਦੇ ਸਾਹਮਣੇ ਪੇਸ਼ ਹੋਏ ਸੀ ਉਨ੍ਹਾਂ ਨੇ ਕਿਸੇ ਕੋਲੋਂ ਇਸ ਤਰ੍ਹਾਂ ਨਹੀਂ ਪੁਛਿਆ ਸੀ ਕਿ ਆਪ ਨੇ ਗੁਲਾਮੀ ਤੋਂ ਦੇਸ਼ ਨੂੰ ਆਜ਼ਾਦ ਕਰਾਣ ਲਈ ਕਿਹੜੀ ੨ ਕੁਰਬਾਨੀ ਕੀਤੀ ਸੀ। ਹਰ ਇਕ ਕੋਲੋਂ ਉਨ੍ਹਾਂ ਨੇ ਇਹ ਹੀ ਸਵਾਲ ਪੁੱਛਿਆ ਕਿ 'ਤੁਮ ਨੇ ਸਰਕਾਰ ਕੇ ਖਿਲਾਫ ਕਿਆ ੨ ਕਾਮ ਕੀਆ ਥਾ'। ਇਹ ਹੈ ਸਾਡੇ ਅਫਸਰਾਂ ਦੀ ਪੁਰਾਣੀ ਜ਼ਹਿਨੀਅਤ। ਉਹ ਉਨ੍ਹਾਂ political sufferers ਕੋਲੋਂ ਉਰਦੂ ਵਿਚ ਸਵਾਲ ਪੁਛਦੇ ਸਨ ਜਿਸ ਨੂੰ ਉਹ ਦਿਹਾਤੀ ਚੰਗੀ ਤਰ੍ਹਾਂ ਸਮਝ ਵੀ ਨਹੀਂ ਸਕਦੇ ਸਨ। ਇਸ ਲਈ ਉਹ ਆਪਣੀਆਂ ਪੂਰੀਆਂ ਗੱਲਾਂ ਵੀ ਕਮਿਸ਼ਨਰ ਸਾਹਿਬ ਨੂੰ ਨਹੀਂ ਦੱਸ ਸਕੇ ਸਨ। ਇਸ ਲਈ ਅਫਸਰਾਂ ਦੀ ਇਹ ਪੁਰਾਣੀ, ਹਾਕਮਾਨਾ ਜ਼ਹਿਨੀਅਤ, ਇਨ੍ਹਾਂ ਵਿਚ ਗਰੀਬ ਜਨਤਾ ਦਾ ਪਿਆਰ ਤੇ ਸਨਮਾਨ ਪੈਦਾ ਕਰਕੇ, ਦੂਰ ਕਰਨੀ ਚਾਹੀਦੀ ਹੈ ਅਤੇ ਇਸ ਤਰ੍ਹਾਂ ਇਸ ਸਾਰੀ ਚੀਜ਼ ਨੂੰ ਸਿਰੇ ਚਾੜ੍ਹਨਾ ਚਾਹੀਦਾ ਹੈ। ਮੈਂ ਹੁਣੇ ਚਪੜਾਸੀਆਂ ਤੇ ਛੋਟੇ ਮੁਲਾਜ਼ਮਾਂ ਦਾ ਜ਼ਿਕਰ ਕੀਤਾ ਸੀ। ਜਦੋਂ ਹਾਲਾਤ ਇਹੋ ਜਿਹੇ ਹਨ ਕਿ ਉਨ੍ਹਾਂ ਦੀਆਂ ਤਨਖਾਹਾਂ ਤਾਂ ਵਧਾਈਆਂ ਨਹੀਂ ਜਾ ਸਕਦੀਆਂ, ਤੇ ਜੇਕਰ ਇਹ ਵਧਾਈਆਂ ਜਾ ਸਕਨ ਤਾਂ ਇਸ ਦੇ ਨਾਲ ਦੀ ਕੋਈ ਹੋਰ ਖੁਸ਼ੀ ਦੀ ਗੱਲ ਹੋ ਨਹੀਂ ਸਕਦੀ, ਪਰ ਇਨ੍ਹਾਂ ਨੂੰ ਹੋਰ ਕੁਝ ਨਹੀਂ ਤਾਂ ਸਨਮਾਨ ਤਾਂ ਜ਼ਰੂਰ ਮਿਲਣਾ ਚਾਹੀਦਾ ਹੈ ਅਤੇ ਇਨ੍ਹਾਂ ਨੂੰ ਇਨਸਾਨ ਸਮਝਿਆ ਜਾਣਾ ਚਾਹੀਦਾ ਹੈ। ਇਸ ਵੇਲੇ ਉਨ੍ਹਾਂ ਨਾਲ ਬੜਾ ਮਾੜਾ ਸਲੂਕ ਕੀਤਾ ਜਾਂਦਾ

[ਸਰਦਾਰ ਵਰਿਆਮ ਸਿੰਘ]

ਹੈ। ਇਸ ਵੇਲੇ ਉਹ ਹੀ ਚਪੜਾਸੀ ਰਹਿ ਸਕਦਾ ਹੈ ਜਿਹੜਾ ਅਫਸਰਾਂ ਦੇ ਘਰ ਦੇ ਭਾਂਡੇ ਮਾਂਜੇ, ਉਨ੍ਹਾਂ ਦੀ ਗਾਂ ਜਾਂ ਮੱਝ ਨੂੰ ਪੱਠੇ ਪਾਏ ਅਤੇ ਰਾਤ ਨੂੰ ਉਨ੍ਹਾਂ ਦਾ ਬਿਸਤਰਾ ਵੀ ਕਰ ਕੇ ਦੇ ਆਵੇ। ਸਪੀਕਰ ਸਾਹਿਬ, ਇਹ ਬੀਮਾਰੀ ਕੇਵਲ ਮੈਜਿਸਟਰੇਟਾਂ ਤੇ ਵੱਡੇ ਅਫਸਰਾਂ ਤੱਕ ਹੀ ਮਹਿਦੂਦ ਨਹੀਂ ਇਹ ਮਿਨਿਸਟਰਾਂ ਦੀਆਂ ਕੋਠੀਆਂ ਵਿਚ ਵੀ ਪਾਈ ਜਾਂਦੀ ਸੀ। ਇਸ ਲਈ ਮੈਂ ਨਵੇਂ ਮਿਨਿਸਟਰਾਂ ਅੱਗੇ ਇਹ ਬੇਨਤੀ ਕਰਦਾ ਹਾਂ ਕਿ ਉਹ ਆਪਣੇ ਮੁਲਾਜ਼ਮਾਂ ਨਾਲ ਚੰਗਾ ਸਲੂਕ ਕਰਨ ਅਤੇ ਸਾਦਾ ਜੀਵਨ ਬਤੀਤ ਕਰਨ। ਮੈਨੂੰ ਇਸ ਗੱਲ ਤੇ ਬੜੀ ਖੁਸ਼ੀ ਹੋਈ ਹੈ ਕਿ ਸਾਡੇ ਨਵੇਂ ਲੀਡਰ ਨੇ ਸ਼ਾਹੀ ਠਾਠ ਵਾਲੀ ਉਸ ਵੱਡੀ ਕੋਠੀ ਵਿਚ ਜਾਣ ਤੋਂ ਨਾਂਹ ਕਰ ਦਿੱਤੀ ਹੈ ਜਿਥੇ ਪਹਿਲੇ ਚੀਫ ਮਿਨਿਸਟਰ ਰਹਿੰਦੇ ਸਨ ਅਤੇ ਇਨ੍ਹਾਂ ਨੇ ਛੋਟੀ ਕੋਠੀ ਵਿਚ ਰਹਿਣਾ ਹੀ ਪਸੰਦ ਕੀਤਾ ਹੈ ਕਿਉਂ ਜੋ ਉਹ ਗਰੀਬ ਜਨਤਾ ਦੇ ਸਹੀ ਨੁਮਾਇੰਦਾ ਹਨ।

ਇਸ ਤੋਂ ਅੱਗੇ ਮੈਂ ਕਹਿਣਾ ਚਾਹੁੰਦਾ ਹਾਂ ਕਿ ਕਿਸਾਨ ਨੂੰ ਉਸ ਦੀ ਪੈਦਾਵਾਰ ਦਾ ਪੂਰਾ ਮੁਲ ਮਿਲੇ। ਉਹ ਸਾਰਾ ਸਾਲ ਮਿਹਨਤ ਕਰਦਾ ਹੈ ਮਗਰ ਮਿਲਦਾ ਉਸ ਨੂੰ ਕੁੱਝ ਨਹੀਂ। ਮੰਡੀ ਦਾ ਆੜ੍ਹਤੀ ਉਸ ਦੀ helplessness ਦਾ ਫਾਇਦਾ ਉਠਾਉਂਦਾ ਹੈ। ਜ਼ਰੂਰਤਾਂ ਕਿਸਾਨ ਦੀਆਂ ਪੂਰੀਆਂ ਨਹੀਂ ਹੁੰਦਿਆਂ, ਥੋੜ੍ਹ ਵਿਚ ਹਮੇਸ਼ਾ ਰਹਿੰਦਾ ਹੈ। ਇਸ ਲਈ ਫਸਲ ਦੇ ਤਿਆਰ ਹੁੰਦੇ ਹੀ ਉਹ ਵੇਚ ਦਿੰਦਾ ਹੈ ਅਤੇ ਮੰਡੀ ਵਾਲਾ ਦੁਕਾਨਦਾਰ ਫਸਲ ਨੂੰ 10 ਰੁਪਏ ਮਣ ਖਰੀਦ ਕੇ ਦੋ ਮਹੀਨੇ ਸਟਾਕ ਕਰਕੇ 16 ਰੁਪਏ ਮਣ ਵੇਚ ਦਿੰਦਾ ਹੈ ਇਸ ਤਰਾਂ ਇਹ middleman ਬਿਨਾਂ ਹੱਥ ਹਲਾਏ ਬੈਠੇ ਬਠਾਏ ਕਿਸੇ ਦੀ ਕਮਾਈ ਖਾ ਜਾਂਦਾ ਹੈ ਜਦ ਕਿ ਮਿਹਨਤ ਕਰਨ ਵਾਲੇ ਨੂੰ ਉਹਦੀ ਕਮਾਈ ਦਾ ਪੂਰਾ ਫਾਇਦਾ ਨਹੀਂ ਮਿਲਦਾ। ਇਸ ਚੀਜ਼ ਦਾ ਕੋਈ ਇਲਾਜ ਹੋਣਾ ਚਾਹੀਦਾ ਹੈ ਅਤੇ ਇਹ monopoly system ਵੀ ਖਤਮ ਹੋਣਾ ਚਾਹੀਦਾ ਹੈ। ਜਿਸ ਤਰ੍ਹਾਂ ਕਿ ਮੇਰੇ ਜ਼ਿਲੇ ਅੰਮ੍ਰਿਤਸਰ ਵਿਚ ਇਕ ਆਦਮੀ ਦੇ 18 ਭੱਠੇ ਹਨ। ਜਦ ਕੋਈ co-operative society ਭੱਠਾ ਬਨਾਉਣ ਲਈ ਉਪਰਾਲਾ ਕਰਦੀ ਹੈ ਤਾਂ ਉਹ ਹੀ ਇਕ ਹੋਰ ਭੱਠਾ ਲਾ ਦਿੰਦਾ ਹੈ। ਇਸ ਲਈ ਇਨ੍ਹਾਂ ਬੁਰਾਈਆਂ ਨੂੰ ਰੋਕਣ ਲਈ co-operative lines ਤੇ ਕੁੱਝ ਹੋਣਾ ਚਾਹੀਦਾ ਹੈ। ਇਸ ਸਿਲਸਲੇ ਵਿਚ ਮੈਂ ਅਰਜ਼ ਕਰਾਂਗਾ ਕਿ ਸਰਕਾਰ ਨੂੰ commission shops ਖੋਲ੍ਹਣੀਆਂ ਚਾਹੀਦੀਆਂ ਹਨ ਜਿਥੇ ਕਿਸਾਨ ਕਿਸੇ ਆੜ੍ਹਤੀ ਦੀ ਛੁਰੀ ਹੇਠਾਂ ਹਲਾਲ ਹੋਣ ਦੀ ਬਜਾਏ ਆਪਣੀ ਪੈਦਾਵਾਰ ਉਥੇ ਸੁੱਟ ਦੇਵੇ ਅਤੇ ਜੇ ਕਰ ਉਸ ਦਾ ਮਾਲ 1,000 ਰੁਪਏ ਦਾ ਹੋਵੇ ਤਾਂ ਉਸ ਨੂੰ ਲੋੜਾਂ ਲਈ 500 ਰੁਪਏ advance ਦੇ ਦਿੱਤਾ ਜਾਵੇ ਅਤੇ ਜਦ rate ਠੀਕ ਹੋਵੇ ਉਸਦਾ ਮਾਲ ਵੇਚ ਦਿੱਤਾ ਜਾਵੇ। ਕਿਸਾਨ ਨੂੰ ਇਹ ਹਿਫਾਜ਼ਤ ਜ਼ਰੂਰ ਮਿਲਣੀ ਚਾਹੀਦੀ ਹੈ। ਗਵਰਨਮੈਂਟ ਨੂੰ ਪਿੰਡਾਂ ਵਿਚ co-operative stores ਵੀ ਖੋਲ੍ਹਣੇ ਚਾਹੀਦੇ ਹਨ ਜਿਥੇਂ ਉਹ ਭਾ ਸਿਰ ਆਪਣੀਆਂ ਜ਼ਰੂਰਤਾਂ ਪੂਰੀਆਂ ਕਰ ਸਕੇ ਤੇ ਚੋਰ ਬਾਜ਼ਾਰੀ ਤੋਂ ਬਚ ਸਕੇ। ਅੱਜ ਉਹ ਕਮਾਈ ਕਰਦਾ ਹੈ ਅਤੇ ਦੂਸਰਿਆਂ ਨੂੰ ਦੇ ਆਉਂਦਾ ਹੈ। ਉਹ ਮੋਟੇ ਹੁੰਦੇ ਜਾਂਦੇ ਹਨ ਅਤੇ ਕਿਸਾਨ exploit ਹੋ ਰਿਹਾ ਹੈ।

ਅੱਜ ਦੋ, ਤਿੰਨ ਜਾਂ ਚਾਰ ਏਕੜ ਜ਼ਮੀਨ ਦਾ ਜੋ ਮਾਲਕ ਕਿਸਾਨ ਹੈ ਉਸਦੇ ਪਾਸ ਇਤਨੀ ਕਾਫੀ ਜ਼ਮੀਨ ਨਹੀਂ ਕਿ ਉਹ ਆਪਣਾ ਗੁਜ਼ਾਰਾ ਕਰ ਸਕੇ। ਉਹ ਭੁੱਖਾ ਮਰ ਰਿਹਾ ਹੈ। ਇਸ ਦਾ ਹੱਲ ਇਹ ਹੈ ਕਿ 5, 10 ਅਜਿਹੇ ਛੋਟੀ ਮਾਲਕੀ ਵਾਲਿਆਂ ਨੂੰ

ਇਕੱਠਾ ਕਰਕੇ co-operative lines ਤੇ farming ਕਰਾਈ ਜਾਏ ਤੇ ਜੇ ਕਰ ਸਰਕਾਰ ਇਹ ਨਹੀਂ ਕਰ ਸਕਦੀ ਤਾਂ better ਇਹ ਹੈ ਕਿ ਉਨ੍ਹਾਂ ਨੂੰ ਉਨ੍ਹਾਂ ਦੇ ਚਾਰ ਏਕੜਾਂ ਤੋਂ ਰਿਹਾਈ ਦਵਾਈ ਜਾਵੇ। ਅੱਜ ਕਹੀ ਉਹ ਨਹੀਂ ਵਾਹੁੰਦਾ, ਮਜ਼ਦੂਰੀ ਉਹ ਨਹੀਂ ਕਰ ਸਕਦਾ ਕਿਉਂਕਿ ਉਹ ਜੱਟ ਕਹਾਉਣਾ ਚਾਹੁੰਦਾ ਹੈ। ਉਸਦੀ ਹਾਲਤ ਬੜੀ ਤਰਸ-ਯੋਗ ਹੈ ਅਤੇ ਯਕੀਨ ਕਰੋ ਕਿ ਇਸ ਹਾਲਤ ਦਾ ਇਲਾਜ, ਗਰੀਬੀ ਵਿਚੋਂ ਉਸ ਨੂੰ ਚੁੱਕਣ ਦਾ ਤਰੀਕਾ ਇਹੋ ਹੀ ਹੈ ਕਿ ਛੋਟੇ ਮਾਲਕਾਂ ਨੂੰ ਇਕੱਠੇ ਕਰਕੇ ਵਾਹੀ co-operative farming ਦੇ ਤਰੀਕੇ ਤੇ ਹੋਵੇ ਜਿਸ ਨਾਲ ਉਹ ਅਜ ਦੇ ਨਵੇਂ ਸਾਧਨਾਂ ਤੋਂ ਪੂਰਾ ਫਾਇਦਾ ਉਠਾ ਸਕਨ ਅਤੇ ਉਨ੍ਹਾਂ ਨੂੰ ਸਰਕਾਰੀ ਮਦਦ ਵੀ ਮਿਲੇ।

ਸਪੀਕਰ ਸਾਹਿਬ, ਫਿਰ ਟੈਕਸਾਂ ਬਾਰੇ ਮੈਂ ਅਰਜ਼ ਕੀਤੀ ਸੀ ਅਤੇ ਫਿਰ ਕਹਿਣਾ ਚਾਹੁੰਦਾ ਹਾਂ ਕਿ ਟੈਕਸ ਜੇਕਰ ਇਕ ਹਜ਼ਾਰ ਏਕੜ ਜ਼ਮੀਨ ਦੇ ਮਾਲਕ ਤੇ ਉਸੇ ਰੇਟ ਨਾਲ ਲੱਗੇ ਜੋ ਇਕ ਕਨਾਲ ਜ਼ਮੀਨ ਦਾ ਮਾਲਕ ਦਿੰਦਾ ਹੈ ਤਾਂ ਇਹ ਠੀਕ ਨਹੀਂ। ਇਸ ਵੱਲ ਜਲਦੀ ਧਿਆਨ ਦੇਣਾ ਚਾਹੀਦਾ ਹੈ ਅਤੇ ਅਮੀਰਾਂ ਤੇ ਵਧਾ ਕੇ ਗਰੀਬਾਂ ਤੇ ਘਟਾ ਦੇਣਾ ਚਾਹੀਦਾ ਹੈ। ਜਿਨ੍ਹਾਂ ਕੋਲ ਦੋ ਚਾਰ ਏਕੜ ਜ਼ਮੀਨ ਹੈ ਉਨ੍ਹਾਂ ਨੂੰ ਮਾਲੀਆ ਮਾਫ ਹੋਵੇ ਅਤੇ ਬੜੇ ਜ਼ਮੀਂਦਾਰ ਜਿਸ ਦੀ ਆਮਦਨ ਜ਼ਿਆਦਾ ਹੈ ਉਸ ਦਾ ਵਧਾ ਦੇਣਾ ਚਾਹੀਦਾ ਹੈ। ਇਸ ਤਰ੍ਹਾਂ ਖਜ਼ਾਨੇ ਵਿਚ ਵੀ ਕਮੀ ਨਹੀਂ ਆਵੇਗੀ ਅਤੇ ਗਰੀਬ ਕਿਸਾਨ ਨੂੰ ਸਹੂਲਤ ਮਿਲੇਗੀ।

ਸ਼੍ਰੀ ਸ਼੍ਰੀ ਚੰਦ : यह बढ़ा तो देंगे, माफ नहीं करेंगे ।

**ਮੁਖ ਮੰਤ੍ਰੀ** : ਯਕੀਨ ਕਰੋ ਘਟਾ ਵੀ ਦਿਆਂਗੇ।

**ਸਰਦਾਰ ਵਰਿਆਮ ਸਿੰਘ** : ਅੱਜ ਜੋ ਗਰੀਬ ਆਦਮੀ ਮਿਹਨਤ ਕਰਕੇ ਵੀ ਗੁਜ਼ਾਰਾ ਨਹੀਂ ਕਰ ਸਕਦਾ ਉਸ ਤੇ Professional Tax ਇਕ ਜ਼ੁਲਮ ਹੈ। ਇਸ tax system ਵਿਚ ਤਬਦੀਲੀ ਦੀ ਜ਼ਰੂਰਤ ਹੈ ਤਾਂ ਜੋ ਲੋਕ ਮਹਿਸੂਸ ਕਰਨ ਕਿ ਜੋ Leadership ਦੀ ਹੁਣ ਤਬਦੀਲੀ ਸਰਕਾਰ ਵਿਚ ਹੋਈ ਹੈ ਇਹ ਜੰਤਕ ਭਲਾਈ ਲਈ ਹੈ ਅਤੇ ਇਹ ਗਰੀਬਾਂ ਨਾਲ ਹਮਦਰਦੀ ਰਖਦੀ ਹੈ। ਇਹ ਚੀਜ਼ ਕਾਂਗਰਸ leader ਅਤੇ socialist pattern ਦੇ propaganda ਦਾ ਇਕ ਬੜਾ ਸਾਧਨ ਹੋਵੇਗੀ।

ਸਪੀਕਰ ਸਾਹਿਬ, ਮੇਰੀ ਸਭ ਤੋਂ ਵੱਡੀ ਸ਼ਿਕਾਇਤ ਇਹ ਹੈ। ਜਦੋਂ ਕਿ ਅਸੀਂ ਇਕ healthy society ਬਨਾਉਣੀ ਹੈ ਜਿਸ ਵਿਚ ਊਚ ਨੀਚ ਘੱਟ ਹੋਵੇ, ਜਿੱਥੇ ਸਾਰਿਆਂ ਨੂੰ ਵਧਣ ਫੁਲਣ ਦੇ ਇਕੋ ਜਿਹੇ ਮੌਕੇ ਅਤੇ ਸਹੂਲਤਾਂ ਹੋਣ। ਅੱਜ ਕੀ ਪੁਜ਼ੀਸ਼ਨ ਹੈ ? ਸਪੀਕਰ ਸਾਹਿਬ, ਜਿੰਨੇ ਝਗੜੇ ਅੱਜ ਨਜ਼ਰ ਆਉਂਦੇ ਹਨ ਇਹ ਹਿੰਦੂ ਸਿਖ ਦੇ ਝਗੜੇ ਨਹੀਂ ਬਲਿਕ ਸ਼ਹਿਰੀ, ਅਮੀਰ, ਸਰਮਾਇਦਾਰ, ਕਾਰਖਾਨੇਦਾਰ ਅਤੇ ਪੇਂਡੂ ਗਰੀਬ ਦੇ ਹਨ। ਪੰਜਾਬ ਵਿਚ ਇਕ ਤਬਕਾ ਅਜਿਹਾ ਹੈ ਜਿਸ ਦੇ ਹੱਥ ਵਿਚ political, economic ਅਤੇ propaganda ਦੀ ਤਾਕਤ ਹੈ। ਜਲੰਧਰ ਡਿਵੀਜ਼ਨ ਦੇ ਸ਼ਹਿਰੀ ਹਿੰਦੂ ਦੀ ਨੀਤੀ ਅੱਜ ਬਿਲਕੁਲ ਸਾਫ ਹੈ। ਉਹ ਰਾਜਸੀ ਤਾਕਤ ਆਪਣੇ ਹੱਥ ਰੱਖਣ ਲਈ ਮਜ਼ਹਬ ਦੇ ਨਾਮ ਤੇ ਅੰਬਾਲਾ ਡਿਵੀਜ਼ਨ ਦੇ ਹਿੰਦੂ ਨੂੰ ਆਪਣੇ ਨਾਲ ਮਲਾਉਣ ਦੀ ਕੋਸ਼ਿਸ਼ ਕਰਦਾ ਹੈ ਪਰ ਅੰਬਾਲੇ ਦਾ ਹਿੰਦੂ ਉਸ ਤੋਂ ਪੂਰੀ ਤਰ੍ਹਾਂ ਦੁਖੀ ਹੈ। ਇਸ ਲਈ ਇਹ ਚੀਜ਼ ਉਸ ਨੂੰ ਸਿਰੇ ਚੜ੍ਹਦੀ ਨਜ਼ਰ ਨਹੀਂ ਆਉਂਦੀ ਅਤੇ ਉਸ ਦੇ ਬਿਨਾ ਇਸ ਦਾ ਮਤਲਬ ਹਲ ਨਹੀਂ ਹੁੰਦਾ। ਸਪੀਕਰ ਸਾਹਿਬ, ਨਾ ਕੋਈ ਪੰਜਾਬੀ ਨੂੰ

[ਸਰਦਾਰ ਵਰਿਆਮ ਸਿੰਘ]

ਲਈ ਜਾਂਦਾ ਹੈ ਅਤੇ ਨਾ ਹੀ ਹਿੰਦੀ ਨੂੰ ਕੋਈ ਖਤਰਾ ਹੈ । ਅਗਰ ਕੋਈ ਖਤਰਾ ਹੈ ਤਾਂ ਉਹ ਉਸ ਦੀ ਪੁਜ਼ੀਸ਼ਨ ਨੂੰ ਹੈ । ਅੱਜ services ਕਿਸ ਨੂੰ ਮਿਲਦੀਆਂ ਹਨ? Merit ਦੇ ਨਾਮ ਤੇ ਕਿਸ ਨੂੰ ਨੌਕਰੀਆਂ ਮਿਲਦੀਆਂ ਹਨ ? ਮੈਂ ਬੜੀ ਨਿਮ੍ਰਤਾ ਨਾਲ ਇਹ ਕਹਿਣਾ ਚਾਹੁੰਦਾ ਹਾਂ ਕਿ ਪਿਛਲੇ 8 ਸਾਲ ਤੋਂ ਨੌਕਰੀਆਂ ਦਿਹਾਤੀਆਂ ਨੂੰ ਨਹੀਂ ਮਿਲੀਆਂ, ਇਹ ਜਾਂ ਤਾਂ ਸ਼ਹਿਰੀ ਹਿੰਦੂ ਲੈ ਜਾਂਦਾ ਹੈ ਜਾਂ ਸ਼ਹਿਰ ਦਾ ਸਿਆਣਾ ਸਿੱਖ ਜੋ ਇਕ ਖਾਸ class ਹੈ । ਅੱਜ ਦਿਹਾਤੀ ਹਿੰਦੂ ਤੇ ਸਿਖ ਭਾਵੇਂ ਜਾਲੰਧਰ ਡਿਵੀਜ਼ਨ ਦਾ ਹੋਵੇ ਜਾਂ ਅੰਬਾਲਾ ਡਿਵੀਜ਼ਨ ਦਾ ਭਾਵੇਂ ਉਹ ਕਿੰਨਾਂ ਹੀ ਉੱਚਾ ਲੰਮਾ ਹੋਵੇ, ਉਸ ਨੂੰ ਨੌਕਰੀ ਨਹੀਂ ਮਿਲਦੀ ।

**ਸ੍ਰੀ ਸਪੀਕਰ :** ਕੀ ਤੁਸੀਂ ਦੇਵੀ ਲਾਲ ਜੀ ਵੱਲ ਇਸ਼ਾਰਾ ਕਰ ਰਹੇ ਹੋ ? (Are you referring to Shri Devi Lal ? )

**ਸਰਦਾਰ ਵਰਿਆਮ ਸਿੰਘ :** ਸਪੀਕਰ ਸਾਹਿਬ ਜੇਕਰ merit ਦੇ ਨਾਮ ਤੇ ਹੀ ਸਭ ਕੁੱਝ ਕਰਨਾ ਹੈ ਤਾਂ ਫਿਰ ਸਭ ਨੂੰ ਵਿੱਦਿਆ ਲਈ ਇਕੋ ਜਿਹਾ ਮੌਕਾ ਅਤੇ ਸਹੂਲਤ ਹੋਣੀ ਚਾਹੀਦੀ ਹੈ । ਫਰਜ਼ ਕਰੋ ਤੁਸੀਂ ਦੌੜ ਲਗਵਾਉਂਦੇ ਹੋ । ਸਾਰੇ ਦੌੜਨ ਵਾਲੇ ਇਕ line ਵਿਚ ਖੜੇ ਹੋਣ । ਸੀਟੀ ਵੱਜੇ ਤਾਂ ਸਾਰੇ ਨੱਠਣ, ਫਿਰ ਜਿਹੜਾ ਅੱਗੇ ਵਧ ਜਾਵੇ ਲੈ ਜਾਵੇ । ਇਹ ਗੱਲ ਤਾਂ ਠੀਕ ਹੋਈ । ਮਗਰ ਜੇਕਰ ਇਕ ਤਬਕੇ ਨੂੰ ਮੋਹਰਲੀ ਸਫ ਵਿਚ ਖੜ੍ਹਾ ਕੀਤਾ ਜਾਵੇ ਅਤੇ ਦੂਸਰੇ ਨੂੰ ਪਿਛਲੀ line ਵਿਚ ਖੜ੍ਹਾ ਕਰਕੇ ਇਹ ਕਿਹਾ ਜਾਵੇ ਕਿ ਤੂੰ ਉਸ ਤੋਂ ਅਗੇ ਲੰਘ । ਇਹ ਹੈ ਅੱਜ ਦੀ ਮੌਜੂਦਾ ਪੁਜ਼ੀਸ਼ਨ । ਅੱਜ ਪਹਲੀ ਸਫ ਹੈ ਸ਼ਹਿਰੀਆਂ ਦੀ ਜਿਨ੍ਹਾਂ ਪਾਸ ਤਾਲੀਮ ਆਦਿ ਦੇ ਸਾਰੇ ਸਾਧਨ ਅਤੇ ਸਹੂਲਤਾਂ ਹਨ । ਨਤੀਜਾ ਇਹ ਹੋਵੇਗਾ ਕਿ ਕੁੱਝ ਸਾਲਾਂ ਦੇ ਅੰਦਰ ੨ ਸ਼ਹਿਰਾਂ ਦੀ 17 ਫੀਸਦੀ ਆਬਾਦੀ ਦੇ ਹੱਥ ਸਾਰੀ leadership, services ਆਦਿ ਹੋਣਗੀਆਂ ਅਤੇ ਅਸੀਂ ਪੇਂਡੂ ਮਹਿਰੂਮ ਹੋਵਾਂਗੇ । ਇਹ ਕਿਸ ਤਰ੍ਹਾਂ socialist society ਕਹਿਲਾਵੇਗੀ ? ਇਸ ਨੁਕਸ ਤੇ ਨਿਰਾ ਇਤਰਾਜ਼ ਹੀ ਨਹੀਂ, ਮੈਂ ਹੱਲ ਵੀ ਆਪਣੇ leader ਸਾਹਮਣੇ ਰਖਦਾ ਹਾਂ ਕਿ ਜਿੰਨੀ ਦੇਰ ਸਾਰਿਆਂ ਨੂੰ ਤਾਲੀਮ ਅਤੇ ਦੂਜੀਆਂ ਸਹੂਲਤਾਂ ਇਕੋ ਜਿਹੀਆਂ ਨਹੀਂ ਹੋ ਜਾਂਦੀਆਂ, ਪਿੰਡਾਂ ਦੇ ਲੋਕਾਂ ਨੂੰ ਬੈਕਵਰਡ ਸਮਝਿਆ ਜਾਵੇ ਅਤੇ ਜੇਕਰ ਕਿਸੇ post ਲਈ ਕੁਝ ਲੋਕ apply ਕਰਨ ਤਾਂ ਉਨ੍ਹਾਂ ਵਿਚੋਂ ਦਿਹਾਤੀਆਂ ਅਤੇ ਸ਼ਹਿਰੀਆਂ ਦਾ ਅੱਡ ੨ test ਹੋਵੇ ਅਤੇ ਉਨ੍ਹਾਂ ਵਿਚੋਂ merit ਦੇ ਲਿਹਾਜ਼ ਨਾਲ 83 ਅਤੇ 17 ਦੀ ratio ਵਿਚ ਨੌਕਰੀਆਂ ਪੁਰ ਕੀਤੀਆਂ ਜਾਣ । ਅਗਰ ਅਸੀਂ ਇਹ ਨਹੀਂ ਕਰਾਂਗੇ ਤਾਂ ਲੋਕਾਂ ਦੀ ਬੇਚੈਨੀ ਦੂਰ ਨਹੀਂ ਹੋਵੇਗੀ ਅਤੇ ਸਾਡਾ socialistic pattern ਦੀ ਸੋਸਾਈਟੀ ਦਾ ਖਾਬ ਅਧੂਰਾ ਰਹੇਗਾ । ਮੈਂ ਚੀਫ ਮਨਿਸਟਰ ਸਾਹਿਬ ਨੂੰ ਕਹਾਂਗਾ ਕਿ ਉਹ ਇਸ ਪਾਸੇ ਛੇਤੀ ਧਿਆਨ ਦੇਣ ।

ਸਪੀਕਰ ਸਾਹਿਬ, ਸਰਕਾਰ ਦੀਆਂ ਵਸ਼ੇਸ਼ ਕਾਰਵਾਈਆਂ ਬਾਰੇ Address ਵਿਚ ਜ਼ਿਕਰ ਕੀਤਾ ਗਿਆ ਹੈ । ਅੰਮ੍ਰਿਤਸਰ ਵਿਖੇ 11 ਫਰਵਰੀ ਦੇ ਦਿਨ ਜਲੂਸ ਅਤੇ ਕਾਨਫਰੰਸਾਂ ਦੇ ਠੀਕ ਠਾਕ ਹੋ ਜਾਣ ਤੇ ਇਸ ਹਾਊਸ ਦੇ ਮੈਂਬਰਾਂ ਵੱਲੋਂ ਕਦੇ ਕਿਸੇ ਨੂੰ credit ਦਿੱਤਾ ਗਿਆ ਤੇ ਕਦੇ ਕਿਸੇ ਨੂੰ । ਇਸ ਬਾਰੇ ਵਿਚ ਮੇਰੀ ਰਾਏ ਕੁੱਝ ਮੁਖਤਲਿਫ ਹੈ । ਉਸ ਦਿਨ ਤੋਂ ਪਹਿਲਾਂ ਅੰਮ੍ਰਿਤਸਰ ਵਿਚ ਕਈ ਛੋਟੇ ੨ ਜਲੂਸ ਨਿਕਲ ਚੁੱਕੇ ਸਨ ਜਿਨ੍ਹਾਂ ਵਿਚ ਇੱਟ ਪੱਥਰ ਚਲਦੇ ਰਹੇ ।

ਉਸ ਦਿਨ ਉਹ ਸਾਰੇ ਅਕਾਲੀ ਤੇ ਸੰਘੀ ਲੀਡਰ, ਪੁਲਿਸ ਅਤੇ ਅਫਸਰ ਵੀ ਮੌਜੂਦ ਸਨ ਮਗਰ ਫਿਰ ਵੀ ਅਮਨ ਰਿਹਾ। ਇਸ ਦੀ ਵਜ੍ਹਾ ਇਹ ਸੀ ਕਿ ਲੋਕਾਂ ਉਤੇ ਅਸਰ ਸੀ ਬੰਬਈ ਦੇ ਫਸਾਦਾਂ ਦਾ ਜਿਨ੍ਹਾਂ ਨੇ ਲੋਕਾਂ ਨੂੰ ਗਿਆਨ ਕਰਾ ਦਿਤਾ ਕਿ ਤਸ਼ੱਦਦ ਨਾਲ ਕੋਈ ਚੀਜ਼ ਹਾਸਲ ਨਹੀਂ ਕੀਤੀ ਜਾ ਸਕਦੀ, ਗਲ ਬਾਤ ਹੀ ਕਰਨੀ ਚਾਹੀਦੀ ਹੈ ਅਤੇ ਸਾਰੀ ਚੀਜ਼ ਆਪਣੇ ਦੇਸ਼ ਦੇ ਨੇਤਾਵਾਂ ਸਾਹਮਣੇ ਰੱਖਣੀ ਚਾਹੀਦੀ ਹੈ। ਕੋਈ ਕੁਝ ਕਹੇ ਮੇਰੀ ਸਾਫ ਰਾਏ ਹੈ ਕਿ ਉਸ ਦਿਨ ਜਮਹੂਰੀਅਤ ਦੀ ਬੜੀ ਵਡੀ ਸ਼ਾਨ ਰਖੀ ਗਈ। ਦੂਸਰਿਆਂ ਮੁਲਕਾਂ ਵਾਲਿਆਂ ਨੇ ਵੀ ਵੇਖਿਆ ਕਿ ਜਮਹੂਰੀਅਤ ਕਿਸ ਤਰ੍ਹਾਂ ਹਿੰਦੁਸਤਾਨ ਵਿਚ ਤਰੱਕੀ ਕਰ ਰਹੀ ਹੈ, ਧੀਰਜ ਨਾਲ ਮੁਖਾਲਫ ਖਿਆਲ ਰਖਣ ਵਾਲਿਆਂ ਨੂੰ ਸੁਣਿਆ ਜਾਂਦਾ ਹੈ ਅਤੇ ਕਿਸ ਤਰ੍ਹਾਂ ਮੁਖਾਲਫ ਰਾਏ ਰਖਣ ਵਾਲੇ ਇਹ ਸਮਝਦੇ ਹਨ ਕਿ ਦੇਸ਼ ਦਾ ਹਿਤ ਇਸ ਗਲ ਵਿਚ ਹੈ ਕਿ ਸਰਕਾਰ ਪਾਸੋਂ ਜੋ ਮੰਗ ਕੀਤੀ ਜਾਵੇ ਬੜੇ ਪੁਰਅਮਨ ਤਰੀਕੇ ਨਾਲ ਕੀਤੀ ਜਾਵੇ।

ਇਨ੍ਹਾਂ ਸਾਰੀਆਂ ਚੀਜ਼ਾਂ ਨੂੰ ਭਾਂਪਦੇ ਹੋਏ ਅਤੇ ਨਾਲ ਹੀ ਮੇਰੀ ਇਹ ਕਨਵਿਕਸ਼ਨ ਵੀ ਹੈ ਕਿ ਫਸਾਦ ਕਦੀ ਨਹੀਂ ਹੋ ਸਕਦੇ ਜਦੋਂ ਤੱਕ ਪੁਲਸ ਦੇ ਅਫਸਰ ਜਾਂ ਕਰਮਚਾਰੀ ਨਾ ਕਰਾਣ। (ਵਿਰੋਧੀ ਪੱਖ ਵਲੋਂ ਪ੍ਰਸ਼ੰਸਾ) ਉਸ ਦਿਨ ਇਸ ਤਰ੍ਹਾਂ ਦਾ ਚੰਗਾ ਇੰਤਜ਼ਾਮ ਕੀਤਾ ਗਿਆ ਅਤੇ ਨਿਗਰਾਨੀ ਕੀਤੀ ਗਈ ਅਤੇ ਇਸ ਗੱਲ ਦਾ ਖਿਆਲ ਰੱਖਿਆ ਗਿਆ ਕਿ ਜਿਸ ਅਫਸਰ ਤੇ ਵੀ ਜ਼ਰਾ ਸ਼ੱਕ ਸੀ ਉਸ ਨੂੰ ਇਸ ਕੰਮ ਤੇ ਨਹੀਂ ਲਗਾਇਆ ਗਿਆ। ਆਪਣੇ ਰੀਲਾਇਬਲ ਅਫਸਰਾਂ ਨੂੰ ਡਿਊਟੀਆਂ ਸੌਂਪੀਆਂ ਗਈਆਂ ਸਨ ਅਤੇ ਉਨ੍ਹਾਂ ਨੂੰ ਹਦਾਇਤ ਵੀ ਕੀਤੀ ਗਈ ਕਿ ਉਹ ਚੁਕੰਨੇ ਰਹਿਣ। ਇਸ ਸਾਰੇ ਚੰਗੇ ਇੰਤਜ਼ਾਮ ਦਾ ਕਰੈਡਿਟ ਅਸਾਡੇ ਨਵੇਂ ਮੁਖ ਮੰਤ੍ਰੀ ਕੈਰੋਂ ਜੀ ਨੂੰ ਜਾਂਦਾ ਹੈ। ਇਸ ਦੇ ਨਾਲ ਹੀ ਮਾਸਟਰ ਤਾਰਾ ਸਿੰਘ ਅਤੇ ਦੂਜੀਆਂ ਪਾਰਟੀਆਂ ਦੀ ਸਪਿਰਟ ਨੇ ਵੀ ਕੰਮ ਕੀਤਾ। ਅਸਾਡੇ ਦੇਸ਼ ਦੇ ਮਹਾਨ ਨੇਤਾ ਪੰਡਿਤ ਜਵਾਹਰ ਲਾਲ ਨਹਿਰੂ ਨੇ ਆਪਣੇ ਅਸੂਲ ਅਤੇ ਸਿਧਾਂਤ ਦੇ ਮੁਤਾਬਿਕ, ਵੱਖ ਵੱਖ ਖਿਆਲ ਦੇ ਲੀਡਰਾਂ ਨੂੰ ਇਨਵਾਈਟ ਕੀਤਾ (ਸੱਦਿਆ) ਅਤੇ ਕਿਹਾ ਕਿ ਲੜਦੇ ਕਿਉਂ ਹੋ। ਜੋ ਤੁਹਾਡੀਆਂ ਜਾਇਜ਼ ਮੰਗਾਂ ਹਨ ਉਨ੍ਹਾਂ ਨੂੰ ਪੇਸ਼ ਕਰੋ ਅਸੀਂ ਹਰ ਵਕਤ ਜਾਇਜ਼ ਮੰਗਾਂ ਨੂੰ ਮੰਨਣ ਲਈ ਤਿਆਰ ਹਾਂ। ਜਦੋਂ ਅੰਮ੍ਰਿਤਸਰ ਕਾਂਗਰਸ ਸੈਸ਼ਨ ਦੇ ਖੁਲ੍ਹੇ ਅਜਲਾਸ ਵਿਚ ਬੋਲਦਿਆਂ ਪੰਡਿਤ ਜੀ ਨੇ ਇਲਾਨ ਕੀਤਾ ਕਿ ਅਸੀਂ ਹਰ ਵਕਤ ਹਰ ਜਾਇਜ਼ ਗਲ ਨੂੰ ਸੁਨਣ ਅਤੇ ਉਸ ਤੇ ਵਿਚਾਰ ਕਰਨ ਲਈ ਤਿਆਰ ਹਾਂ ਪਰ ਉਨ੍ਹਾਂ ਨੇ ਨਾਲ ਇਹ ਵੀ ਕਿਹਾ ਸੀ ਕਿ ਕਿਸੇ ਵੀ ਤਰ੍ਹਾਂ ਦੇ ਤਸ਼ੱਦਦ ਨਾਲ ਅਤੇ ਡਰਾਵੇ ਨਾਲ ਅਸੀਂ ਕਿਸੇ ਵੀ ਗੱਲ ਨੂੰ ਸੁਣਨ ਜਾਂ ਕਰਨ ਲਈ ਤਿਆਰ ਨਹੀਂ। ਮੌਲਾਨਾ ਸਾਹਿਬ ਨੇ ਵੀ ਤਿੰਨ ਵੇਰ ਜ਼ੋਰ ਨਾਲ ਇਹ ਕਿਹਾ ਕਿ ਹਿੰਦੂ ਸਰਕਾਰ ਕਿਸੇ ਕਿਸਮ ਦੇ ਤਸ਼ੱਦਦ ਅਗੇ ਨਹੀਂ ਝੁਕੇਗੀ। ਇਸ ਸਾਰੇ ਸ਼ਾਂਤ ਵਾਯੂ ਮੰਡਲ ਦਾ ਸਿਹਰਾ ਅਸਾਡੀ ਮਜ਼ਬੂਤ ਕੇਂਦਰੀ ਲੀਡਰਸ਼ਿਪ ਤੇ ਹੈ। ਹੋ ਸਕਦਾ ਹੈ ਕਿ ਕਈਆਂ ਦੇ ਦਿਲਾਂ ਵਿਚ ਇਹ ਖਿਆਲ ਹੋਵੇ ਕਿ ਅਸਾਡੀ ਲੀਡਰਸ਼ਿਪ ਸਾਰਿਆਂ ਪਾਸਿਆਂ ਵੱਲ ਧਿਆਨ ਨਹੀਂ ਦੇ ਰਹੀ ਪਰ ਇਹ ਰਾਏ ਕਾਇਮ ਕਰਨੀ ਠੀਕ ਨਹੀਂ। ਅਸਾਡੀ ਹਾਈ ਕਮਾਂਡ ਦੇਸ਼ ਦੀ ਹਰ ਐਕੜ ਵੱਲ ਪੂਰਾ ਧਿਆਨ ਦੇ ਰਹੀ ਹੈ।

[ਸਰਦਾਰ ਵਰਿਆਮ ਸਿੰਘ]

ਸਪੀਕਰ ਸਾਹਿਬ, ਇਸ ਦੇ ਨਾਲ ਹੀ ਇਕ ਹੋਰ ਚੀਜ਼ ਜਿਸਦਾ ਐਡਰੈਸ ਵਿਚ ਵਰਨਣ ਹੈ ਉਹ ਹੈ ਸੈਲਾਬ ਦੇ ਦਿਨਾਂ ਵਿਚ ਪੀੜਤਾਂ ਨੂੰ ਸਹਾਇਤਾ। ਮੈਂ ਇਸ ਦੇ ਵਿਸਥਾਰ ਵਿਚ ਜਾਕੇ ਹਾਊਸ ਦਾ ਜ਼ਿਆਦਾ ਸਮਾਂ ਨਹੀਂ ਲੈਣਾ ਚਾਹੁੰਦਾ, ਮੈਂ ਸਿਰਫ ਇਹ ਕਹਿਣਾ ਚਾਹੁੰਦਾ ਹਾਂ ਕਿ ਇਸ ਲੋਕ ਰਾਜ ਸਰਕਾਰ ਨੇ ਇਸ ਗਲ ਦਾ ਸਬੂਤ ਦਿਤਾ ਹੈ ਕਿ ਸਰਕਾਰੀ ਖਜ਼ਾਨਾ ਲੋਕਾਂ ਦਾ ਹੀ ਹੁੰਦਾ ਹੈ ਅਤੇ ਦੇਸ਼ ਤੇ ਮੁਸੀਬਤ ਆਉਣ ਸਮੇਂ ਇਸ ਖਜ਼ਾਨੇ ਦਾ ਮੂੰਹ ਲੋਕਾਂ ਦੀ ਮਦਦ ਲਈ ਖੋਲ੍ਹ ਦਿਤਾ ਜਾਂਦਾ ਹੈ। ਇਸ ਗਲ ਵਲ ਉਕਾ ਧਿਆਨ ਨਹੀਂ ਦਿਤਾ ਗਿਆ ਕਿ ਅਸਾਡੀ ਆਮਦਨੀ ਸਿਰਫ 22 ਕਰੋੜ ਦੀ ਹੈ ਤੇ ਇਸ ਆਮਦਨੀ ਵਿਚੋਂ 12-13 ਕਰੋੜ ਰੁਪਿਆ ਰੀਲੀਫ ਲਈ ਕਿਉਂ ਦਿਤਾ ਜਾਵੇ। ਇਹ ਇਸ ਗਲ ਦਾ ਠੋਸ ਸਬੂਤ ਹੈ ਕਿ ਇਹ ਸਰਕਾਰ ਲੋਕਾਂ ਦੀ ਸਰਕਾਰ ਹੈ। ਇਹ ਰੀਲੀਫ ਦੇਣ ਲਈ ਅਸੀਂ ਆਪਣੀ ਸਰਕਾਰ ਦੇ ਧਨਵਾਦੀ ਹਾਂ। ਪੰਜਾਬੀ ਵਿਚ ਇਹ ਕਹਾਵਤ ਹੈ ਕਿ ਇਸ ਨੇ ਐਨੀ ਦਲੇਰੀ ਕੀਤੀ ਕਿ ਇਸ ਨੇ ਤਾਂ ਕਰਨੀ ਤੇ ਜੰਦਰਾ ਮਾਰ ਦਿਤਾ ਅਰਥਾਤ ਕਿ ਇਸ ਨੇ ਅਜਿਹਾ ਕੰਮ ਕੀਤਾ ਹੈ ਜੋ ਕੋਈ ਹੋਰ ਅਜ ਤਕ ਨਹੀਂ ਕਰ ਸਕਿਆ ਅਤੇ ਨਾ ਹੀ ਕਿਸੇ ਹੋਰ ਦੇ ਅਗੋਂ ਕਰਨ ਦੀ ਆਸ ਹੈ। ਠੀਕ ਇਹੋ ਹੀ ਹਾਲ ਅਸਾਡੀ ਸਰਕਾਰ ਦਾ ਹੈ ਜਿਸ ਨੇ ਦਿਲ ਖੋਲ੍ਹ ਕੇ ਬਾੜ੍ਹ ਪੀੜਤਾਂ ਨੂੰ ਸਹਾਇਤਾ ਦਿਤੀ ਹੈ। ਇਕ ਕਸਰ, ਸਪੀਕਰ ਸਾਹਿਬ, ਇਸ ਪਾਸੇ ਰਹਿ ਗਈ ਸੀ।

श्री श्री चन्द : अंबाला डिवीज़न को मदद नहीं दी गई।

**ਸਰਦਾਰ ਵਰਿਆਮ ਸਿੰਘ** : ਇਸ ਬਾਰੇ ਤਾਂ ਤੁਸੀਂ ਜਦੋਂ ਬੋਲ ਰਹੇ ਸੀ ਜ਼ਿਕਰ ਕਰ ਦੇਣਾ ਸੀ। ਸਰਕਾਰ ਨੇ 5–6 ਕਰੋੜ ਰੁਪਏ ਢਹਿ ਗਏ ਮਕਾਨਾਂ ਲਈ ਦਿਤੇ ਹਨ। ਬੀਜ, ਬੈਲ ਅਤੇ ਚਾਰਾ ਖਰੀਦਣ ਲਈ ਤਕਾਵੀਆਂ ਦਿਤੀਆਂ ਹਨ ਤਾਂ ਜੋ ਕਿਸਾਨ ਮੁੜ ਆਪਣੇ ਪੈਰਾਂ ਤੇ ਖੜ੍ਹੇ ਹੋ ਸਕਣ। ਪਰ ਆਬਿਆਨਾ ਅਤੇ ਮਾਲੀਆ ਬਾਰੇ ਜਿਥੇ ਅਸਾਡੇ ਪਹਿਲੇ ਹਾਕਮ ਅਸਾਨੂੰ ਪਟਵਾਰੀਆਂ ਦੇ ਵੱਸ ਪਾਉਣਾ ਚਾਹੁੰਦੇ ਸਨ ਉਥੇ ਅਸਾਡੇ ਨਵੇਂ ਮੁਖ ਮੰਤਰੀ ਨੇ ਇਹ ਫੈਸਲਾ ਕਰ ਦਿਤਾ ਹੈ ਕਿ ਜਿਥੇ 50 % ਤੋਂ ਵਧ ਫਸਲ ਨੂੰ ਨੁਕਸਾਨ ਹੋਇਆ ਹੈ ਉਸ ਇਲਾਕੇ ਦਾ ਸਾਰਾ ਮਾਲੀਆ ਤੇ ਆਬਿਆਨਾ ਮਾਫ ਕਰ ਦਿੱਤਾ ਜਾਵੇ। ਇਸ ਫੈਸਲੇ ਲਈ ਸਰਦਾਰ ਪਰਤਾਪ ਸਿੰਘ ਜੀ ਵਧਾਈ ਦੇ ਪਾਤਰ ਹਨ। ਮਾਲੀਆ ਮਾਫ ਕਰਨ ਲਈ ਕੇਵਲ ਫੈਸਲਾ ਹੀ ਨਹੀਂ ਕੀਤਾ ਸਗੋਂ ਇਸ ਫੈਸਲੇ ਤੇ ਫੌਰੀ ਅਮਲ ਕਰਨ ਦੀਆਂ ਹਦਾਇਤਾਂ ਵੀ ਦਿਤੀਆਂ ਹਨ।

ਇਕ ਗੱਲ, ਸਪੀਕਰ ਸਾਹਿਬ, ਮੈਂ ਹੋਰ ਕਹਿ ਕੇ ਆਪਣੀ ਤਕਰੀਰ ਖਤਮ ਕਰਦਾ ਹਾਂ। ਉਹ ਹੈ ਰਿਸ਼ਵਤ ਦੇ ਬਾਰੇ ਵਿਚ। ਕੁਰਪਸ਼ਨ ਬਾਰੇ ਇਹ ਕਿਹਾ ਜਾਂਦਾ ਹੈ ਕਿ ਇਹ ਸਭ ਤੋਂ ਵੱਧ ਕੰਨਸਾਲੀਡੇਸ਼ਨ (ਮੁਰੱਬੇ–ਬੰਦੀ) ਦੇ ਮਹਿਕਮੇ ਵਿਚ ਹੋ ਸਕਦੀ ਹੈ। ਪਰ ਇਹ ਮਹਿਕਮਾ ਅਸਾਡੇ ਮੁਖ ਮੰਤਰੀ ਦੇ ਹੱਥਾਂ ਵਿਚ ਰਹਿ ਚੁੱਕਾ ਹੈ ਇਸ ਲਈ ਇਸ ਵਿਚ ਵੱਢੀ ਖੋਰੀ ਬਹੁਤ ਘੱਟ ਹੈ। ਮੈਂ ਇਹ ਨਹੀਂ ਕਹਿੰਦਾ ਕਿ ਬਿਲਕੁਲ ਨਹੀਂ ਪਰ ਇਨਾਂ ਬਿਨਾ ਕਿਸੇ ਝਿਜਕ ਦੇ ਕਹਿ ਸਕਦਾ ਹਾਂ ਕਿ ਜੇਕਰ ਇਹ ਮਹਿਕਮਾ ਕਿਸੇ ਹੋਰ ਵਜ਼ੀਰ ਪਾਸ ਹੁੰਦਾ ਤਾਂ ਇਸ ਵਿਚ ਲੋਕ ਲੁੱਟੇ ਜਾਂਦੇ। ਇਨ੍ਹਾਂ ਦੀ ਬਰਕਤ ਨਾਲ ਹੀ ਲੋਕਾਂ ਨੂੰ ਯਾਰਸ ਹੈ ਕਿ ਇਨ੍ਹਾਂ ਦੇ ਹੁੰਦਿਆਂ ਕਿਤੇ ਵੀ ਇਸ ਕਿਸਮ ਦੀ ਸ਼ਿਕਾਇਤ ਨਹੀਂ ਹੋ ਸਕਦੀ। ਹੁਣ ਤਾਂ ਇਹ ਅਸਾਡੇ ਚੀਫ ਮਨਿਸਟਰ ਹਨ ਅਤੇ ਇਨ੍ਹਾਂ ਪਾਸ ਹੁਣ ਬਹੁਤ ਸਾਰੇ ਮਹਿਕਮੇ ਹਨ ਇਸ ਲਈ ਇਨ੍ਹਾਂ ਨੂੰ ਚਾਹੀਦਾ ਹੈ ਕਿ ਇਹ ਅਜਿਹੇ ਕਦਮ ਉਠਾਉਣ

ਕਿ ਰਿਸ਼ਵਤ ਹਰ ਮਹਿਕਮੇ ਵਿਚੋਂ ਖਤਮ ਹੋ ਜਾਵੇ ਅਤੇ ਮੈਨੂੰ ਪੂਰਨ ਆਸ ਹੈ ਕਿ ਇਨਾਂ ਦੀ ਲੀਡਰਸ਼ਿਪ ਹੇਠ ਕੁਰਪਸ਼ਨ ਬਿਲਕੁਲ ਖਤਮ ਕਰ ਦਿਤੀ ਜਾਵੇਗੀ।

ਸਪੀਕਰ ਸਾਹਿਬ, ਜਦੋਂ ਕੋਈ ਆਦਮੀ ਗੁਰਦਵਾਰੇ ਜਾਂ ਮੰਦਰ ਵਿਚ ਇਸ ਇਰਾਦੇ ਨਾਲ ਜਾਵੇ ਕਿ ਉਹ ਪਰਮਾਤਮਾ ਵਲ ਧਿਆਨ ਕਰ ਸਕੇ, ਉਸ ਵਲ ਲਿਵ ਲਗਾ ਸਕੇ ਅਤੇ ਪਾਠ ਕਰ ਸਕੇ ਤਾਂ ਉਸ ਗੁਰਦਵਾਰੇ ਜਾਂ ਮੰਦਰ ਦੀਆਂ ਕੰਧਾਂ ਤੇ ਇਹ ਲਿਖਿਆ ਹੋਵੇ, ਕਿ "ਜੇਬ ਕੁਤਰੇ ਸੇ ਬਚੋ" ਤਾਂ ਉਸ ਪ੍ਰੇਮੀ ਦਾ ਇਕ ਹੱਥ ਗੁਟਕੇ ਵਲ ਜਾਵੇਗਾ ਅਤੇ ਇਕ ਜੇਬ ਵਲ ਅਤੇ ਉਸ ਦਾ ਧਿਆਨ ਬਿਲਕੁਲ ਪਾਠ ਪੂਜਾ ਵਿਚ ਨਹੀਂ ਲਗ ਸਕੇਗਾ। ਇਸੇ ਤਰ੍ਹਾਂ ਹੀ ਦੇਸ਼ ਵਿਚ ਰਿਸ਼ਵਤ ਦਾ ਹਾਲ ਹੈ। ਜੇਕਰ ਕੋਈ ਨੇਤਾ ਦੇਸ਼ ਦੀ ਉਨਤੀ ਦੇ ਰਾਹ ਸੋਚਦਾ ਹੈ ਤਾਂ ਉਸ ਨੂੰ ਕਿਹਾ ਜਾਵੇ ਕਿ ਰਿਸ਼ਵਤ ਤੋਂ ਬਚਾਓ ਤਾਂ ਉਸ ਦਾ ਧਿਆਨ ਦੂਜੇ ਪਾਸੇ ਚਲਾ ਜਾਂਦਾ ਹੈ।

ਸਪੀਕਰ ਸਾਹਿਬ, ਸਰਕਾਰ ਆਪਣੇ ਕਈ ਅਫਸਰਾਂ ਨੂੰ ਆਪਣੇ ਪਾਸੋਂ ਖਰਚ ਦੇ ਕੇ ਬਾਹਰਲੇ ਦੇਸ਼ਾਂ ਵਿਚ ਭੇਜਦੀ ਹੈ ਕਿ ਉਹ ਉਚ ਵਿਦਿਆ ਪ੍ਰਾਪਤ ਕਰ ਲੈਣ ਅਤੇ ਆਪਣੇ ਦੇਸ਼ ਵਿਚ ਆਕੇ ਕੌਮ ਉਸਾਰੀ ਦੇ ਕੰਮ ਵਿਚ ਮਦਦ ਕਰਨ। ਉਨ੍ਹਾਂ ਨੂੰ ਉਹ ਰੁਪਿਆ ਖਰਚ ਕਰਨ ਲਈ ਦਿਤਾ ਜਾਂਦਾ ਹੈ ਜੋ ਗਰੀਬਾਂ ਪਾਸੋਂ ਸਰਕਾਰ ਦੇ ਖਜ਼ਾਨੇ ਵਿਚ ਆਉਂਦਾ ਹੈ ਪਰ ਮੈਨੂੰ ਅਫਸੋਸ ਨਾਲ ਕਹਿਣਾ ਪੈਂਦਾ ਹੈ ਕਿ ਜਦੋਂ ਇਹ ਅਫਸਰ ਬਾਹਰਲੇ ਦੇਸ਼ਾਂ ਵਿਚੋਂ ਆਉਂਦੇ ਹਨ ਤਾਂ ਇਹ cement ਚੋਰੀ ਕਰ ਲੈਂਦੇ ਹਨ, ਠੇਕੇਦਾਰਾਂ ਨਾਲ ਮਿਲ ਕੇ ਇਹ ਰੇਤਲੀ ਮਿਟੀ ਨੂੰ ਕਾਗਜ਼ਾਂ ਵਿਚ ਸਖਤ ਬਣਾ ਦਿੰਦੇ ਹਨ। ਫਿਰ ਵਢੀ ਖੋਰੀ ਵਿਚ ਪੈ ਜਾਂਦੇ ਹਨ ਤੇ ਨਾਕਸ ਕੰਮਾਂ ਨੂੰ ਪਾਸ ਕਰ ਦਿੰਦੇ ਹਨ। ਜੇਕਰ ਇਹ ਅਫਸਰ ਹੀ ਇਸ ਤਰ੍ਹਾਂ ਦੇ ਭੈੜੇ ਕੰਮ ਸ਼ੁਰੂ ਕਰ ਦੇਣ ਤਾਂ ਦੇਸ਼ ਦੀ ਤਰੱਕੀ ਕਿਵੇਂ ਹੋ ਸਕਦੀ ਹੈ ਜਿੰਨੇ ਵੀ ਦਲੇਰ ਮੁਲਕ ਹਨ ਉਨ੍ਹਾਂ ਵਿਚ ਅਜਿਹੇ ਕੌਮੀ ਦੋਸ਼ੀਆਂ ਲਈ ਭਾਰੀ ਸਜ਼ਾਵਾਂ ਨੀਅਤ ਹਨ। ਸਾਡਾ ਭਾਵੇਂ ਜਮਹੂਰੀ ਦੇਸ਼ ਹੈ, ਇਸ ਨੂੰ ਵੀ ਇਨ੍ਹਾਂ ਵਿਰੁਧ ਸਖਤ ਕਾਰਵਾਈ ਕਰਨੀ ਚਾਹੀਦੀ ਹੈ ਅਤੇ ਭਾਰੀ ਤੋਂ ਭਾਰੀ ਸਜ਼ਾਵਾਂ ਰਖਣੀਆਂ ਚਾਹੀਦੀਆਂ ਹਨ। ਇਸ ਪਾਸੇ ਸਾਡੀ ਪੰਜਾਬ ਸਰਕਾਰ ਨੇ ਉਚੇਚਾ ਧਿਆਨ ਦਿਤਾ ਹੈ ਅਤੇ ਇਕ ਮਹਿਕਮਾ ਹੀ ਐਂਟੀ ਕੁਰਪਸ਼ਨ ਦਾ ਬਣਾ ਦਿਤਾ ਹੈ। ਪਰ ਮੈਨੂੰ ਇਕ ਗਿਲਾ ਜ਼ਰੂਰ ਹੈ ਕਿ ਜਿਥੇ ਬਾਕੀ ਸਭ ਮਹਿਕਮੇ . ਇਸ ਮਹਿਕਮੇ ਦੇ ਹਵਾਲੇ ਕਰ ਦਿਤੇ ਗਏ ਹਨ ਭਾਖੜਾ ਡੈਮ ਇਸ ਦੇ ਹਵਾਲੇ ਨਹੀਂ ਕੀਤਾ ਗਿਆ। ਭਾਖੜਾ ਡੈਮ ਇਕ ਮਾਮੂਲੀ ਸਕੀਮ ਨਹੀਂ। ਇਹ ਨਾ ਕੇਵਲ ਪੰਜਾਬ ਲਈ ਹੈ ਸਗੋਂ ਸਾਰੇ ਦੇਸ਼ ਦੀ ਉਸਾਰੀ ਦਾ ਇਕ ਵਡਾ ਕੰਮ ਹੈ। ਇਹ ਤਾਂ ਇਨਟਰਨੇਸ਼ਨਲ ਸ਼ੁਹਰਤ ਦੀ ਚੀਜ਼ ਹੈ। ਇਸ ਲਈ ਜੇਕਰ ਇਸ ਵਿਚ ਕੋਈ ਨੁਕਸ ਰਹਿ ਗਿਆ ਜਾਂ ਕੋਈ ਹੋਰ ਸ਼ਕਾਇਤ ਪੈਦਾ ਹੋ ਗਈ ਤਾਂ ਸਾਨੂੰ ਆਪਣੇ ਦੇਸ਼ ਅਤੇ ਬਾਹਰਲੇ ਦੇਸ਼ਾਂ ਸਾਂਵੇਂ ਸ਼ਰਮਿੰਦਾ ਹੋਣਾ ਪਏਗਾ। ਇਸ ਲਈ ਇਸ ਕੰਮ ਤੇ ਵੀ ਐਂਟੀ ਕੁਰਪਸ਼ਨ ਮਹਿਕਮੇ ਦੀ ਨਜ਼ਰ ਰਹਿਣੀ ਚਾਹੀਦਾ ਹੈ।

ਅਖੀਰ ਵਿਚ ਸਪੀਕਰ ਸਾਹਿਬ ਮੈਂ ਇਹ ਅਰਦਾਸ ਕਰਦਾ ਹਾਂ ਕਿ ਸਾਡੇ ਨਵੇਂ ਲੀਡਰ ਸਰਦਾਰ ਪਰਤਾਪ ਸਿੰਘ ਜੀ ਲੋਕਾਂ ਦੀਆਂ ਉਮੀਦਾਂ ਤੇ ਪੂਰਾ ਉਤਰਨ। ਮੈਨੂੰ ਤਾਂ ਪੂਰਨ ਆਸ ਹੈ ਕਿ ਸਰਦਾਰ ਪਰਤਾਪ ਸਿੰਘ ਜੀ ਬੰਬਈ ਦੇ ਸ਼੍ਰੀ ਡੇਸਾਈ, ਸੀ. ਪੀ.

[ਸਰਦਾਰ ਦਰਿਆਮ ਸਿੰਘ]
ਦੇ ਸ੍ਰੀ ਸੁਕਲਾ ਅਤੇ ਬੰਗਾਲ ਦੇ ਸ੍ਰੀ ਰਾਏ ਵਾਂਗ ਮਾਣ ਪ੍ਰਾਪਤ ਕਰਨਗੇ ਅਤੇ ਇਸੇ ਵਿਚ ਹੀ ਸਾਡੀ ਸਾਰਿਆਂ ਦੀ ਬਿਹਤਰੀ ਹੈ ਕਿ ਇਹ ਇਕ ਲੰਬੇ ਅਰਸੇ ਲਈ ਪੰਜਾਬ ਦੇ ਮੁਖ ਮੰਤਰੀ ਬਣੇ ਰਹਿਣ ।

**श्री कसतूरी लाल** (असांद) : स्पीकर साहिब, यह जो राज्यपाल जी ने Address पेश किया है यह 23 सफों पर मुश्तमिल है । इस में तकरीबन पिछले चार सालों की सरकार की कार्रवाई का ज़िक्र किया गया है । यह सब काबले तारीफ है लेकिन इस में कुछ ऐसी चीज़ें हैं और ऐसी कमियां रह गई हैं जिन का ज़िक्र मैं करना चाहता हूं । इस Address में भूदान का ज़िक्र तो किया गया है लेकिन इस के साथ साथ सम्पत्ति दान, कोठी दान और कार दान का ज़िक्र नहीं है । यह मसला ही गरीबी को देश से निकाल सकता है ।

हमारे देश के गुलाम होने की वजह ही ऊंच नीच थी । वह अब भी स्पष्ट दिखाई दे रहा है । जब पंडित जवाहरलाल जी पिछली बार चंडीगढ़ आए थे तो उन्होंने कहा था कि यह शहर पिछली तमाम रवायतों से आज़ाद शहर होगा और यहां पर ऊंच नीच नहीं होगी । लेकिन मैं समझता हूं कि चंडीगढ़ की हर इमारत से ऊंच नीच टपकती है । यहां पर चपड़ासी के मकान में और अफसरों की कोठियों में बड़ा अन्तर है । क्या इसे समाजवादी ढांचा कहा जाता है; क्या इसे सामाजिक समाज कहा जा सकता है ? जहां तक सरकारी कर्मचारियों का सम्बन्ध है एक तो आसमान पर है और दूसरे कुएं में ; क्या इस तरह के अन्तर में हम समाजवादी समाज कायम कर सकते हैं ? जहां तक तनखाहों का ताल्लुक है, छोटे कर्मचारियों और बड़े कर्मचारियों की तनखाहों में भारी अन्तर है । मैं अर्ज़ करूंगा कि इन चीज़ों का ज़िक्र इस Address में नहीं है ।

फिर सपीकर साहिब, कहा गया था कि छोटे मुलाज़मीन की किसी की भी तनखाह 150 रुपये से कम न होगी और ज़यादा से ज़यादा किसी कर्मचारी की तीन सौ रुपये से ज़यादा नहीं होगी मगर मैं अर्ज़ करता हूं कि इस तरह सिर्फ कहने से ही काम नहीं चलता है, हर चीज़ का उसके करने से ही काम चलता है । आबियाना की बाबत भी मेरे साथियों ने बताया है । यह बिल्कुल ठीक कहा है । आबियाना और मालिया माफ करके Government ने वाकई बड़ा credit लिया है । यहां Professional Tax का भी ज़िक्र किया गया है । जनाब यह टैक्स जो है इस का बोझ बिल्कुल गरीब जनता पर है । मैं यह अर्ज़ करना चाहता हूं कि इस टैक्स को लगाने और वसूल करने में जितना रुपया सरकार का खर्च आता है इस तरह वह मामूली सा ही Government को यानी District Boards को बचता होगा तो फिर क्यों इस को लगा कर सरकार बदनाम होती है । इसलिए यह बोझ Government को गरीब जनता से उतार कर credit लेना चाहिए ।

इसके इलावा सपीकर साहिब, बेरोज़गारी का मसला है मगर इसका यहां कोई ज़िक्र नहीं है । जब तक बेरोज़गारी दूर नहीं होगी, जब तक हिन्दुस्तान से ऊंच नीच का भेद भाव भी खत्म नहीं होगा, मुल्क तरक्की भी नहीं कर सकेगा और इसको दूर करने की ज़िम्मेदारी Government की है । महात्मा गांधी जी ने कहा था कि बेरोज़गारी जितनी होती है

वह सकूलों में होती है । मैं भी जनाब यह कहूंगा कि स्कूल जो हिन्दुस्तान में हैं वे बेरोज़-गारी के अड्डे हैं । गाधी जी ने 31-7-37 के अखबार में लिखा था कि आज़ाद हिन्दुस्तान में तालीम का नकशा बदल जाएगा मगर जनाब आज तक वह नकशा नहीं बदला है । मैं तो तालीम, गांधी जी के लफज़ों में, उसे समझता हूं जो लड़के को, पढ़ कर, स्कूल से बाहर निकलते ही खुद ही रोज़ी कमाने के काबिल बना सके; स्वावलम्बी बना सके । लड़का किसी के मुंह की तरफ न देख कर अपनी रोज़ी खुद हासिल कर सकता हो । इसके इलावा गवर्नमेंट सन्नती व पेशावाराना अदारे खोलने का इन्तज़ाम करे । इसलिए ऐसी बातें कर के Government को बेरोज़गारी खत्म कर देनी चाहिए और यह इसकी ज़िम्मेदारी है । फिर स्पीकर साहिब जो भी backward इलाके थे उन का इस Address में ज़िक्र तक नहीं आया है । उन का नाम भी नहीं लिया गया है कि वह backward हैं । मुझे आशा थी कि हरियाना की development के बारे में ज़रूर कुछ होगा । मगर जैसे चूना होता है और उसके जीभ पर लगने से ज़बान फट जाती है उसी तरह हरियाना का नाम भी ज़बान पर नहीं आया है कि इसकी भी development की जाए ।

इस Address में भ्रष्टाचार नाशक महकमे का भी ज़िक्र किया गया है । मैं इस के बनाने के लिए सरकार को मुबारकबाद देता हूं लेकिन क्या ही अच्छा होता कि अगर इस के साथ इस बात का ज़िक्र भी आता कि इतने अफसरान को बरखास्त कर दिया गया है, इतनों को सख्त सज़ा मिली है । इसका यह असर होता कि दूसरों के कान खुल जाते और उनको इबरत हो जाती ताकि उनहें आइंदा रिश्वत लेने कि जुर्रत न होती । इस के साथ साथ ट्रांसपोरट के बारे में भी कहा गया है । लेकिन जनाब सड़कों पर इस से भी ज़्यादा खर्च होना चाहिए था ताकि मुल्क की ज़्यादा से ज़्यादा development हो सके । आज हमारे मुल्क में एक अमीर में और ग़रीब में बड़ा फर्क है । जिस तरह बेरोज़गारी, गुरबत और मुफलसी दिहात में है उस तरह की शहरों में नहीं है । एक शहरी को दिहात की ज़िन्दगी का अनुभव नहीं हो सकता है । वह उन की ज़िन्दगी की कशमकश का अंदाज़ा नहीं लगा सकता है । बड़े बड़े ज़िमींदार, कारखानादार और सरमायेदार ग़रीब मज़दूरों और किसानों की मुसीबतों को नहीं समझ सकते । जब तक किसी ने मीठा न खाया हो वह उस का मज़ा कैसे बता सकता है । जिन लोगों ने ग़ुरबत नहीं देखी है, जिन लोगों ने मुफलसी नहीं देखी है, जिन लोगों ने मज़दूरी नहीं की है वह इन बातों को कैसे समझ सकते हैं और कैसे उन का अनुभव कर सकते हैं ।

स्पीकर साहिब, एक दो बातें मैं चंडीगढ़ के बारे में भी कहना चाहता हूं । यहां बताया गया है कि पिछले पांच साल में इस पर 3 करोड़ 55 लाख रुपया खर्च किया गया है और आइंदा पांच सालों में 5 करोड़ 55 लाख रुपया खर्च होगा । मैं पूछना चाहता हूं कि क्या इस रुपये में से कुछ उन मज़दूरों पर भी खर्च हुआ है या होगा जिन का कि इस चंडीगढ़ के बनाने में हिस्सा है । मुझे याद है कि अभी चंद ही रोज़ हुए कई मज़दूर मिले हैं और मैं ने उन की तकलीफें सुनी हैं । उन विचारों के लिए मामूली तौर का भी कोई मकान नहीं बनाया गया है जिस में कि वह ठहर सकें और इस Capital की तामीर कर सकें । इस चंडीगढ़ में जनाब कोई भी ऐसी जगह नहीं, कोई भी सराए नहीं

[श्री कसतूरी लाल]
जिस में कि मुसाफिर लोग आ कर ठहर सकें। मैं आप के द्वारा यह कह देना चाहता हूं कि कोई building सराए की शकल की जरूर बनानी चाहिए जो कि आज कल मज़दूरों के लिए जो बिचारे यहां मजदूरी करते हैं काम आ सकती है और बाद में अनजान मुसाफिरों के काम में आ सकेगी। (घंटी)। इन अलफाज़ के साथ मैं उम्मीद करता हूं कि सरकार जरूर इस तरफ कोई अमली कदम उठाएगी। यह जो Professional tax है इस को हटाने पर ज़रूर ग़ौर किया जाएगा। पिछले साल भी मैं ने 50 M.L.As. के दस्तखत करवा दिये थे कि यह टैक्स मुआफ किया जावे। मगर कुछ नहीं बना है। मैं उम्मीद करता हूं कि ग़रीब मज़दूरों के लिए चंडीगढ़ में ज़रूर किसी न किसी मामूली मकान का इन्तज़ाम किया जावेगा और जो छोटे कर्मचारी हैं उन की तनखाह पर भी ग़ौर किया जाएगा। इन अलफाज़ के साथ मैं राज्यपाल महोदय के अभिभाषण की ताईद करता हूं और उम्मीद करता हूं कि सरकार ज़रूर इन बातों की तरफ ध्यान देगी।

**मौलवी अब्दुल ग़नी डार** (नूह): स्पीकर साहिब, मैं सरदार दरबारा सिंह जी के इस ख्याल से बिल्कुल मुत्तफिक हूं कि हमारे Leader of the House जो हमारे पंजाब के चीफ मिनिस्टर हैं वह एक किसान family और एक ग़रीब घराने से ताल्लुक रखते हैं और एक worker के नाते से उन्हें पंजाब की तरक्की करने और आज उन्हें इस पंजाब की खिदमत करने का मौका मिला है। उन्हें ग़रीब workers का पूरा पूरा एहसास है। अल्लामा इक्कबाल ने क्या ही खूब कहा है कि:—

"आफताब ताज़ा पैदा बतने गीती से हुआ
आसमां डूबे हुए तारों का मातम कब तलक"

अच्छा होता कि हमारे राज्यपाल जी इन डूबे हुए सितारों का ज़िक्र न करते। सपीकर साहिब, पिछले चार साल के कारनामों और कार्रवाईयों का राज्यपाल जी ने खूब ज़िक्र किया है और काफी कुछ फरमाया है। श्री मूल चन्द जैन जी ने भी कुछ कसौटियां मुकर्रर की हैं और शायद उन के ख्याल में ठीक हो सकती हैं। इस देश की उन्नति के बारे में बड़े बड़े असूलों के बारे में राज्यपाल जी ने बड़ा ध्यान दिया। काश कि वह यह भी फरमाते कि इस पिछली मिनिसटरी ने क्या क्या गुल खिलाए हैं और कौन कौन सी कलाबाज़ियां मारी हैं। अगर इस ने वाकई इतना शानदार और काबिले तारीफ काम किया होता जिन चार बरसों का राज्यपाल जी ने ज़िक्र किया है तो जनाब मैं आप की विसातत से कहना चाहता हूं कि इस हाऊस के सामने 55 के करीब तरमीमें official party की तरफ से न आतीं जिन में कि रिश्वत का, लाल फीते का, चोरबाज़ारी का, छोटे बड़े के इमतियाज़ का और किसानों मज़दूरों की दिक्कतों वगैरा का वर्णन है। मैं Opposition की बात नहीं कहता official party की तरफ से ही फिर भी पहिले चार साल की कारगुज़ारियों, कार्रवाईयों और कारनामों को इतना सराहा गया है कि बहुत ही खूब! बड़े बड़े सयाने मैम्बर साहिबान ने तरमीमें की हैं। स्पीकर साहिब, यह भी एक कसौटी है कि जिस के देखने से पता चलता है कि पिछले चार साल में कितना काम हुआ है और कितनी तरक्की हुई है। मैं पंडित श्री राम शर्मा जी के अलफाज़ में तो नहीं कहता कि खुद ही आफीशल पारटी ने और High Command ने किस खूबसूरत तरीके से सच्चर मिनिस्टरी

की खिदमात को सराहा है । मैं उन के अलफाज़ में यह भी नहीं कहता कि अमृतसर के कांग्रेस सैशन में जो चार चांद लगे यानी नाकामी हुई वह सारी साबिका मिनिस्टरी की पिछले चार बरसों की खिदमात, खलूस दिली, हिकमत अमली और दानिशमन्दाना इकदाम की वजह से ही थी । जनाब क्या ही अच्छा होता कि नए सूरज चढ़ने पर नई बातें ही कही जातीं ।

4 p. m.

स्पीकर साहिब, अब कुछ पुरानी बातें हैं जो मैं आप के द्वारा लीडर आफ दी हाऊस के नोटिस में लाना चाहता हूं । 9 वर्ष गुज़र चुके हैं कि लाखों मुसलमान भाई थे जो उजाड़े गये । उन्हें किसने उजाड़ा ? मुझे इस पर बहस नहीं । मैं कहूंगा कि वह भी हमारी स्टेट के रुकन हैं—फर्द हैं जो यहां बस्ते हैं । जब से मैं इस ऊंचे और शानदार हाऊस में आया हूं मेरे कानों में कभी यह आवाज़ नहीं आई कि राज्यपाल की तरफ से या अपनी सरकार की तरफ से उन बेचारे उजड़े हुए मुसलमानों के लिए कुछ कार्रवाई की गई हो । राज्यपाल के इस ऐड्रेस में इन मुसलमानों के लिए दो हमदर्दी के अलफाज़ भी नहीं कहे गये । उन के दिमाग़ में यह बात समा गई है और वह कहते हैं कि—

किस किस तरह सताते हैं यह बुत हमें नज़ाम ।
हम ऐसे हैं कि जैसे किसी का खुदा न हो ।।

बेशक मेरे मोहतरिम दोस्त सच्चर साहिब, साबिका चीफ मिनिस्टर, ने मगरमच्छ के आंसू बहाए मगर उन के अहद में चार बार गवर्नर साहिब ने ऐड्रेस पेश किया मगर उन में एक कल्मा भी ऐसा नहीं था जिस पर मैं कह सकूं कि इन उजड़े हुए मुसलमानों का ख्याल उन के दिमाग़ में आया था अगर आया भी तो उन्होंने इस तरफ कोई कदम उठाया हो ।

दूसरी बात, स्पीकर साहिब, जो मैं आप के द्वारा गवर्नमेंट के नोटिस में लाना चाहता हूं वह एक तलख हकीकत है । कौन नहीं जानता कि पंजाब स्टेट की हमागीर ज़बान जिस का रिकार्ड सैकड़ों वर्षों से ज़बाने हाल से कह रहा है वह उर्दू ज़बान थी । मैं मानता हूं कि कायदे आज़म मि० जिन्नाह ने मुल्क के दो हिस्से कराए । मैं यह भी मानता हूं कि लाखों मुसलमान बहकाए गए और मुल्क के दो अलहदा अलहदा हिस्से हो गये । लेकिन यह कहां की अकलमंदी है कि इस गुस्से में यहां पर मुसलमानों को बसाया न जाये और उन के मज़हबी मुकद्दस मुकाम, जहां वह बसते हैं, वह उन को न दिये जायें । उन का तो ज़िक्र ही नहीं करता जहां मुसलमान नहीं बस्ते लेकिन यह कहां का इन्साफ है कि ऐसी ज़बान जो हिन्दुओं, सिखों, ईसाइयों और मुसलमानों ने मुश्तरका अपनाई और बनाई हो जिसे रखेता कहते हैं या जिसे उर्दू कहते हैं उस को बिल्कुल तर्क कर दिया जाये । मुझे पंजाबी ज़बान पर फख्र है क्योंकि मैं यहां पैदा हुआ मेरे बच्चे पंजाबी हैं । मुझे हिन्दी ज़बान पर भी फख्र है क्योंकि वह भारत की सरकारी ज़बान है लेकिन मुझे इस बात का अफसोस है कि हमारी मिनिस्टरी ने उर्दू के मुतालिलक अपनी आंखे मूंद ली हैं और राज्यपाल के ऐड्रेस में इस बात का ज़िक्र नहीं आया कि इसे अलाकाई ज़बान तसलीम कर लिया है । स्पीकर साहिब, यह एक तलख हकीकत है इसलिये मुझे यह अर्ज़

[मौलवी अब्दुल ग़नी डार]
करनी पड़ी है क्योंकि इतने बड़े रिकार्ड को अगर हम बदलना चाहें तो वह बदल नहीं पाएंगे। मुझे खुशी है कि मैं ने लीडर आफ दी हाऊस को खुश आमदेद कहा। मुझे यकीन है कि उन का दिल वसीह है वह सोचेंगे और अगर नहीं सोचेंगे तो मैं आप के द्वारा गवर्नमेंट से कहना चाहता हूं कि पंजाब का भारी नुकसान होगा और वह उस की तलाफी नहीं कर पाएंगे। जब हिन्दुस्तान में अंग्रेज़ आये तो मुसलमान मौलवियों ने फतवा दिया कि अंग्रेज़ी पढ़ना कुफ़र है और इस तरह से मुसलमानों को बहकाया। नतीजा यह हुआ कि मुसलमान पीछे रह गये। हिन्दू और सिख आज बहुत आगे निकल गये हैं। क्या वह अपना रिकार्ड रद्दी की टोकरी में डाल कर समझेंगे कि उन्होंने एक बड़ा काम किया है। उन को कलचर का फिक्र है। मैं पंजाब में पंजाबी को देखना चाहता हूं कि वह तरक्की करे, मैं यह भी देखना चाहता हूं कि वह हिन्दुओं, मुसलमानों, हरिजनों और ईसाइयों—सब की ज़बान हो मगर मैं यह भी कहूंगा कि यह बड़ी बेइन्साफी होगी अगर उर्दू ज़बान को पसे पर्दा डाल दिया जाये। मैं चीफ मिनिस्टर साहिब से दरखास्त करूंगा कि वह इस तरफ तवज्जुह दें।

स्पीकर साहिब, अब मैं मुख्तसर तौर पर कुछ बातें आप से अर्ज़ करना चाहता हूं। आज जगह जगह लोग श्री रफी अहमद साहिब किदवाई को याद करते हैं। मैं इस बारे में चीफ मिनिस्टर साहिब का ध्यान इस तरफ मबज़ूल करना चाहता हूं कि आज कल गंदम का भाव बढ़ गया है और इस का फायदा किसान को नहीं पहुंचता। इस का फायदा मुट्ठी भर सरमायादारों को पहुंचता है। इसलिये मुझे यकीन है कि किदवाई साहिब मरहूम की रूह चीफ मिनिस्टर साहिब में आयेगी और वह ग़रीबों की बात सुनेंगे और अनाज सस्ता कराएंगे।

इस के इलावा, स्पीकर साहिब, बदकिस्मती की बात यह है कि इस दफा फिर राज्यपाल ने सब से ज़्यादा पुलिस का ज़िक्र किया। मैं भी पुलिस पर फख्र करता हूं और मानता हूं कि पुलिस में पहले के मुकाबले में काफी तबदीली आ गई है। मेरे दोस्त सरदार वर्याम सिंह और अप्पोज़ीशन के लीडरों ने पुलिस को credit नहीं दिया मगर मैं उसे credit देता हूं क्योंकि उस ने बतौर पब्लिक सेवक के अमृतसर में तीन सैशनों का काम निहायत खुशअसलूबी और शान से निभाया है। उन की ज़हनियत का बदल जाना और उन के रवैय्या में नुमायां तबदीली आ जाना एक credit की बात है मगर मैं उन दोस्तों से भी कतई इत्तफाक रखता हूं जो यह कहते हैं कि पार्टियों को भी बड़ा credit जाता है कि अमन है। बिन बटे पंजाब में भी मैं भूला नहीं जब कुछ लोग पंजाब को credit देते थे। सारे हिन्दुस्तान में फिरकादाराना आग लगी हुई थी और ख्याल यह था कि मलिक खिज़र हयात खां ने निहायत अच्छे ढंग से पंजाब को सम्भाला हुआ है। लेकिन जब फिरकादाराना आग भड़की तो हकीकत आशकार हुई और दुनिया ने देखा कि वह एक कयामत थी या कि प्रलय आ गई थी। उस वक्त इतनी बड़ी तबाही हुई कि कई मासूम और बेगुनाह लोग कत्ल हो गये। तो मैं हस्ब साबक चीफ मिनिस्टर साहिब की तवज्जुह इस तरफ हर वक्त दिलाता हूं कि इस वक्त पार्टियां

पुरअमन हैं क्योंकि हर एक पार्टी के दिमाग में यह बात बैठी हुई है कि उस का मुतालबा मान लिया जायेगा। मैं चीफ मिनिस्टर साहिब को मुबारकबाद देता हूं कि वह बहुत vigilant हैं और जानते हैं कि वह कौन से अफसर हैं जिन की फिरकादाराना ज़हनियत है। उन्होंने हर जगह पर अपनी नज़र रखी हुई है। मैं उन्हें यह ज़रूर अर्ज़ करूंगा कि वह जाहिरा अमन की भूलभुलइयों में न पड़ें क्योंकि हकीकत यह है कि हर पार्टी अपने goal को achieve करने के लिये कोशां है।

एक और बात है जिस की तरफ में चीफ मिनिस्टर साहिब का ध्यान मबज़ूल कराना चाहता हूं। उन के अपने साथियों ने पुलिस की रिश्वत खोरी का चर्चा किया है और कहा है कि रिश्वत खोरों को पकड़ा जाये लेकिन, स्पीकर साहिब, मैं अर्ज़ करूंगा कि आज रिश्वत top पर पहुंच गई है। आज red-tapism top पर पहुंच गया है। मैं जानता हूं कि हमारे पब्लिक वर्कर चीफ मिनिस्टर साहिब ही इस को दूर करेंगे। लाखों का ज़िक्र ही नहीं भाकड़ा डैम में रिश्वत का करोड़ों रुपये का चर्चा है। काश कि राज्यपाल ने इस का ज़िक्र ऐड्रेस में भी किया होता। अगर भाकड़ा डैम में इस कदर तबाही और बरबादी हुई तो मैं कहूंगा कि जो भी अफसर इस में involve हो खाह वह बड़े से बड़ा हो या कोई मिनिस्टर हो उसे सज़ा मिलनी चाहिये। मैं हैरान हूं कि लाखों रुपये की रिश्वत हो, करोड़ों रुपये ज़ाया किये गये हों और उस पर तुर्रा यह कि रुपया बगैर मनज़ूरी के खर्च किया गया हो यह तो ऐसी बात है जैसे--

हलवाई की दुकान और नाना जी का फातया।

इसके अलावा, स्पीकर साहिब, यह कितनी बदकिस्मती की बात है कि एक साहिब जो चार दफा मिनिस्टर बने वह चार दफा मिनिस्टर बनने के बाद चीफ मिनिस्टर साहिब से कहें कि उन्हें ज़िन्दगी का खतरा है। मैं तो अकेला सारे पंजाब में घूमता फिरता हूं और मुझे कभी किसी किस्म का खतरा महसूस नहीं होता। देखने की बात यह है कि साबक वज़ीर साहिब को क्यों खतरा महसूस होता है। अगर हमारे चीफ मिनिस्टर साहिब ने उन की हिफाज़त के लिए पुलिस वग़ैर पैसे लिये वहां तईनात की है तो मैं नहीं जानता कि कानून कहां तक इसकी इजाज़त देता है मगर अगर बाद में इस के मुताल्लिक enquiry हुई और वह मुजरिम पाए गए तो वह चाहे क्यों न बड़े से बड़े हों या मिनिस्टर रह चुके हों कोई उन्हें माफ नहीं करेगा।

दूसरी बात जो मैं अर्ज़ करना चाहता हूं, स्पीकर साहिब, वह यह है कि हमारी पुलिस जहां अच्छे काम करती है वहां बुरे काम भी करती है। आप हैरान होंगे कि थाना सोहना के एक थानेदार साहब हैं, उन्होंने शहर के एक मुअज़िज़ शख्स लाला बेदराम को पकड़ लिया और सात दिन तक बन्द रखा। पकड़ने पर मैं एतराज़ नहीं करता। अगर चाहें तो मुझे भी पकड़ लें और अगर बुरा न मानें तो बेशक चीफ मिनिस्टर साहिब को भी पकड़ लें, लेकिन कानून के मुताबिक पकड़ा जाए। अगर उसे हरास्त में रखना था तो उस के लिए अदालत से remand लेते। लेकिन रीमांड भी नहीं लिया गया और उन को ऐसे ही कानून में रखा जैसे कोई पूछने वाला नहीं। मेरा यकीन है कि हमारे चीफ मिनिस्टर साहिब ऐसी गलत कार्यवाइयों को नहीं होने देंगे। बार्डर पुलीस शानदार काम करती है लेकिन

[मौलवी अब्दुल ग़नी डार]

smuggling अभी जारी है। खैर मैं एक बात और हाऊस के नोटिस में लाना चाहता हूं। मेरी अहिल्लिया मोहतरिमा मरहूमा के भाई का साला यानी मेरे साले का साला था जिस का नाम अब्दुल रशीद था, उसके बाप का नाम अब्दुल हमीद था, बार्डर क्रास करता हुआ बार्डर पुलिस ने पकड़ लिया। यू. पी. की पुलिस को किसी ऐसे आदमी की ज़रूरत थी जिस का नाम अबदुल रशीद था, और उस के बाप का नाम अब्दुल हमीद था। उस को फौरन गिरफ्तार कर लिया गया। उस ने पूछा कि मेरा कसूर क्या है। तो उन्होंने कहा कि कसूर तो यू. पी. की पुलिस को मालूम है, उन को तो एक ऐसे आदमी की, जिस का नाम अब्दुल रशीद वल्द अब्दुल हमीद है, ज़रूरत है, उसने कहा कि कोई और निशानी भी होगी तो वे कहने लगे कि उस के मुंह पर चेचक के दाग़ हैं, रंग सांवला है और उस का वीज़ा बी है। वह बोला मेरे मुंह पर चेचक के दाग़ नहीं हैं, रंग मेरा गोरा है मेरा वीज़ा सी है। लेकिन वह कहने लगे कि यह बात तो यू. पी. की पुलिस जाने हमें तो अब्दुल रशीद वल्द अब्दुल हमीद को पकड़ना है खाह कोई हो। मैं ने अपने मोहतरिम दोस्त श्री भीम सेन सच्चर को तार दिया कि यह क्या हो रहा है। S. P. और S.S.P. को तार दिया फून किया कि अगर वाकई वह मुजरिम है तो खूब सज़ा दो, अगर 302 का मुकदमा है तो फांसी दो लेकिन उस का जब कोई वास्ता नहीं है, वह दूसरा अब्दुल रशीद है तो उस को क्यों पकड़ा हुआ है। लेकिन हमारी पुलिस ने शुनवाई न की। वह एक माह जेल में रहने के बाद रिहा हुआ। और उस का तीन हज़ार रुपया खर्च आया। वह दूसरी गवर्नमेंट जो कि जिन्नाह साहिब की मेहरबानी से बनी है, का आदमी था, पाकिस्तान का फर्द था। वह क्या impression लेकर गया होगा। इस के बाद मैं पहली सरकार और मौजूदा सरकार को बधाई देता हूं कि अगर उन्होंने वाकई उन गुन्डों और डाकुओं को जिन्होंने कुहराम मचा रखा था, अमन और शान्ति को भंग कर रखा था, गोली से उड़ा दिया, तो बहुत अच्छा काम किया। मैं उन को बधाई देता हूं लेकिन मैं यकीन करता हूं कि सब एक भाव नहीं बिकेंगे। पता चलता है कि कुछ लोगों को घर से बुलवा कर गोली मार दी गई, बाज़ को सियासी रकाबत का शिकार होना पड़ा और पुलिस ने नाजायज़ गोली मार दी। उम्मीद है कि हमारे नये चीफ मिनिस्टर साहिब ज़रूर इस बात का ख्याल रखेंगे (इस वक्त लाल बत्ती जली)। स्पीकर साहिब, अब मैं जल्दी २ दो चार बातें कह कर खत्म करूंगा। पहले मैं मजे मजे कह रहा था। खैर, तो मैं अर्ज़ कर रहा था कि वज़ीरे आज़म साहब इस बात का ख्याल रखेंगे कि किसी को ज़ाती अदावत या पार्टीबाज़ी की बिना पर घर से बुला कर गोली नहीं मारी जाएगी। और ऐसा मौका नहीं पैदा होगा।

स्पीकर साहिब, ट्रांसपोर्ट का ज़िक्र किया गया है। इतना रुपया खर्च किया गया और इतना फायदा हुआ लेकिन मैं अर्ज़ करूं कि गुड़गांवां का बदनसीब ज़िला है, पसमांदा भी है और ग़रीब भी है। अगर पानीपत और दिल्ली के दरमियान कम अज़ कम किराया 5 पाई है और चार्ज उस से भी कम किया जाता है तो दिल्ली और गुड़गांवां तक बल्कि फिरोज़पुर झिरका तक सात पाई ज़्यादा से ज़्यादा वाजब किराया से भी ज़्यादा चार्ज किया जाता है। आखिर यह अजीब मेहरबानी क्यों? मैं ने सवाल पूछा और सवाल के जवाब में बताया गया

कि 7 माह या 9 माह में करीबन 2 लाख रुपये की ग्रामदनी हुई है । इतनी ग्रामदनी जब कि तीन बसें ग्रलवर से ग्राती हैं ग्रौर तीन बसें ग्रलवर को जाती हैं । वही बात हुई कि चोरों के कपड़े ग्रौर डांगों के गज़ । जिला भर में प्राईवेट कम्पनियां भी हर रूट पर लूट मचा रही हैं । गुड़गावां ज़िला में हमारी सरकार ने सैलाबज़दों के लिए बहुत कुछ किया । पहली सरकार ने भी ग्रौर मौजूदा सरकार ने भी । हमारे चीफ मिनिस्टर साहिब ने तो शान रख ली ग्रपनी भी ग्रौर ग्रपने सूबा की भी, सूबा की डूबती हुई पार्टी को बचाने के लिए खास ग्रहम कदम उठाए । लेकिन जिस तरह कोई वबा फैलती है, ताऊन फूटती है या हैज़ा फैलता है तो बहुत से लोग कफन चोरी कर के ले जाते हैं क्योंकि दबाने वाले मुर्दा को ग्रच्छी तरह से नहीं दबा सकते, हर एक को ग्रपनी ग्रपनी पड़ी होती है, ठीक वही बात हुई । सरकारी पार्टी ने बहुत ज़्यादा रुपया ग्रपनी ग्रपनी सीट बनाने पर खर्च किया (*interruptions*) यानी जो रुपया खर्च हुग्रा इस में गुड़गावां का बहुत कम ख्याल रखा गया । (घंटी बजती है) । स्पीकर साहिब, ग्रगर तीन चार मिनट ग्रौर मिल जाते तो ग्रपनी बात कह लेता । राज्यपाल ने स्कूलों का ज़िक्र किया है कि लड़के भी बढ़ गये हैं, स्कूल भी बढ़ गये हैं लेकिन मैं पूछता हूं कि डाक्टर कितने बढ़े हैं, इन्जीनियर कितने बढ़े हैं ग्रौर इन्डस्ट्री के माहर कितने बढ़े हैं । एक शिकायत है कि हमारी स्टेट के प्रोफैसरों ग्रौर कालिज टीचरों के साथ बहुत ग्रन्याय हो रहा है । मेरा यकीन है कि चीफ मिनिस्टर साहिब ग्रौर दूसरे मिनिस्टर साहिबान भी इस तरफ ख्याल करेंगे । एक बात ग्रौर जो मैं ग्रर्ज़ करना चाहता हूं ग्रौर ज़रूर करना चाहता हूं वह यह है कि इस वक्त चीफ मिनिस्टर साहिब का बड़ा इमतिहान है कि ग्राया वे ग्रपनी स्टेट को ज़्यादा मज़बूत करते हैं, ज्यादा विशाल करते हैं या इसके टुकड़े २ होने देते हैं । मेरा यकीन है कि चीफ मिनिस्टर साहिब इस तरफ मज़बूत इरादे से मज़बूत कदम उठाएंगे । ऐसा न हो कि पहले चीफ मिनिस्टर की तरह करें । पहले तो "पंजाबी सूबा ज़िन्दाबाद" नारा पर बैन लगा दिया जो बिल्कुल innocent नारा था । ग्रगर बैन लगाया था तो लगाया होता । लेकिन जिस बुरी तरह ज़िल्लत से बैन वापस उठाया उस से जिन लोगों को फिरकाप्रस्त कहते हैं उन को तकवीयत मिली । स्पीकर साहिब, मेरा यकीन है कि चीफ मिनिस्टर साहिब बड़ी मज़बूती से कदम उठाएंगे ।

**ਪ੍ਰਿੰਸੀਪਲ ਹਰਭਜਨ ਸਿੰਘ** (ਗੜ੍ਹ ਸ਼ੰਕਰ) : ਸਪੀਕਰ ਸਾਹਿਬ, ਇਸ Resolution ਨੂੰ ਪੇਸ਼ ਕਰਨ ਵਾਲੇ ਸਾਹਿਬ ਨੇ ਬੜੀ ਪ੍ਰੋੜ੍ਹਤਾ ਨਾਲ ਪੇਸ਼ ਕੀਤਾ ਹੈ ਅਤੇ ਬਹੁਤ ਸਾਰੀਆਂ ਗੱਲਾਂ ਗਵਰਨਮੈਂਟ ਦੇ ਕੰਮਾਂ ਦੇ ਮੁਤੱਲਕ ਜਿਹੜੀਆਂ ਕਿ ਉਨ੍ਹਾਂ ਨੂੰ ਵਿਚ ਲਿਆਉਣੀਆਂ ਚਾਹੀਦੀਆਂ ਸਨ ਉਹ ਲਿਆਏ ਹਨ । ਉਨ੍ਹਾਂ ਵਿਚੋਂ ਬਹੁਤ ਜ਼ਿਆਦਾ ਗੱਲਾਂ ਸਹੀ ਹਨ ਅਤੇ ਉਨ੍ਹਾਂ ਲਈ ਦਲੀਲ ਦੀ ਕੋਈ ਗੁੰਜਾਇਸ਼ ਨਹੀਂ ਹੈ । ਮੁਲਕ ਦੀ ਤਰੱਕੀ ਦੇ ਵਾਸਤੇ Five Year Plan ਦੇ ਮੁਤਾਬਕ ਜਿਹੜੇ ਨਕਸ਼ੇ ਖਿਚੇ ਗਏ ਹਨ ਅਤੇ ਜਿਹੜੀਆਂ ideologies ਗਵਰਨਮੈਂਟ ਦੇ ਵਲੋਂ ਪਬਲਿਕ ਦੇ ਸਾਹਮਣੇ ਰਖੀਆਂ ਗਈਆਂ ਹਨ ਉਹ ਸਾਰੀਆਂ ਕਾਬਲੇ-ਤਾਰੀਫ਼ ਹਨ । ਲੇਕਿਨ ਇਨ੍ਹਾਂ ਵਿਚ ਇਕ ਵਡੀ ਸ਼ਰਤ ਹੈ ਉਹ ਇਹ ਹੈ ਕਿ ਇਹ ਜਿਹੜੀਆਂ ਤਜਵੀਜ਼ਾਂ ਹਨ ਇਨ੍ਹਾਂ ਉਪਰ ਪੂਰੀ ਤਰ੍ਹਾਂ ਅਮਲ ਹੋਵੇ । ਬਹੁਤ ਸਾਰੇ ਸਜਣਾਂ ਨੇ corruption ਦੇ ਬਾਰੇ ਅਤੇ

[ਪ੍ਰਿੰਸੀਪਲ ਹਰਭਜਨ ਸਿੰਘ]

red tapism ਦੇ ਬਾਰੇ ਜ਼ਿਕਰ ਕੀਤਾ ਹੈ । ਇਸ ਵਿਚ ਕੋਈ ਸ਼ਕ ਨਹੀਂ ਹੈ ਕਿ corruption ਵਿਚ ਬਹੁਤ ਘਟ ਕੰਮੀ ਹੋਈ ਹੈ । Ministry ਵਲੋਂ ਤਾਂ ਬਹੁਤ ਕੋਸ਼ਸ਼ ਕੀਤੀ ਗਈ ਹੈ ਕਿ corruption ਬੰਦ ਹੋਵੇ ਲੇਕਿਨ ਇਹ ਇਕ ਮੰਨੀ ਹੋਈ ਗਲ ਹੈ ਕਿ ਬਹੁਤ ਸਾਰੇ ਮਹਿਕਮਿਆਂ ਵਿਚ corruption ਉਸੇ ਤਰ੍ਹਾਂ ਚਲੀ ਆ ਰਹੀ ਹੈ ਅਤੇ ਬਾਜ਼ ਮਹਿਕਮਿਆਂ ਵਿਚ ਤੇ ਸ਼ਾਇਦ ਪਹਿਲੇ ਨਾਲੋਂ ਵੀ ਜ਼ਿਆਦਾ ਤਰੱਕੀ ਕਰ ਗਈ ਹੈ । ਇਹੋ ਹਾਲ red tapism ਦਾ ਹੈ । ਅਫਸਰਾਂ ਦੀਆਂ ਮੇਜ਼ਾਂ ਉਪਰ ਲੋਕਾਂ ਦੀਆਂ ਅਰਜ਼ੀਆਂ ਪਈਆਂ ਰਹਿੰਦੀਆਂ ਹਨ ਅਤੇ ਉਹ ਵਿਚਾਰੇ ਜਵਾਬ ਉਡੀਕਦੇ ਰਹਿੰਦੇ ਹਨ ਲੇਕਿਨ ਉਨ੍ਹਾਂ ਨੂੰ ਜਵਾਬ ਨਹੀਂ ਪਹੁੰਚਦੇ ਹਨ । Chief Minister ਸਾਹਿਬ ਨੇ ਬੜਾ ਯਕੀਨ ਦਿਵਾਇਆ ਹੈ ਅਤੇ Anti-Corruption Department ਵੀ ਬਣਾ ਦਿਤਾ ਹੈ । ਲੇਕਿਨ ਇਸ ਮਹਿਕਮੇ ਦੀ ਕਾਮਯਾਬੀ ਦਾ ਦਾਰੋਮਦਾਰ ਜ਼ਿਆਦਾ ਤਰ ਉਨ੍ਹਾਂ ਅਫਸਰਾਂ ਉਪਰ ਹੈ ਜਿਨ੍ਹਾਂ ਨੂੰ ਕਿ ਉਸ ਵਿਚ ਕੰਮ ਕਰਨ ਲਈ ਲਗਾਉਣਾ ਹੈ । ਅਤੇ ਇਸ ਗਲ ਉਪਰ ਹੈ ਕਿ ਉਹ ਕਿੰਨੀ ਮਿਹਨਤ ਨਾਲ ਕੰਮ ਕਰਦੇ ਹਨ ।

ਇਕ ਦਫਾ Joint Punjab ਵਿਚ ਜਦੋਂ ਕਿ ਪੰਜਾਬ ਦੀ ਪਾਰਟੀਸ਼ਨ ਨਹੀਂ ਸੀ ਹੋਈ; ਇਸੇ ਤਰ੍ਹਾਂ ਦਾ ਇਕ ਮਹਿਕਮਾ ਬਣਾਇਆ ਗਿਆ ਸੀ । ਇਤਫਾਕ ਦੀ ਗਲ ਇਹ ਹੋਈ ਕਿ ਉਸ ਮਹਿਕਮੇ ਦਾ ਜਿਹੜਾ Head ਬਣਾਇਆ ਗਿਆ ਉਹ ਬੜਾ corrupt ਅਫਸਰ ਸੀ । ਸੋ ਇਸ ਲਈ ਸਾਨੂੰ ਇਹ ਵੇਖਣ ਦੀ ਬੜੀ ਲੋੜ ਹੈ ਕਿ ਜੇ ਅਸਾਂ ਇਹ ਮਹਿਕਮਾ ਬਣਾਇਆ ਹੈ ਅਤੇ ਉਸ ਮਹਿਕਮੇ ਨੂੰ ਜਿਸ ਮਤਲਬ ਲਈ ਬਣਾਇਆ ਹੈ ਉਸ ਨੂੰ ਪੂਰਾ ਕਰਨਾ ਹੈ ਤੇ ਆਦਮੀ ਉਸ ਵਿਚ ਬਹੁਤ ਚੰਗੇ ਚੁਣ ਕੇ ਲਾਉਣੇ ਚਾਹੀਦੇ ਹਨ । ਉਨ੍ਹਾਂ ਨੇ ਜਿਹੜਾ ਕੰਮ ਕਰਨਾ ਹੈ ਉਸ ਨੂੰ ਕੇਵਲ ਆਪਣੀ duty ਸਮਝ ਕੇ ਹੀ ਨ ਕਰਨ ਸਗੋਂ missionary spirit ਨਾਲ ਕਰਨ । ਉਨ੍ਹਾਂ ਦੇ ਇਰਾਦੇ ਮੁਸੰਮਮ ਹੋਣ ਤੇ ਉਨ੍ਹਾਂ ਦੇ ਦਿਲ ਵਿਚ ਇਹੋ ਲਗਨ ਹੋਵੇ ਕਿ ਜਿਹੜਾ ਕੰਮ ਸਾਡੇ ਸੁਪੁਰਦ ਕੀਤਾ ਗਿਆ ਹੈ ਇਸ ਨੂੰ ਪੂਰਾ ਕਰ ਕੇ ਵਖਾਉਣਾ ਹੈ । ਇਸ ਨਾਲ ਨ ਸਿਰਫ ਉਨ੍ਹਾਂ ਦੀ ਆਪਣੀ ਸ਼ੋਭਾ ਹੋਵੇਗੀ ਬਲਕਿ ਮੁਲਕ ਦਾ ਨਾਮ ਵੀ ਉੱਚਾ ਹੋਵੇਗਾ । ਜਿਥੋਂ ਤਕ ਇਸ ਮਾਮਲੇ ਵਿਚ ਗਵਰਨਮੇਂਟ ਦਾ ਤਅੱਲੁਕ ਹੈ ਉਸ ਵਲੋਂ ਸਿਰਫ ਇਸ ਗਲ ਦੀ ਲੋੜ ਹੈ ਕਿ ਆਦਮੀ ਬੜੇ ਚੰਗੇ ਲਗਾਏ ਜਾਣ ਜਿਹੜੇ ਦਿਆਨਤਦਾਰੀ ਨਾਲ ਇਸ ਕੰਮ ਨੂੰ ਕਰਨ । ਅਜ ਕਲ ਦੀ ਜਿਹੜੀ C.I.D. ਹੈ ਜੇ ਇਸੇ ਉਤੇ ਕੰਮ ਛਡ ਦਿਤਾ ਜਾਵੇ ਤਾਂ ਅਸੀਂ ਆਪਣੇ ਇਰਾਦਿਆਂ ਵਿਚ ਸਫਲ ਨਹੀਂ ਹੋ ਸਕਦੇ । ਇਸ ਵਿਚ ਕੋਈ ਸ਼ਕ ਨਹੀਂ ਕਿ ਇਸ ਮਹਿਕਮੇ ਵਿਚ ਵੀ ਬਹੁਤ ਸਾਰੇ ਆਦਮੀ ਦਿਆਨਤਦਾਰ ਅਤੇ ਕੰਮ ਕਰਨ ਵਾਲੇ ਹਨ ਪਰ ਭੈੜੇ ਆਦਮੀ ਵੀ ਇਸ ਵਿਚ ਬਹੁਤ ਜ਼ਿਆਦਾ ਹਨ ਅਤੇ ਜੇ ਮੈਂ ਇਹ ਕਹਾਂ ਕਿ ਆਮ ਪੁਲਿਸ ਵਾਲਿਆਂ ਨਾਲੋਂ C.I.D. ਵਾਲੇ ਜ਼ਿਆਦਾ ਰਿਸ਼ਵਤ ਲੈਂਦੇ ਹਨ ਤਾਂ ਕੋਈ ਮੁਬਾਲਗ਼ਾ ਨਹੀਂ ਹੋਵੇਗਾ । ਜੇ ਕਿਸੇ certificate ਦੀ ਤਸਦੀਕ ਕਰਨੀ ਹੋਵੇ ਜਾਂ ਕਿਸੇ ਦਾ ਚਾਲਚਲਨ ਤਸਦੀਕ ਕਰਨਾ ਹੋਵੇ ਤਾਂ ਉਹ ਕੇਸ ਆਮ ਪੁਲਿਸ ਪਾਸ ਵੀ ਜਾਂਦੇ ਹਨ ਅਤੇ C.I.D. ਕੋਲ ਵੀ । C.I.D. ਵਾਲੇ Head Constables ਬਹੁਤ ਥੋੜੇ ਅਜਿਹੇ ਹਨ ਜਿਹੜੇ ਬਿਨਾ ਪੈਸੇ ਲਏ ਤਸਦੀਕ ਕਰਨ । ਸਗੋਂ ਇਨ੍ਹਾਂ ਦੀ ਤਾਂ ਇਕ ਤਰ੍ਹਾਂ ਦੀ

ਇਕ ਫੀਸ ਹੀ ਮੁਕਰੱਰ ਹੈ ਕਿ ਇਤਨੇ ਪੈਸੇ ਦਿਓ ਤਾਂ ਹੀ certificate ਤਸਦੀਕ ਹੋਵੇਗਾ। ਇਨ੍ਹਾਂ ਵਿਚੋਂ ਬਹੁਤ ਸਾਰੀਆਂ ਤਸਦੀਕਾਂ ਕੋਈ ਖਾਸ ਜ਼ਰੂਰੀ ਵੀ ਨਹੀਂ ਹੁੰਦੀਆਂ। ਇਹ ਤਾਂ ਇਕ ਰਸਮੀ ਗਲ ਬਣ ਗਈ ਹੈ ਪਰ ਲੋਕਾਂ ਨੂੰ ਇਨ੍ਹਾਂ ਲਈ ਬੜਾ ਪਰੇਸ਼ਾਨ ਹੋਣਾ ਪੈਂਦਾ ਹੈ, ਕਈ ਤਰ੍ਹਾਂ ਦੀਆਂ ਸਿਫਾਰਸ਼ਾਂ ਲੈ ਜਾਣੀਆਂ ਪੈਂਦੀਆਂ ਹਨ ਜਦੋਂ ਕਿ ਕਿਸੇ ਚਾਲਚਲਨ ਦੀ ਤਸਦੀਕ ਕਰਾਉਣੀ ਹੁੰਦੀ ਹੈ। ਇਸ ਲਈ ਮੈਂ ਇਹ ਚਾਹੁੰਦਾ ਹਾਂ ਕਿ ਇਹ ਵਾਧੂ ਪੈਸੇ ਅਤੇ ਫੀਸ ਲੈਣ ਵਾਲਾ ਜਿਹੜਾ ਰਿਵਾਜ ਹੈ ਇਸ ਨੂੰ ਖਤਮ ਕਰਾਇਆ ਜਾਵੇ ਅਤੇ ਜਿਹੜੇ ਰਿਸ਼ਵਤ ਲੈਣ ਵਾਲੇ ਅਫਸਰ ਹਨ ਉਨ੍ਹਾਂ ਨੂੰ ਚੰਗੀ ਸਜ਼ਾ ਦਿਤੀ ਜਾਵੇ। C.I.D. ਵਾਲਿਆਂ ਦਾ ਕੰਮ ਜਿਹੜਾ ਕਿ ਅੰਗਰੇਜ਼ਾਂ ਦੇ ਵਕਤ ਸਮਝਿਆ ਜਾਂਦਾ ਸੀ, ਹੁਣ ਵੀ ਬਹੁਤ ਹਦ ਤਕ ਇਹ ਸਮਝਿਆ ਜਾਂਦਾ ਹੈ ਕਿ ਉਨ੍ਹਾਂ ਦੀ ਕੇਵਲ ਇਕ ਹੀ duty ਹੈ—ਉਹ ਇਹ ਕਿ ਗਵਰਨਮੈਂਟ ਦੇ ਖਿਲਾਫ ਕਿਸੇ ਕਿਸਮ ਦੀ ਕੋਈ ਤਹਿਰੀਕ ਹੋਵੇ ਜਾਂ ਕੋਈ ਤਕਰੀਰ ਜਾਂ ਕੰਮ ਹੁੰਦਾ ਹੋਵੇ ਤਾਂ ਉਹ department ਉਸ ਦੀ ਰਿਪੋਰਟ ਕਰੇ। ਇਹ ਠੀਕ ਹੈ ਕਿ ਉਹ ਇਸ ਕੰਮ ਨੂੰ ਚੰਗੀ ਤਰ੍ਹਾਂ ਕਰਦੇ ਹਨ ਪਰ ਇਸੇ ਵਿਚ ਹੀ ਉਨ੍ਹਾਂ ਦਾ ਕੰਮ ਖਤਮ ਨਹੀਂ ਹੋ ਜਾਂਦਾ। ਜੇ C.I.D. ਦੇ ਆਦਮੀ ਸਾਡੇ ਪਿੰਡਾਂ ਵਿਚ ਵੀ ਕੰਮ ਕਰ ਰਹੇ ਹੋਣ ਤਾਂ ਇਹ ਕਿਸ ਤਰ੍ਹਾਂ ਨਾਲ ਮੁਮਕਿਨ ਹੋ ਸਕਦਾ ਹੈ ਕਿ ਹਰ ਇਕ ਪਿੰਡ ਵਿਚ ਜਿਥੇ ਇਸ਼ਤੇਮਾਲ ਹੋ ਰਹੀ ਹੋਵੇ ਉਥੇ ਰਿਸ਼ਵਤ ਲਈ ਜਾ ਰਹੀ ਹੋਵੇ, ਜਿਥੇ ਥਾਨਾ ਹੋਵੇ ਉਥੇ ਰਿਸ਼ਵਤ ਲਈ ਜਾ ਰਹੀ ਹੋਵੇ, ਉਸ ਵੇਲੇ C.I.D. ਵਾਲੇ ਕਿਥੇ ਰਹਿੰਦੇ ਹਨ ? ਆਇਆ ਇਨ੍ਹਾਂ ਚੀਜ਼ਾਂ ਦਾ ਉਨ੍ਹਾਂ ਨੂੰ ਪਤਾ ਹੀ ਨਹੀਂ ਲਗਦਾ ਜਾਂ ਇਸ ਨੂੰ ਵੇਖਣਾ ਉਹ ਆਪਣਾ ਕੰਮ ਨਹੀਂ ਸਮਝਦੇ ? ਇਨ੍ਹਾਂ ਹਾਲਤਾਂ ਵਿਚ ਮੈਂ ਬੇਨਤੀ ਕਰਦਾ ਹਾਂ ਕਿ ਇਸ ਪਾਸੇ ਵੀ ਗਵਰਨਮੈਂਟ ਨੂੰ ਧਿਆਨ ਦੇਣਾ ਚਾਹੀਦਾ ਹੈ ਤੇ ਇਸ ਨੂੰ ਜਿਤਨਾ ਜ਼ਿਆਦਾ ਹੋ ਸਕੇ reform ਕਰਨਾ ਚਾਹੀਦਾ ਹੈ।

ਬਾਕੀ Address ਵਿਚ ਸਾਰਿਆਂ ਮਹਿਕਮਿਆਂ ਦੇ ਕੰਮ ਬਾਰੇ ਲਿਖਿਆ ਗਿਆ ਹੈ। ਉਨ੍ਹਾਂ ਵਿਚੋਂ ਬਹੁਤ ਸਾਰੇ ਕੰਮ ਬਹੁਤ ਸ਼ਾਨਦਾਰ ਹਨ। ਮਸਲਨ education ਦੀ expansion ਹੈ। ਇਹ ਚੀਜ਼ ਬੜੀ ਕਾਬਲੇ ਤਾਰੀਫ ਹੈ। ਪਰ ਇਸ ਦੇ ਨਾਲ ਹੀ ਕਈ ਗਲਾਂ ਅਜਿਹੀਆਂ ਆਉਂਦੀਆਂ ਹਨ ਜਿਨ੍ਹਾਂ ਦਾ ਸਾਨੂੰ ਖਾਸ ਤੌਰ ਤੇ ਧਿਆਨ ਰਖਣਾ ਚਾਹੀਦਾ ਹੈ। ਜਿਥੇ ਗਵਰਨਮੈਂਟ ਵਲੋਂ ਸਕੂਲ ਖੁਲਦੇ ਹਨ ਉਥੇ ਸਾਨੂੰ ਇਹ ਵੀ ਖਿਆਲ ਰਖਣਾ ਪਵੇਗਾ ਕਿ ਸੂਬੇ ਵਿਚ private institutions ਵੀ ਬਹੁਤ ਸਾਰੀਆਂ ਖੁਲੀਆਂ ਹੋਈਆਂ ਹਨ। ਇਸ ਨੂੰ regulate ਅਤੇ ਇਨ੍ਹਾਂ ਸਕੂਲਾਂ ਅਤੇ ਕਾਲਜਾਂ ਨੂੰ recognise ਕਰਨ ਦੀ ਲੋੜ ਵਲ ਵੀ ਸਰਕਾਰ ਨੂੰ ਖਾਸ ਧਿਆਨ ਦੇਣਾ ਚਾਹੀਦਾ ਹੈ। ਇਸ ਤੋਂ ਅਲਾਵਾ ਇਹ ਵੀ ਵੇਖਣ ਵਿਚ ਆਇਆ ਹੈ ਕਿ ਉਨ੍ਹਾਂ private institutions ਵਿਚੋਂ ਬਹੁਤ ਸਾਰੀਆਂ ਗ਼ੈਰ ਜ਼ਰੂਰੀ ਵੀ ਹਨ। ਇਸ ਦਾ ਨਤੀਜਾ ਇਹ ਨਿਕਲਦਾ ਹੈ ਕਿ ਜਿਥੇ ਇਕ ਮਾੜਾ ਸਕੂਲ ਜਾਂ ਕਾਲਜ ਆਪ ਨਹੀਂ ਚਲ ਸਕਦਾ ਉਹ ਆਪਣੇ ਨਾਲ ਉਸ area ਦੇ ਇਕ ਚੰਗੇ ਸਕੂਲ ਜਾਂ ਕਾਲਜ ਨੂੰ ਵੀ ਲੈ ਡੁਬਦਾ ਹੈ। ਇਸ ਦੇ ਲਈ ਕੋਈ ਨਾ ਕੋਈ regulations ਹੋਣੇ ਜ਼ਰੂਰੀ ਹਨ। ਕਿਸੇ ਜ਼ਮਾਨੇ ਵਿਚ ਜੇ ਕਿਸੇ ਥਾਂ ਤੇ ਇਕ ਹਾਈ ਸਕੂਲ ਹੁੰਦਾ ਸੀ ਤਾਂ ਉਸ ਦੇ 10 ਮੀਲ ਦੇ radius ਵਿਚ ਹੋਰ ਕੋਈ ਹਾਈ ਸਕੂਲ ਮਨਜ਼ੂਰ ਨਹੀਂ ਸੀ ਕੀਤਾ ਜਾਂਦਾ। ਹੁਣ ਇਹ ਸਿਲਸਿਲਾ ਹੋ ਗਿਆ ਹੈ ਕਿ

[ਪ੍ਰਿੰਸੀਪਲ ਹਰਭਜਨ ਸਿੰਘ]

10 ਮੀਲ ਨਹੀਂ, ਪੰਜ, ਚਾਰ ਜਾਂ ਤਿੰਨ ਤਿੰਨ ਮੀਲ ਦੇ ਅੰਦਰ ਹਾਈ ਸਕੂਲ ਹੋਣਾ ਚਾਹੀਦਾ ਹੈ। ਪਹਿਲੇ ਜਿੱਥੇ ਇਹ ਹੁੰਦਾ ਸੀ ਕਿ ਲੜਕੇ ਅਸਾਨੀ ਨਾਲ ਕਿਸੇ ਚੰਗੇ ਹਾਈ ਸਕੂਲ ਵਿਚ ਜਾ ਸਕਦੇ ਸੀ—ਭਾਵੇਂ ਉਹ ਕੁਝ ਦੂਰ ਹੀ ਹੁੰਦਾ—ਹੁਣ ਉਹ ਨੇੜੇ ਹੋਣ ਕਰਕੇ ਮਾੜੇ ਸਕੂਲਾਂ ਵਿਚ ਫਸ ਜਾਂਦੇ ਹਨ ਜਿਸਦਾ ਸਿੱਟਾ ਇਹ ਹੋਇਆ ਹੈ ਕਿ ਅਗਲੀ generation ਨੂੰ ਫਾਇਦਾ ਪਹੁੰਚਣ ਦੀ ਬਜਾਇ ਨੁਕਸਾਨ ਪਹੁੰਚ ਰਿਹਾ ਹੈ। ਅਜਿਹੀ ਹਾਲਤ ਨਾ ਹੁੰਦੀ ਤਾਂ ਇਹ ਵੀ ਫਾਇਦਾ ਹੁੰਦਾ ਕਿ ਜਿਹੜੇ ਸਕੂਲ ਚਲ ਰਹੇ ਹਨ ਉਹ ਚੰਗੇ ਤੇ ਮਜ਼ਬੂਤ ਪੈਰਾਂ ਤੇ ਹੁੰਦੇ। ਹੁਣ ਦੇ ਸਕੂਲਾਂ ਦੀ ਹਾਲਤ ਕੀ ਹੈ ? ਹਾਈ ਸਕੂਲਾਂ ਤਕ ਦਾ ਇਹ ਹਾਲ ਹੈ ਕਿ ਕਈਆਂ ਸਕੂਲਾਂ ਦੀ buildings ਹੀ ਨਹੀਂ। ਲੜਕੇ ਬੈਠੇ ਹੋਏ ਹਨ ਤਾਂ teachers trained ਨਹੀਂ, qualified ਨਹੀਂ। ਉਹ ਆਪਣੇ ਸਕੂਲਾਂ ਨੂੰ ਚਲਾਈ ਜਾਂਦੇ ਹਨ ਪਰ ਉਨ੍ਹਾਂ ਨੂੰ ਇਹ ਨਹੀਂ ਪਤਾ ਕਿ ਕਿਤਨੀ ਦੇਰ ਤਕ ਇਹ ਚਲ ਵੀ ਸਕੇਗਾ। ਪਰ ਮੈਂ ਇਤਨਾ ਜ਼ਰੂਰ ਜਾਣਦਾ ਹਾਂ ਕਿ ਜਿਤਨੀ ਦੇਰ ਤਕ ਅਜਿਹੇ ਸਕੂਲ ਕਾਇਮ ਰਹਿਣਗੇ ਕਈਆਂ ਬਚਿਆਂ ਨੂੰ ਬਹੁਤ ਭਾਰੀ ਨੁਕਸਾਨ ਹੋਵੇਗਾ। ਕਈ ਬਹੁਤ ਹੋਸ਼ਿਆਰ ਲੜਕੇ ਹੁੰਦੇ ਹਨ ਪਰ ਸਿਰਫ ਮਾੜੇ ਸਕੂਲਾਂ ਵਿਚ ਫਸ ਜਾਣ ਕਰਕੇ ਰਹਿ ਜਾਂਦੇ ਹਨ ; ਉਨ੍ਹਾਂ ਦੀ ਲਿਆਕਤ ਦਾ ਵਿਕਾਸ ਨਹੀਂ ਹੁੰਦਾ। ਇਸ ਲਈ ਇਸ ਚੀਜ਼ ਨੂੰ regulate ਕਰਨ ਦੀ ਬਹੁਤ ਜ਼ਿਆਦਾ ਲੋੜ ਹੈ।

ਇਸ ਦੇ ਨਾਲ ਨਾਲ ਹੀ ਸਾਨੂੰ ਤਾਲੀਮ ਦੇ ਮਿਆਰ ਵਲ ਵੀ ਧਿਆਨ ਦੇਣਾ ਹੈ। ਇਸ ਵੇਲੇ ਇਹ ਬਜਾਇ ਤਰੱਕੀ ਕਰਨ ਦੇ ਡਿਗ ਰਿਹਾ ਹੈ। ਮੈਂ ਸਮਝਦਾਂ ਹਾਂ ਕਿ ਜਿਤਨੇ ਵੀ ਲੋਕਾਂ ਦਾ ਤਾਲੀਮ ਨਾਲ ਤਅੱਲੁਕ ਹੈ ਉਹ ਮੇਰੇ ਨਾਲ ਇਸ ਗਲ ਵਿਚ ਇਤਫਾਕ ਕਰਨਗੇ ਕਿ ਇਸ ਵੇਲੇ ਇਸ ਪਹਿਲੂ ਵਲ ਵੀ ਬਹੁਤ ਘਟ ਕੋਸ਼ਿਸ਼ ਹੋ ਰਹੀ ਹੈ। ਲੋੜ ਇਸ ਚੀਜ਼ ਦੀ ਹੈ ਕਿ standard of education ਵਿਚ ਜਿਹੜੀ ਗਿਰਾਵਟ ਆ ਰਹੀ ਹੈ ਉਸ ਨੂੰ ਰੋਕਿਆ ਜਾਵੇ। ਮੈਂ ਸਮਝਦਾ ਹਾਂ ਕਿ ਇਸ deterioration ਨੂੰ ਰੋਕਨ ਲਈ ਕੋਈ ਕਮੇਟੀ ਬਣਾਈ ਜਾਏ, ਚੰਗੇ ਚੰਗੇ educationists, experienced Headmasters ਅਤੇ Principals ਨੂੰ ਬੁਲਾਇਆ ਜਾਵੇ ਜਿਹੜੇ ਕਿ ਮਿਲ ਕੇ ਇਹ ਸੋਚਣ ਕਿ ਕਿਵੇਂ ਇਸ ਚੀਜ਼ ਦਾ ਪਿੱਛਾ ਕੀਤਾ ਜਾ ਸਕਦਾ ਹੈ ਅਤੇ ਤਾਲੀਮ ਦੇ standard ਨੂੰ ਜਿਸ ਉਪਰ ਕਿ ਇਤਨਾ ਰੁਪਿਆ ਖਰਚ ਕੀਤਾ ਜਾ ਰਿਹਾ ਹੈ ਉਸ ਨੂੰ ਕਿਵੇਂ ਉੱਚਾ ਚੁਕਿਆ ਜਾ ਸਕਦਾ ਹੈ।

ਨਾਲ ਹੀ ਇਸ ਵੇਲੇ students ਵਿਚ indiscipline ਦੀ ਵੀ ਇਕ ਬੜੀ ਭਾਰੀ ਸ਼ਕਾਇਤ ਹੈ। ਇਸ ਬਾਰੇ ਵੀ ਗਵਰਨਮੈਂਟ ਨੂੰ ਸੋਚਣਾ ਚਾਹੀਦਾ ਹੈ ਕਿ ਕਿਵੇਂ ਰੋਕਿਆ ਜਾਏ। ਕਈ ਵਾਰੀ political parties ਵਲੋਂ ਸਕੂਲ ਅਤੇ ਕਾਲਿਜ ਦੇ students ਨੂੰ ਮਾਮੂਲੀ ੨ ਮਤਲਬ ਲਈ strikes ਲਈ ਉਕਸਾਇਆ ਜਾਂਦਾ ਹੈ। ਇਹ ਤਾਂ ਪਤਾ ਨਹੀਂ ਕਿ ਇਸ ਨਾਲ ਉਨ੍ਹਾਂ political parties ਦਾ ਕਿਤਨਾ ਕੁ ਮਤਲਬ ਸਰਦਾ ਹੈ ਪਰ ਇਹ ਇਕ fact ਹੈ ਕਿ ਇਸ ਨਾਲ ਲੜਕਿਆਂ ਦੇ ਚਾਲ ਚਲਨ ਤੇ ਬਹੁਤ ਬੁਰਾ ਅਸਰ ਪੈਂਦਾ ਹੈ। ਹੁਣ ਗਵਰਨਮੈਂਟ ਵਲੋਂ ਸਕੂਲਾਂ ਵਿਚ N.C.C. ਅਤੇ A.C.C. ਦੀ training ਦਾ ਪ੍ਰਬੰਧ ਕੀਤਾ ਗਿਆ ਹੈ। ਇਹ ਬੜਾ ਸ਼ਾਨਦਾਰ ਕੰਮ ਹੈ ਅਤੇ ਇਸ ਨਾਲ ਬਚਿਆਂ

ਦੀ life ਕਾਫੀ disciplined ਹੋ ਰਹੀ ਹੈ—ਉਨ੍ਹਾਂ ਦੇ ਚਾਲ ਚਲਨ ਦੀ ਕਾਫੀ improvement ਹੋ ਰਹੀ ਹੈ। ਮੈਂ ਇਹ ਚਾਹਾਂਗਾ ਕਿ ਇਸ ਨੂੰ ਬਹੁਤ ਜ਼ਿਆਦਾ ਵਸੀਹ ਪੈਮਾਨੇ ਤੇ ਕਾਇਮ ਕੀਤਾ ਜਾਵੇ ਅਤੇ ਜਿਨ੍ਹਾਂ ਸਕੂਲਾਂ ਅਤੇ ਕਾਲਜਾਂ ਨੂੰ ਇਹ troops ਨਹੀਂ ਮਿਲੇ ਉਨ੍ਹਾਂ ਨੂੰ ਮਿਲਣੇ ਚਾਹੀਦੇ ਹਨ। ਇਸ ਤੋਂ ਅਲਾਵਾ ਜਿਨ੍ਹਾਂ ਸਕੂਲਾਂ ਅਤੇ ਕਾਲਜਾਂ ਵਿਚ ਇਨ੍ਹਾਂ troops ਦੇ ਵਧਾਏ ਜਾਣ ਦੀ ਗੁੰਜਾਇਸ਼ ਜਾਂ ਲੋੜ ਹੈ ਉਥੇ ਦੋ, ਤਿੰਨ, ਚਾਰ ਜਿਨੇ ਵੀ ਜ਼ਿਆਦਾ ਲੋੜ ਹੋਵੇ ਦਿਤੇ ਜਾਣ। ਇਹ ਠੀਕ ਹੈ ਕਿ ਇਸ ਕੰਮ ਤੇ ਗਵਰਨਮੈਂਟ ਦਾ ਬਹੁਤ ਜ਼ਿਆਦਾ ਰੁਪਿਆ ਖਰਚ ਹੋ ਰਿਹਾ ਹੈ ਪਰ ਇਸ ਚੀਜ਼ ਨੂੰ ਵੀ ਵਧਾਉਣ ਦੀ ਵਕਤ ਦੀ ਮੰਗ ਹੈ।

ਇਸ ਤੋਂ ਅਲਾਵਾ ਸਕੂਲਾਂ ਅਤੇ ਕਾਲਜਾਂ ਵਿਚ moral ਅਤੇ religious training ਦਾ ਇੰਤਜ਼ਾਮ ਹੋਣਾ ਵੀ ਬੜਾ ਜ਼ਰੂਰੀ ਹੈ। ਉਹ ਸਕੂਲ ਜਿਹੜੇ ਕਿ religious societies ਰਾਹੀਂ ਖੁਲ੍ਹੇ ਹੋਏ ਹਨ ਉਨ੍ਹਾਂ ਵਿਚ ਵੀ ਧਾਰਮਕ ਤਾਲੀਮ ਨਾ ਹੋਣ ਦੇ ਬਰਾਬਰ ਹੈ। ਜੇਕਰ ਕਿਧਰੇ ਇਹ ਸ਼ਿਕਸ਼ਾ ਦਿੱਤੀ ਵੀ ਜਾਂਦੀ ਹੈ ਤਾਂ ਇਹ ਬਿਲਕੁਲ ਇਕ ਰਸਮੀ ਤੌਰ ਤੇ ਹੈ ਜਿਸ ਨਾਲ ਬਚਿਆਂ ਦੇ ਚਾਲ ਚਲਨ ਤੇ ਕੋਈ ਵੀ ਅਸਰ ਨਹੀਂ ਪੈਂਦਾ। ਇਸ ਲਈ ਵੀ ਸਕੂਲਾਂ ਅਤੇ ਕਾਲਜਾਂ ਵਿਚ ਖਾਸ ਚੁਣੇ ਹੋਏ ਤੇ ਚੰਗੇ ਆਦਮੀ ਲਗਾਣੇ ਚਾਹੀਦੇ ਹਨ। ਉਹ ਨਿਹਾਇਤ ਲਾਇਕ ਆਦਮੀ ਹੋਣੇ ਚਾਹੀਦੇ ਹਨ ਜਿਹੜੇ ਲੜਕੇ ਲੜਕੀਆਂ ਦੀ respect command ਕਰਦੇ ਹੋਣ। ਹੁਣ ਇਹ ਹਾਲਤ ਹੈ ਕਿ ਜਿਸ ਸਕੂਲ ਵਿਚ ਵੀ ਇਸ ਚੀਜ਼ ਦਾ ਇੰਤਜ਼ਾਮ ਹੈ ਵੀ ਉਥੇ ਉਸ ਆਦਮੀ ਨੂੰ ਲਗਾਇਆ ਜਾਂਦਾ ਹੈ ਜਿਹੜਾ ਬਿਲਕੁਲ ਨਿਕੰਮਾ ਹੋਵੇ। ਜਿਸ ਆਦਮੀ ਦਾ ਆਪਣਾ ਹੀ ਇਹ ਹਾਲ ਹੋਵੇ ਉਸ ਦਾ ਬਚਿਆਂ ਤੇ ਕੀ ਅਸਰ ਪੈ ਸਕਦਾ ਹੈ ਤੇ ਉਹ ਉਸ ਦੀ ਕਿਵੇਂ respect ਕਰ ਸਕਦੇ ਹਨ ? ਇਸ ਲਈ ਇਸ ਮਕਸਦ ਲਈ ਵੀ ਕਾਬਲ ਆਦਮੀ ਹੋਣੇ ਚਾਹੀਦੇ ਹਨ; ਉਨ੍ਹਾਂ ਤੇ ਖਰਚ ਭਾਵੇਂ ਕਿਤਨਾ ਹੀ ਕਿਉਂ ਨਾ ਹੋ ਜ਼ਾਵੇ।

ਆਜ਼ਾਦੀ ਤੋਂ ਪਹਿਲਾਂ ਜਦ ਇਹ ਮਜ਼ਹਬੀ ਤਾਲੀਮ ਸਕੂਲਾਂ ਜਾਂ ਕਾਲਜਾਂ ਵਿਚ ਦਿੱਤੀ ਜਾਂਦੀ ਸੀ ਤਾਂ ਜਿਹੜੇ teacher ਧਾਰਮਿਕ ਸ਼ਿਖਸ਼ਾ ਦਿੰਦੇ ਸਨ ਉਨ੍ਹਾਂ ਦੀ ਤਨਖਾਹ grant ਵਿਚ ਨਹੀਂ ਸੀ ਗਿਣੀ ਜਾਂਦੀ ਇਸ ਕਰ ਕੇ ਇਸ ਕੰਮ ਲਈ ਚੰਗੇ ਆਦਮੀਆਂ ਨੂੰ ਨਹੀਂ ਲਾਇਆ ਜਾਂਦਾ ਸੀ। ਪਰ ਹੁਣ ਸਾਡੀ ਗਵਰਨਮੈਂਟ ਨੂੰ ਇਸ ਮਤਲਬ ਲਈ grant ਦੇਣੀ ਚਾਹੀਦੀ ਹੈ।

ਫੇਰ ਹਸਪਤਾਲਾਂ ਵਿਚ ਦਵਾਈਆਂ ਘਟ ਹੁੰਦੀਆਂ ਹਨ ਇਸ ਗਲ ਦਾ ਜ਼ਿਕਰ ਕਈ ਵਾਰ ਕੀਤਾ ਜਾ ਚੁਕਿਆ ਹੈ। ਕਈ ਥਾਵਾਂ ਤੇ ਸਰਕਾਰੀ dispensaries ਵਿਚ ਕਿਨੇ ਹੀ ਚਿਰ ਤੋਂ ਡਾਕਟਰ ਵੀ ਨਹੀਂ ਹਨ ਜਿਸ ਦੀ ਇਹ ਵਜ੍ਹਾ ਹੈ ਕਿ ਗਵਰਨਮੈਂਟ ਡਾਕਟਰਾਂ ਨੂੰ ਤਨਖਾਹਵਾਂ ਥੋੜੀਆਂ ਦਿੰਦੀ ਹੈ ਜਿਸ ਕਰ ਕੇ ਕਿ ਉਹ ਸ਼ਹਿਰ ਵਿਚ private practice ਕਰਦੇ ਰਹਿਣਾ ਪਸੰਦ ਕਰਦੇ ਹਨ ਅਤੇ ਇਨ੍ਹਾਂ ਤਨਖਾਵਾਂ ਤੇ ਪਿੰਡਾਂ ਵਿਚ ਨਹੀਂ ਜਾਂਦੇ।

ਗਵਰਨਮੈਂਟ ਨੂੰ ਇਸ ਪਾਸੇ ਧਿਆਨ ਦੇਣਾ ਚਾਹੀਦਾ ਹੈ। ਇਸੇ ਤਰ੍ਹਾਂ roads ਅਤੇ canals ਦੇ ਬਾਰੇ ਲੋਕਾਂ ਦੀਆਂ ਸ਼ਿਕਾਇਤਾਂ ਹਨ। ਇਹ ਠੀਕ ਹੈ ਕਿ ਜਿਹੜਾ ਨਵਾਂ Five-Year Plan ਬਣਾਇਆ ਗਿਆ ਹੈ ਉਸ ਨਾਲ ਬੜੇ ਇਲਾਕਿਆਂ ਵਿਚ ਤਰੱਕੀ ਹੋਵੇਗੀ।

लेकिन मैं इस इमत्याज़ को नहीं समझ सका । जहां तक करनाल जिला और अम्बाला डिवीजन के दूसरे इज़ला का ताल्लुक है, सोनीपत तहसील में भी ऐसे floods आये और तुग़यानी से नुकसान हुआ । बहुत से मकानात गिर गये । बहुत से गांव की फसलें तबाह हो गई मगर उन लोगों से इमतियाज़ी सलूक क्यों किया गया ? क्यों न वह हुक्म जो गुरदासपुर और अमृतसर के लिये जारी हुआ बाकी के लोगों के लिये भी जारी किया गया ? यह बात मैं नहीं समझ सका । मैं गवर्नमेंट से और चीफ मिनिस्टर साहिब से अपील करूंगा कि यह ठीक है कि जहां तक तुग़यानी की वजह से लोगों को मदद देने का सवाल है इस से इनकार नहीं किया जा सकता कि आज तक इस से पहले किसी गवर्नमेंट ने लोगों की इतनी मदद नहीं की । लेकिन जहां तक remission का सवाल है, आबयाना की माफी का सवाल है, मैं समझता हूं कि जो flood affected लोग हैं, जिन्हें बारिश की वजह से तकलीफ पहुंची है उन सब के साथ यकसां सलूक किया जाना चाहिये । इस flood के सिलसिले में मैं अर्ज़ करना चाहता हूं कि आप साहिबान को मालूम है कि floods की वजह से लोगों की फसलें तबाह हुईं और बहुत से लोग मज़लूम थे, उन को सर्दी के मौसम में काम न मिला, मज़दूर के पास ज़मीन न रही, इसलिए गवर्नमेंट ने relief works जारी किये । Rohtak के लिये एक लाख रुपये की ग्रांट इस गर्ज़ के लिये भेजी गई ताकि relief works जारी कर दिये जायें और मज़दूरों को काम मिल सके । यह एक लाख रुपये की रकम एक डेढ़ महीने से पहुंची हुई है और मैं चीफ मिनिस्टर साहिब और दूसरे अरकान के नोटिस में यह बात लाना चाहता हूं कि इस रकम में से मुश्किल से दो चार हज़ार रुपए अभी तक खर्च हुए होंगे और कोई मुअस्सर कदम अभी तक नहीं उठाया गया । ऐन मुमकिन है कि यह महीना खत्म होने पर यह रकम unspent वापस कर दी जाये । मैं कहूंगा कि जहां गवर्नमेंट मज़दूरों को रोज़गार देने के लिए रुपया डिप्टी कमिशनर साहिबान की disposal पर रखती है वहां साथ साथ यह भी सोचने की ज़रूरत है कि आया उन के पास staff है जिस के ज़रिए वे रुपया distribute कर सकें । जब डिप्टी कमिश्नर साहिब से बात चीत की कि roads के लिये रुपया खर्च करो तो उन्होंने कहा कि हमारे पास Overseers नहीं इसलिए मामला गवर्नमेंट के पास refer किया गयाहै कि P.W.D. के S.D.Os. की मदद से यह रुपया खर्च करने का इन्तज़ाम किया जाये मगर गवर्नमेंट ने कहा है कि उन के पास staff ही नहीं । यह रुपया emergency के लिये मंज़ूर किया गया था, भूकों को रोज़गार देने के लिये यह रुपया मंज़ूर किया गया था । तो अगर इसे किसी plan के बग़ैर वापस कर दिया जाये तो यह कोई अच्छी बात नहीं होगी । मैं गवर्नमेंट से दरख़ास्त करूंगा कि वह इस तरफ ध्यान दे ।

स्पीकर साहिब, मैं एक और गुज़ारिश करना चाहता हूं कि जहां गवर्नर साहिब ने अपने एड्रेस में बहुत सी अच्छी अच्छी बातें की हैं गवर्नमेंट की कारकरदगी के मुतअल्लिक वहां एक बात का इशारा नहीं किया कि गवर्नमेंट low-paid employees को relief देने के मुतअल्लिक क्या कार्रवाई करने का इरादा रखती है । उन में इस वक्त बहुत बेचैनी पाई जाती है क्योंकि, स्पीकर साहिब, आप जानते हैं कि इन लोगों को 50, 60 या 100 रुपये माहवार में बसर औकात होना मुश्किल है । इस की तरफ पिछली गवर्नमेंट ने कोई ध्यान नहीं दिया । जब कांग्रेस गवर्नमेंट ने 1952 में हकूमत की बागडोर अपने हाथ

[श्री रिजक राम]

में सम्भाली तो थोड़ा बहुत relief उन को दिया है। मैं समझता हूं कि जब हम socialist pattern की तरफ कदम उठा रहे हैं और हमारी पालिसी का नसबुलऐन समाजवादी ढांचा कायम करना है तो बड़े और छोटे सरकारी मुलाज़मों की तनखाहों में इतनी disparity नहीं होनी चाहिये। अगर यह disparity कायम रहे तो यह हमारे उस नसबुलऐन के खिलाफ बात है। मैं उम्मीद करता हूं कि हमारी गवर्नमेंट इस तरफ जल्दी से जल्दी अपना कदम उठायेगी। इन अलफाज़ के साथ मैं गवर्नर साहिब के ऐड्रेस और Resolution की ताईद करता हूं।

**अध्यक्ष महोदय** : जिन मैम्बर साहिबान को गवर्नर साहिब के ऐड्रेस पर बोलने का मौका नहीं मिला उन्हें Budget की general discussion के मौका पर time दिया जायेगा।

(Those hon. Members who have not been able to speak on the Governor's Address, will be given an opportunity at the time of general discussion of the Budget.)

**ਸਰਦਾਰ ਗੁਰਦਿਆਲ ਸਿੰਘ** (ਕਰਤਾਰਪੁਰ) : ਸਪੀਕਰ ਸਾਹਿਬ, ਗਵਰਨਰ ਸਾਹਿਬ ਨੇ ਆਪਣੇ ਐਡਰੇਸ ਵਿਚ ਪਿਛਲਿਆਂ ਚਾਰ ਸਾਲਾਂ ਦੀਆਂ achievements ਦੱਸੀਆਂ ਹਨ ਤੇ ਓਹ limitations ਵੀ ਵਿਸਥਾਰ ਨਾਲ ਦੱਸੀਆਂ ਹਨ ਜਿਨ੍ਹਾਂ ਕਾਰਨ ਗਵਰਨਮੇਂਟ ਕੁਝ ਕੰਮ ਪੂਰੇ ਨਹੀਂ ਕਰ ਸਕੀ। ਕਈ ਮੇਂਬਰ ਸਾਹਿਬਾਨ ਨੇ ਇਨ੍ਹਾਂ achievements ਦੇ ਖਿਲਾਫ ਰਾਇ ਪ੍ਰਗਟ ਕੀਤੀ ਹੈ ਤੇ ਕਿਹਾ ਹੈ ਕਿ ਇਹ achievements ਕਾਫੀ ਨਹੀਂ ਪਰ ਮੈਂ ਸਮਝਦਾ ਹਾਂ ਕਿ ਇਨ੍ਹਾਂ ਪਿਛਲਿਆਂ ਚੌਂਹ ਸਾਲਾਂ ਵਿਚ ਜਿਹੜੀਆਂ achievements ਸਾਡੀ ਸਰਕਾਰ ਨੇ ਕੀਤੀਆਂ ਹਨ ਉਹ ਕਾਫੀ ਹਨ। ਪਰ ਇਸ ਮੁਆਮਲੇ ਤੇ ਵਿਚਾਰਾਂ ਦਾ ਫਰਕ ਹੋ ਸਕਦਾ ਹੈ। ਹੁਣ ਮੈਂ ਕੇਵਲ ਗਵਰਨਰ ਸਾਹਿਬ ਦੇ ਐਡਰੇਸ ਵਿਚ ਇਕ ਫਿਕਰੇ ਦੀ ਮਹਤਤਾ ਪ੍ਰਗਟ ਕਰਨੀ ਚਾਹੁੰਦਾ ਹਾਂ ਜਿਸ ਦੀ ਬਾਬਤ ਕਿ ਇਸ ਸਭਾ ਦੇ ਸਰਕਾਰੀ ਪਾਰਟੀ ਦੇ ਮੇਂਬਰਾਂ ਤੇ Opposition ਦੇ ਮੇਂਬਰਾਂ ਦੇ ਵਿਚਾਰਾਂ ਵਿਚ ਬਹੁਤ ਮੱਤ ਭੇਦ ਹੈ। ਮੈਂ ਇਸ ਨੂੰ ਸੁਲਝਾਉਣ ਦਾ ਜਤਨ ਕਰਾਂਗਾ। ਇਸ ਲਈ ਮੈਂ ਆਪ ਨੂੰ ਐਡਰੇਸ ਵਿਚੋਂ ਕੁਝ sentences ਪੜ੍ਹ ਕੇ ਸੁਣਾਉਂਦਾ ਹਾਂ।

Before I take this subject, I would like to mention one very significant fact which has taken place only recently, and it is, that I have a new Council of Ministers headed by Sardar Partap Singh Kairon. I have no doubt that the new Ministry will enjoy your confidence to the fullest and that with his determination and your unstinted support, Sardar Partap Singh Kairon will be able to carry out his, now well known, nine-point programme.

ਸਪੀਕਰ ਸਾਹਿਬ, ਮੈਂ ਵੇਖਦਾ ਹਾਂ ਤੇ ਹਾਊਸ ਨੂੰ ਵੀ ਇਹ ਸਮਝਣਾ ਚਾਹੀਦਾ ਹੈ ਕਿ *prima facie* there does not seem anything significant in the change। ਇੰਗਲੈਂਡ ਵਿਚ ਵੀ ਇਹ ਹੀ ਦਸਤੂਰ ਹੈ ਕਿ ਬਾਦਸ਼ਾਹ ਮਰ ਜਾਂਦਾ ਹੈ ਤੇ ਦੂਜਾ ਤਖਤ ਤੇ ਬੈਠਦਾ ਹੈ ਤਾਂ ਕਿਹਾ ਜਾਂਦਾ ਹੈ—

The King is dead. Long live the King.

ਇਸੇ ਤਰ੍ਹਾਂ ਇਥੇ ਵੀ ਕੇਵਲ Ministry ਹੀ change ਹੋਈ ਹੈ ਪਰ ਪਾਰਟੀ ਤਾਂ ਉਹ ਹੀ ਹੈ । ਜਿਹੜੀਆਂ achievements ਐਡਰੈਸ ਵਿਚ ਬਿਆਨ ਕੀਤੀਆਂ ਗਈਆਂ ਹਨ, specially in many fields and not in one field, ਮੈਂ ਸਮਝਦਾ ਹਾਂ ਕਿ ਉਹ ਕਾਫੀ ਹਨ । ਜਿਹੜੀਆਂ ਤਬਦੀਲੀਆਂ ਕਿਸੇ ਮੁਲਕ ਵਿਚ ਆਉਂਦੀਆਂ ਹਨ ਉਹ Ministry ਦੀ ਬਦੌਲਤ ਆਉਂਦੀਆਂ ਹਨ । ਉਨ੍ਹਾਂ ਤਬਦੀਲੀਆਂ ਦੇ ਕਾਰਨ ਮੁਲਕ ਦਾ ਨਾਂ ਅਤੇ ਪਬਲਿਕ ਦਾ ਨਾਂ ਰੌਸ਼ਨ ਹੁੰਦਾ ਹੈ । ਗਵਰਨਰ ਸਾਹਿਬ ਨੇ ਆਪਣੇ ਐਡਰੈਸ ਵਿਚ ਪਿਛਲੀ ਮਨਿਸਟਰੀ ਦੇ ਸ਼ਾਨਦਾਰ ਕਾਰਨਾਮੇ ਬਿਆਨ ਕੀਤੇ ਹਨ ਤੇ ਫੇਰ ਆਦਮੀ ਹੈਰਾਨ ਹੁੰਦਾ ਹੈ ਕਿ what was the necessity for the change of Ministry at this juncture. ਮੈਂ ਇਸ point ਨੂੰ ਵਿਸਥਾਰ ਨਾਲ ਦੱਸਣਾ ਚਾਹੁੰਦਾ ਹਾਂ ।

ਪ੍ਰਧਾਨ ਜੀ, ਅੱਜ ਕੱਲ੍ਹ 20th century ਵਿਚ atomic age ਦਾ ਦੌਰ ਦੌਰਾ ਹੈ । ਇਸ ਸਮੇਂ ਭਾਵੇਂ ਕੋਈ ਵੀ ਹੋਵੇ especially in the political field ਜਿਹੜੇ ਵੀ ਅਸੀਂ ਵਾਅਦੇ ਕਰਦੇ ਹਾਂ they should be fulfilled with lightening rapidity.

**अध्यक्ष महोदय** : आप concrete तौर पर कोई suggestion दे दें । फिर Chief Minister साहिब ने जवाब देना है ।

(The hon. Member may make some concrete suggestion. Thereafter the Chief Minister has to reply to the debate.)

**ਸਰਦਾਰ ਗੁਰਦਿਆਲ ਸਿੰਘ** : ਜਦੋਂ ਅਸੀਂ ਵੇਖਦੇ ਹਾਂ ਕਿ change ਹੋਈ ਹੈ ਤਾਂ ਸਾਨੂੰ ਸ਼ਾਹ ਆਰਥਰ ਦੇ ਅੰਤ ਸਮੇਂ ਦੇ ਲਫ਼ਜ਼ਾਂ ਦੀ ਯਾਦ ਆਉਂਦੀ ਹੈ ਜੋ Lord Tennyson ਨੇ ਇਕ ਬੰਦ ਵਿਚ ਇਸ ਤਰ੍ਹਾਂ ਕਹੇ ਹਨ—

> "Old order changeth yielding place to new for God fulfils himself in many ways lest one good custom should corrupt the world."

ਜਦੋਂ ਅਸੀਂ ex-Ministers ਦੀਆਂ ਖੁਲ੍ਹੀਆਂ ਅੱਖਾਂ ਅਤੇ blank faces ਵੱਲ ਵੇਖਦੇ ਹਾਂ ਤਾਂ ਸਾਡੀਆਂ feelings accentuate ਹੋ ਜਾਂਦੀਆਂ ਹਨ ਅਤੇ ਸਾਨੂੰ Shakespeare ਦੀ ਕਹੀ ਹੋਈ ਗੱਲ ਯਾਦ ਆਉਂਦੀ ਹੈ—

> "They that stand high have many winds to shake them ; and if they fall, they dash themselves to pieces."

ਸਪੀਕਰ ਸਾਹਿਬ, ਇਹ ਕੋਈ ex-Chief Minister ਸਾਹਿਬ ਉਪਰ reflection ਨਹੀਂ ਹੈ । ਉਨ੍ਹਾਂ ਨੂੰ ਇਹ ਗੱਲ personal ਨਹੀਂ ਸਮਝਣੀ ਚਾਹੀਦੀ । ਜਿਸ ਵੇਲੇ ਮੈਂ ਉਨ੍ਹਾਂ ਦੀਆਂ lean necks ਅਤੇ loose collar ਵੇਖਦਾ ਹਾਂ ਤਾਂ ਇਉਂ ਲਗਦਾ ਹੈ ਕਿ—

ਮਨ ਨਾ ਕਰਦਮ ਸ਼ੁਮਾ ਹਜ਼ਰ ਬਕੁਨੰਦ

It is an advice to the effect that ਅਸੀਂ ਗਲਤੀਆਂ ਕੀਤੀਆਂ । ਅਸੀਂ ਟਾਈਮ ਦੇ ਨਾਲ ਨਹੀਂ ਰਲ ਸਕੇ ।

[ਸਰਦਾਰ ਗੁਰਦਿਆਲ ਸਿੰਘ]

It is not personal. ਇਕ ਵਾਰ ਇਕ article ਨਿਕਲਿਆ ਸੀ ਕਿ ਆਮ public ਦੀਆਂ feelings ਹਨ ਕਿ our leaders want to stick to offices. Western countries ਵਿਚ ਈਜ਼ੰ ਨਹੀਂ ਹੈ ... ...

> "Though they are teetotallers yet they are intoxicated by the concentration of executive power in their hands. While in office they behave as masters and not as servants of the people and when they quit office they become prematurely old. Bereft of power they redouble their efforts to regain their lost glory and thus outwardly on behalf of the public whose champion they become overnight, they try to pinprick and puncture the new incumbent in office."

**Mr. Speaker:** I cannot allow the speech to be read.

**ਸਰਦਾਰ ਗੁਰਦਿਆਲ ਸਿੰਘ :** ਜਨਾਬ, ਮੈਂ ਕਿਸੇ ਉਪਰ personal attack ਨਹੀਂ ਕਰਦਾ। ਮੇਰਾ ਮਤਲਬ ਹੈ ਕਿ public ਨੂੰ ਮੁਗ਼ਾਲਤਾ ਲਗਦਾ ਹੈ, ਉਹ ਸਮਝਦੀ ਹੈ. . . . Sir, the public feels that we in Punjab lack greatness and hanker after and try to grab political offices.

**Mr. Speaker:** How is it relevant ?

**ਸਰਦਾਰ ਗੁਰਦਿਆਲ ਸਿੰਘ :** ਮੈਂ ਅਰਜ਼ ਕਰ ਰਿਹਾ ਹਾਂ ਕਿ ਇਹ personal ਨਹੀਂ ਹੈ ਕਿਸੇ ਖਾਸ ਪਾਰਟੀ ਦੇ ਮੁਤੱਲਿਕ ਨਹੀਂ ਹੈ।

**Mr. Speaker:** There is no question of any person or party. We are discussing the Governor's Address.

**Sardar Gurdial Singh :** Now I wish to quote some passages from Conwell's lecture "Acres of Diamonds". I may mention here that this lecture has been delivered by him over 7,000 times.

Now I will read out those passages. They are like this :—

> "The greatest error in judging great men is that we think that they always hold an office. It is not necessary that they should hold an office and yet that is the popular idea. We must teach that men are great only on their intrinsic value and not on the position that they may incidentally happen to occupy."

> "This is a Government of the people and by the people and for the people and not for the office holder and if the people in this country rule as they always should rule, then the office holder is only the servant of the people. The Bible says....

**Mr. Speaker :** The hon. Member is quoting scriptures (*Laugther*).

**Sardar Gurdial Singh :** The Bible says—

> "the servant cannot be greater than the master."

Again the Bible says—

> "He that is sent cannot be greater than him who sent him".

> "In this country, the people are masters and the office holders can never be greater than the people. They should be honest servants of the people but they are not our greatest men.

Young men should remember that they never heard of a great man holding any political office in this country unless he took that office at the expense of himself. It is a loss to every great man to take a public office in our country. Young men should bear in mind that they cannot be made great by a political election."

**Mr. Speaker** : I must confess that I am utterly unable to understand what the hon. Member is saying. I have lost my patience even. (*Laughter*)

**ਸਰਦਾਰ ਗੁਰਦਿਆਲ ਸਿੰਘ** : ਇਹ especially ਸਾਡੀਆਂ conditions ਉਪਰ applicable ਹੈ । ( *Interruptions*)

**अध्यक्ष महोदय** : आप ने 10 मिनट अपने भी ले लिये हैं और 5 मिनट आप को चीफ मिनिस्टर साहिब ने भी दिये हैं लेकिन आपने अभी तक कोई relevant बात नहीं की ।

(You have utilized your own ten minutes and the Chief Minister has also allowed you five minutes from his own time, but so far you have not said anything relevant.)

**ਮੁਖ ਮੰਤਰੀ** ( ਸਰਦਾਰ ਪ੍ਰਤਾਪ ਸਿੰਘ ਕੈਰੋਂ ) ਸਪੀਕਰ ਸਾਹਿਬ, ਗਵਰਨਰ ਸਾਹਿਬ ਦੇ ਭਾਸ਼ਨ ਉਪਰ ਆਪਾਂ ਸਾਰਿਆਂ ਦੀਆਂ ਗੱਲਾਂ ਬੜੇ ਧਿਆਨ ਨਾਲ ਸੁਣੀਆਂ ਹਨ । ਮੈਂ ਵੀ ਬੜੇ ਗਹੁ ਨਾਲ ਸਾਰੇ ਵਿਆਖਿਆਨਾ ਨੂੰ ਨੋਟ ਕਰਕੇ ਸਮਝਣ ਦਾ ਯਤਨ ਕੀਤਾ ਹੈ । ਪਰ ਮੈਂ ਇਸ ਗੱਲ ਨੂੰ ਸਮਝ ਨਹੀਂ ਪਾਇਆ ਕਿ ਮੇਰੇ ਕੁਝ ਮਿੱਤ੍ਰ ਜਿਹੜੇ Opposition ਵਿਚ ਹਨ ਉਹ ਕਿਵੇਂ ਅਜ ਦੀ ਅਤੇ ਪਹਿਲੀ ਮਨਿਸਟਰੀ ਵਿਚ ਫਰਕ ਸਮਝਣ ਲੱਗ ਪਏ ਹਨ । ਜੇ ਉਹ ਸਵਾਦ ਲੈਣ ਦੀ ਖਾਤਰ ਹੀ ਇਹ ਗੱਲਾਂ ਕਰਦੇ ਹਨ ਤਾਂ ਫਿਰ ਮੈਂ ਸਮਝਦਾ ਹਾਂ ਕਿ ਮੇਰੇ ਪਾਸਿਓਂ ਇਸ ਦਾ ਉੱਤਰ ਦੇਣ ਦਾ ਕੋਈ ਮਤਲਬ ਹੀ ਨਹੀਂ । ਪਰ ਜੇ ਉਹ ਇਹ ਸਮਝਣ ਕਿ ਇਤਨੀ ਗੱਲ ਕਰਕੇ ਬਾਹਰ ਕੋਈ ਅਸਰ ਪਾ ਦੇਣਗੇ ਜਾਂ ਇਥੋਂ ਦੇ ਰੀਕਾਰਡ ਵਿਚ ਇਹ ਚੀਜ਼ ਲੈ ਆਉਣਗੇ ਕਿ ਜਿਹੜੇ ਲੋਕੀ ਪਿਹਲੀ ਮਨਿਸਟਰੀ ਵਿਚ ਸਨ ਉਹ ਮਾੜੇ ਕੰਮ ਕਰਦੇ ਰਹੇ ਹਨ ਅਤੇ ਚੰਗੀ ਮਨਿਸਟਰੀ ਹੁਣ ਆਈ ਹੈ ਜਾਂ ਇਹ ਕਿ ਅਸਾਂ ਅਪੋਜ਼ੀਸ਼ਨ ਵਾਲਿਆਂ ਨੇ ਕਹਿ ਕਹਿ ਕੇ ਇਸ ਪਾਸੇ ਨੂੰ ਚੰਗੇ ਪਾਸੇ ਲੈ ਆਂਦਾ ਹੈ ਤਾਂ ਮੈਂ ਇਸ ਦਲੀਲ ਨੂੰ ਸਹੀ ਨਹੀਂ ਸਮਝਦਾ । ਇਹ ਸਾਡਾ ਘਰੋਗੀ ਮਸਲਾ ਹੈ । ਇਹ ਚੀਜ਼ ਇਸ ਕਰਕੇ ਨਹੀਂ ਹੋਈ ਕਿ ਪਹਿਲੀ ਮਨਿਸਟਰੀ ਨੇ, ਜਿਸ ਵਿਚ ਮੈਂ ਵੀ ਸਾਂ, ਕੋਈ ਗ਼ਲਤ ਕੰਮ ਕੀਤਾ । ਮੈਂ ਅਰਜ਼ ਕਰਾਂਗਾ ਕਿ ਜੋ ਵੀ ਕੰਮ ਪਿਛਲੀ ਮਨਿਸਟਰੀ ਨੇ ਕੀਤੇ ਉਹ ਉਸੇ ਨਿਸ਼ਾਨੇ ਵੱਲ ਜਾਣ ਵਾਲੇ ਹੀ ਸਨ ਜਿਹੜਾ ਕਿ ਅਸਾਂ ਧਾਰਨ ਕੀਤਾ ਹੋਇਆ ਹੈ । ਮੈਂ ਹੈਰਾਨ ਹਾਂ ਕਿ ਕਿਉਂ ਸਰਦਾਰ ਅੱਛਰ ਸਿੰਘ ਛੀਨਾ ਇਕੋ ਸਾਲ ਬਾਰੇ ਪੁੱਛਣਾ ਚਾਹੁੰਦੇ ਹਨ, ਪਿਛਲੇ ਚਾਰ ਸਾਲਾਂ ਬਾਰੇ ਨਹੀਂ । ਸ਼ਾਇਦ ਇਸ ਲਈ ਕਿ ਇਸ ਪਿਛਲੇ ਚੋਹਾਂ ਸਾਲਾਂ ਦੇ ਕੰਮ ਨੇ ਉਨ੍ਹਾਂ ਨੂੰ ਬਹੁਤ ਨੀਵਾਂ ਕਰ ਦਿੱਤਾ ਹੈ ਜਿਵੇਂ ਕਿ ਇਨ੍ਹਾਂ ਦਾ ਆਪਣਾ ਸੁਭਾ ਹੋ ਗਿਆ ਹੈ । ਸਰਦਾਰ ਛੀਨਾ ਨੇ ਮੇਰੇ ਨਾਲ ਆਪਣੀ ਪੁਰਾਣੀ ਮਿਤਰਤਾ ਦਾ ਜ਼ਿਕਰ ਕੀਤਾ ਹੈ । ਉਨ੍ਹਾਂ ਨੇ ਕਿਹਾ ਹੈ ਕਿ ਮੈਂ psychology ਸਮਝਦਾ ਹਾਂ ਇਸ ਲਈ ਮੈਨੂੰ ਲਾਰਿਆਂ ਵਿਚ ਹੀ ਨਹੀਂ ਰਹਿਣਾ ਚਾਹੀਦਾ । ਉਨ੍ਹਾਂ ਨੇ ਇਹ ਕਿਹਾ ਹੈ ਕਿ ਮੈਂ ਵਾਅਦੇ ਤਾਂ ਬੜੇ ਕਰਦਾ ਹਾਂ, ਹਰ ਆਉਣ ਵਾਲੇ ਆਦਮੀ ਦੇ ਦੁਖ ਨੂੰ ਸੁਣਦਾ ਹਾਂ, ਉਸ ਦੀ ਨਬਜ਼ ਪਹਿਚਾਣਦਾ ਹਾਂ ਪਰ ਉਨ੍ਹਾਂ ਵਾਅ-ਦਿਆਂ ਨੂੰ ਪੂਰਾ ਨਹੀਂ ਕਰਦਾ । ਮੈਂ ਉਨ੍ਹਾਂ ਨੂੰ ਚੰਗੀ ਤਰ੍ਹਾਂ ਨਾਲ ਜਾਣਦਾ ਹਾਂ । ਅਸੀਂ ਵੀ ਉਨ੍ਹਾਂ ਨੂੰ ਖ਼ੂਬ ਚੰਗਾ ਨਬਜ਼ ਪਹਿਚਾਨਣ ਵਾਲਾ ਜਾਣਦੇ ਹਾਂ ਕਿ ਜੇ ਚੰਗੇ ਪਾਸੇ ਵੀ ਕੋਈ ਜਾ ਰਿਹਾ ਹੋਵੇ ਤਾਂ ਉਸ ਨੂੰ ਮਾੜੇ ਪਾਸੇ ਵੱਲ ਜਾਣ ਵਾਲਾ ਕਹਿੰਦੇ ਹਨ । ਇਸ ਲਈ ਮੈਂ

[ ਮੁਖ ਮੰਤਰੀ ]

ਅਰਜ਼ ਕਰਾਂਗਾ ਕਿ ਜਿਹੜੀਆਂ ਚੀਜ਼ਾਂ ਪਿਛਲੇ ਚਾਰ ਸਾਲਾਂ ਵਿਚ ਪਹਿਲੀ ਮਨਿਸਟਰੀ ਜਾਂ ਮਹੀਨੇ ਤੋਂ ਆਈ ਨਵੀਂ ਮਨਿਸਟਰੀ ਨੇ ਕੀਤੀਆਂ ਉਹ ਸਚ ਮੁਚ ਬੜੀ ਸ਼ਾਨ ਵਾਲੀਆਂ ਹਨ ਅਤੇ ਤੁਹਾਨੂੰ ਉਨ੍ਹਾਂ ਨੂੰ ਖੁਲ੍ਹ ਕੇ ਸ਼ੋਭਾ ਦੇਣੀ ਚਾਹੀਦੀ ਹੈ, ਝਕ ਝਕ ਕੇ ਤੇ ਵੰਡ ਵੰਡ ਕੇ ਨਹੀਂ। ਜੇ ਤੁਸੀਂ ਇੰਜ ਕਰੋ ਤਾਂ ਹੀ ਤੁਸੀਂ ਇਨ੍ਹਾਂ ਕੰਮਾਂ ਨੂੰ ਸਹੀ ਸਮਝ ਸਕਦੇ ਹੋ।

ਮੈਂ ਉਨ੍ਹਾਂ ਸੰਸਥਾਵਾਂ ਨਾਲ ਸੰਬੰਧ ਰਖਦਾ ਹਾਂ ਜਿਹੜੀਆਂ ਕੇਵਲ ਤਾਰੀਫ਼ ਨਾਲ ਨਹੀਂ ਜਿਉਂਦੀਆਂ। ਮੈਂ ਇਹ ਸਮਝਦਾ ਹਾਂ ਕਿ ਕੋਈ ਵੀ ਚੰਗੀ ਸੰਸਥਾ ਆਪਣੀ ਤਾਰੀਫ਼ ਕਰਾਕੇ ਨਹੀਂ ਜਿਉਂਦੀ—ਉਹ ਜਿਉਂਦੀ ਇਸ ਲਈ ਹੈ ਕਿ ਉਹ ਆਪਣੀਆਂ ਕਮਜ਼ੋਰੀਆਂ ਨੂੰ ਵੀ ਸੁਨਣਾ ਚੰਗਾ ਸਮਝਦੀ ਹੈ। ਇਹੀ ਕਾਂਗ੍ਰਸ ਸੰਸਥਾ ਦਾ ਵੱਡਾ ਗੁਣ ਹੈ। ਸਾਡੇ ਐਮ. ਐਲ. ਏਜ਼. ਜਿਹੜੇ ਇਸ ਪਾਸਿਉਂ ਬੋਲੇ ਹਨ ਉਹ ਇਸੇ ਨੁਕਤੇ ਨੂੰ ਸਾਮ੍ਹਣੇ ਰੱਖ ਕੇ ਬੋਲੇ ਹਨ। ਜੇ ਉਹ ਕੋਈ grievances ਕਰਦੇ ਹਨ ਤਾਂ self-introspection ਨੂੰ ਸਾਮ੍ਹਣੇ ਰੱਖ ਕੇ ਕਰਦੇ ਹਨ। ਇਸ ਨਾਲ ਮੇਰੇ ਅਪੋਜ਼ੀਸ਼ਨ ਦੇ ਦੋਸਤ ਇਹ ਨ ਸਮਝ ਲੈਣ ਕਿ ਸਾਰੇ ਖਰਬੂਜ਼ਿਆਂ ਨੇ ਤੁਹਾਡਾ ਹੀ ਰੰਗ ਪਕੜ ਲਿਆ ਹੈ।

ਸਰਦਾਰ ਹਰਕਿਸ਼ਨ ਸਿੰਘ ਤੇ ਸ਼੍ਰੀ ਵਧਾਵਾ ਰਾਮ ਨੇ ਕਿਹਾ ਹੈ ਕਿ ਇਸ Address ਵਿਚ ਸਾਨੂੰ ਕੋਈ socialistic pattern of society ਵਖਾਈ ਨਹੀਂ ਦਿੱਤੀ। ਜੇ ਇਹੀ ਗੱਲ ਕੋਈ ਦੂਜੀਆਂ ਪਾਰਟੀਆਂ ਦੇ ਦੋਸਤ ਕਹਿੰਦੇ ਤਾਂ ਮੈਨੂੰ ਕੋਈ ਗਿਲਾ ਨਾ ਹੁੰਦਾ। ਪਰ ਜਿਹੜੇ socialism ਨੂੰ ਚੰਗੀ ਤਰ੍ਹਾਂ ਨਾਲ ਸਮਝਦੇ ਹਨ, ਜਿਹੜੇ ਆਪਣੀ philosophy ਨੂੰ ਚੰਗਾ progressive ਕਹਿੰਦੇ ਹਨ ਤੇ ਜੇ ਉਹ ਹੀ ਉਠ ਕੇ ਇਹ ਕਹਿਣ ਕਿ ਸਾਨੂੰ ਇਨ੍ਹਾਂ ਸਕੀਮਾਂ ਵਿਚ ਕੋਈ socialistic pattern ਨਜ਼ਰ ਨਹੀਂ ਆਇਆ ਤਾਂ, ਸਪੀਕਰ ਸਾਹਿਬ, ਸਚ ਜਾਣਿਓ, ਮੈਨੂੰ ਇਸ ਦਾ ਬੜਾ ਦੁਖ ਹੋਇਆਂ ਹੈ। ਆਖਿਰ ਉਹ ਕਿਹੜਾ ਦੇਸ਼ ਹੈ ਜਿਹੜਾ ਇਕ ਮਿੰਟ ਵਿਚ ਆਪਣੇ ਵਿਚ socialistic pattern of society ਲਿਆ ਸਕਿਆ ਹੈ ? ਉਹ ਕਿਹੜਾ ਮੁਲਕ ਹੈ ਜਿਹੜਾ ਅੱਜ ਇਸੇ ਚੀਜ਼ ਦਾ ਖਿਆਲ ਕਰੇ ਤੇ ਭਲਕੇ ਉਸ pattern ਨੂੰ ਸਭਨਾਂ ਪਾਸਿਆਂ ਵਿਚ ਖੜ੍ਹਾ ਕਰਕੇ ਰੱਖ ਦੇਵੇ ? ਸਾਡੀ ਹਿੰਦ ਸਰਕਾਰ ਨੇ ਖੁਲ੍ਹਕੇ ਇਸ ਗੱਲ ਦਾ ਇਲਾਨ ਕੀਤਾ ਹੋਇਆ ਹੈ ਕਿ ਅਸੀਂ ਮੁਲਕ ਵਿਚ socialistic pattern ਲਿਆਉਣਾ ਚਾਹੁੰਦੇ ਹਾਂ। ਉਸ objective ਨੂੰ achieve ਕਰਨ ਲਈ ਜਿਹੜੇ measures ਅਸੀਂ ਲਿਆ ਰਹੇ ਹਾਂ ਜੇ ਉਨ੍ਹਾਂ ਨੂੰ ਮੁੱਖ ਰਖਦਿਆਂ ਹੋਇਆਂ ਵੀ ਮੇਰੇ ਇਹ ਵੀਰ ਇਹੋ ਕਹੀ ਜਾਣ ਕਿ ਸਾਨੂੰ socialist pattern ਨਜ਼ਰ ਨਹੀਂ ਆਉਂਦਾ ਤਾਂ ਫਿਰ ਇਹ ਕਿਸ ਦਾ ਕਸੂਰ ਹੈ ? ਇਹ, ਸਪੀਕਰ ਸਾਹਿਬ, ਤੁਸੀਂ ਆਪ ਹੀ ਜਾਂਚ ਲਓ। ਇਹ ਕਹਿਣਾ ਕਿ ਸਾਰੇ ਦਾ ਸਾਰਾ ਮਿਆਰ ਇਕ ਮਿੰਟ ਵਿਚ ਹੀ ਉੱਚਾ ਚੁੱਕਿਆ ਜਾਵੇ ਇਹ ਮੁਮਕਿਨ ਨਹੀਂ। ਇਸ ਵਿਚ ਆਖਿਰ ਵਕਤ ਲਗਦਾ ਹੈ ਅਤੇ ਸਮਾਂ ਪਾਕੇ ਸਭ ਕੁਝ ਹੌਲੀ ਹੌਲੀ ਠੀਕ ਹੁੰਦਾ ਜਾ ਰਿਹਾ ਹੈ।

ਮੇਰੇ ਵੀਰ ਸ਼੍ਰੀ ਕਿਦਾਰ ਨਾਥ ਜੀ ਨੇ ਕਿਹਾ ਕਿ beggers—ਮੰਗਣ ਵਾਲਿਆਂ ਦੀ ਗਿਣਤੀ ਬਹੁਤ ਵਧ ਰਹੀ ਹੈ। ਇਹ ਗਿਣਤੀ ਵਧੀ ਪੁਰਾਣੇ ਸਿਸਟਮ ਦੇ ਕਾਰਨ। ਪਿਛਲੇ ਚਾਰ ਸਾਲਾਂ ਵਿਚ ਜੇ ਤੁਸੀਂ ਗੌਰ ਨਾਲ ਵੇਖੋ ਤਾਂ ਇਹ ਗਿਣਤੀ ਘਟੀ ਹੀ ਹੈ ਵਧੀ ਨਹੀਂ। ਆਖਿਰ ਇਸ ਪੁਰਾਣੇ ਸਿਸਟਮ ਨੂੰ ਖਤਮ ਕਰਨ ਲਈ ਹੀ ਤਾਂ ਅਸੀਂ socialistic pattern

ਕਾਇਮ ਕਰ ਰਹੇ ਹਾਂ ਜਿਸ ਵਿਚ ਅਮੀਰ ਤੇ ਗਰੀਬ ਦਾ ਫਰਕ ਘਟਾਉਣਾ ਚਾਹੁੰਦੇ ਹਾਂ ਜਿਹੜਾ ਕਿ ਹਿੰਦੁਸਤਾਨ ਵਿਚ ਬਹੁਤ ਦੇਰ ਤੋਂ ਚਲਦਾ ਆ ਰਿਹਾ ਹੈ । ਕੀ ਰੂਸ ਦੇ ਦੋ ਨੇਤਾ---ਕਾਮਰੇਡ ਖਰੁਸ਼ਚੇਵ ਤੇ ਕਾਮਰੇਡ ਬੁਲਗਾਨਿਨ ਇਹ ਕਹਿ ਕੇ ਨਹੀਂ ਗਏ ਕਿ ਅਸਾਂ ਹਿੰਦੁਸਤਾਨ ਵਿਚ socialistic pattern ਨੂੰ ਚੰਗੀ ਤਰ੍ਹਾਂ ਤੁਰਿਆ ਹੋਇਆ ਵੇਖਿਆ ਹੈ ? ਕੀ ਉਨ੍ਹਾਂ ਨੇ ਇਹ ਨਹੀਂ ਕਿਹਾ ਕੀ ਹਿੰਦੁਸਤਾਨ ਨੇ ਜਿਹੜਾ ਆਦਰਸ਼ ਆਪਣੇ ਸਾਮ੍ਹਣੇ ਰੱਖਿਆ ਹੈ ਉਸ ਨਾਲ ਅਸੀਂ ਬਹੁਤ ਖੁਸ਼ ਹੋਏ ਹਾਂ ? ਤਾਂ ਫ਼ਿਰ ਇਹ ਚੀਜ਼ ਤੁਹਾਨੂੰ ਕਿਉਂ ਨਜ਼ਰ ਨਹੀਂ ਆਉਂਦੀ ? ਪਰ ਸ਼੍ਰੀ ਅੱਛਰ ਸਿੰਘ ਨੇ ਇਲਮ ਹੀ ਇਹੋ ਪੜ੍ਹਿਆ ਹੋਇਆ ਹੈ ਕਿ ਮੰਨੀ ਨਾ ਕਦੇ, ਭਾਵੇਂ ਸਿੱਧੀ ਤੇ ਸੱਚੀ ਚੀਜ਼ ਹੀ ਹੋਵੇ । ਆਖਿਰ Death Duty ਕੀ ਹੈ ?

श्री भीम सेन सच्चर : वह इन की अपनी death है । (*Laughter*)

**ਮੁਖ ਮੰਤਰੀ** : ਮੇਰੇ ਖਿਆਲ ਵਿਚ ਸ਼੍ਰੀ ਸੱਚਰ ਸਾਹਿਬ ਨੇ ਬੜੇ ਪੁਰ ਮਾਅਨੇ ਲਫ਼ਜ਼ ਕਹੇ ਹਨ । ਜੇ ਤੁਸੀਂ ਉਂਜ ਹੀ ਹੱਸ ਪਏ ਹੋ ਤਾਂ ਹੋਰ ਗੱਲ ਹੈ । ਜੇ ਗਨੀ ਸਾਹਿਬ joke ਦਾ ਸਵਾਦ ਲੈਣ ਦੀ ਖਾਤਰ ਹਸਣ ਤਾਂ ਹੋਰ ਗੱਲ ਹੈ । ਪਰ ਇਹ ਗੱਲ ਜ਼ਰੂਰ ਹੈ ਕਿ Death Duty ਦੇ ਲੱਗਣ ਨਾਲ ਵੀ ਜਿਹੜੇ socialistic pattern ਨੂੰ ਨਹੀਂ ਮੰਨਦੇ ਤਾਂ ਫ਼ਿਰ ਉਨ੍ਹਾਂ ਦੀ ਆਪਣੀ death ਹੋ ਰਹੀ ਹੈ; ਇਸ ਵਿਚ ਸਾਡਾ ਕੋਈ ਕਸੂਰ ਨਹੀਂ । ਦੂਜੀ ਗੱਲ ਹੈ ਜ਼ਮੀਨ ਦੀ ceiling । ਇਨ੍ਹਾਂ ਦੋਨਾਂ ਗੱਲਾਂ ਨੂੰ ਵੇਖ ਕੇ ਵੀ ਕੀ ਮੇਰੇ ਭਰਾ socialistic pattern of society ਦੇ ਅਮਲ ਵਿਚ ਆਉਣ ਤੋਂ ਇਨਕਾਰ ਕਰਦੇ ਹਨ ? 48 ਸੌ ਕਰੋੜ ਰੁਪਿਆ ਲੈਕੇ, ਕਰਜ਼ੇ ਲੈ ਕੇ, ਉਨ੍ਹਾਂ ਵੱਡਿਆਂ ੨ ਲੋਕਾਂ ਤੇ taxes ਲਗਾ ਕੇ ਜਿਹੜਾ ਅਸੀਂ ਆਪਣੀ ਪਲਾਨ ਨੂੰ implement ਕਰ ਰਹੇ ਹਾਂ ਕੀ ਉਸ ਦੀ ਨਿੰਦਿਆ ਕਰਨ ਵਾਲੇ ਤੁਸੀ ਹੋ ਜਿਹੜੇ ਕਿ ਆਪਣੇ ਆਪ ਨੂੰ ਅਗ੍ਹਾਂ ਵਧੂ ਖਿਆਲਾਤ ਦੇ ਹਾਮੀ ਕਹਿੰਦੇ ਹੋ ? ਤੁਹਾਨੂੰ ਸਗੋਂ ਇਹ ਕਹਿਣਾ ਚਾਹੀਦਾ ਹੈ ਕਿ ਵਾਹ ਵਾਹ ਬਹਾਦੁਰੋ ਇਹ ਬੜੀ ਚੰਗੀ ਗੱਲ ਹੈ ਕਿ 48 ਸੌ ਕਰੋੜ ਰੁਪਿਆ ਇਕੱਠਾ ਕਰ ਕੇ ਆਪਣੀ ਪਲਾਨ ਨੂੰ ਮੁਕੰਮਲ ਕਰਨ ਲਈ ਖਰਚ ਕਰ ਰਹੇ ਹੋ । ਇਹ ਰੁਪਿਆ Death Duty ਲਗਾ ਕੇ, ceilings ਲਗਾ ਕੇ, ਵੱਡੇ ੨ ਆਦਮੀਆਂ ਦੀਆਂ incomes ਤੇ drastic cuts ਲਗਾ ਕੇ, Income Tax ਤੇ ਵੱਡੇ ਵੱਡੇ taxes ਲਗਾ ਕੇ ਇਕੱਠਾ ਕੀਤਾ ਜਾ ਰਿਹਾ ਹੈ । ਕੀ ਇਹ ਠੀਕ ਨਹੀਂ ਕਿ ਜਿਹੜੀ Insurance Companies ਦੀ nationalisation ਹੋਈ ਹੈ ਉਸ ਵਿਚ ਇਨ੍ਹਾਂ ਦੇ managers ਤੇ ਮਾਲਕਾਂ ਨੇ ਹਸਦਿਆਂ ੨ ਆਪਣਾ ਭਾਗ ਲਿਆ ਹੈ ? [ *Interruptions* ]. ਮੇਰੇ ਦੋਸਤ ਇਨ੍ਹਾਂ ਨੂੰ ਕਹਾਣੀਆਂ ਕਹਿੰਦੇ ਹਨ । ਸਚ ਮੁਚ ਇਹ ਕਹਾਣੀ ਅਮਲ ਵਿਚ ਲਿਆਂਦੀ ਗਈ ਹੈ । ਨਹੀਂ ਕੱਪਿਆ ਕਿਸੇ ਦਾ ਗਲਾ, ਨਹੀਂ ਤੋੜੀ ਕਿਸੇ ਨਾਲ ਮਿਲਵਰਤਨ--- ਇਹ ਸਾਰੀ ਚੀਜ਼ ਹਸਦਿਆਂ ੨ ਖੇਲ੍ਹਦਿਆਂ ੨ ਹੋਈ ਹੈ ਜਿਵੇਂ ਕੋਈ game ਖੇਲ੍ਹੀਦੀ ਹੈ । ਇਹ game ਖੇਲ੍ਹੀ ਹੈ ਅਸੀਂ ਮੁਲਕ ਦੀ ਤਰੱਕੀ ਦੇ ਲਈ ਬਿਨਾ ਕਿਸੇ ਖੂਨ ਖਰਾਬੇ ਦੇ । ਇਸ ਤਰ੍ਹਾਂ ਹੀ ਅਸੀਂ ਹਾਸੇ ਹਾਸੇ ਵਿਚ, ਪਿਆਰ ਪਿਆਰ ਵਿਚ ਅਮੀਰਾਂ ਨੂੰ ਨੀਵੇਂ ਲਿਆਉਣਾ, ਗਰੀਬਾਂ ਨੂੰ ਉਤਾਂਹ ਚੁੱਕਣਾ, ਤੇ ਫਿਰ ਦੋਨਾਂ ਸ਼੍ਰੇਣੀਆਂ ਨੂੰ ਇਕੋ ਜਿਹਾ ਕਰ ਦੇਣਾ ਹੈ । ( ਸ਼੍ਰੀ ਵਧਾਵਾ ਰਾਮ ; ਕਿੰਨੇ ਕੁ ਮੁਜ਼ਾਰੇ ਵਸਾਏ ਜੇ ? ) ਮੇਰਾ ਤਾਂ ਇਹ ਖਿਆਲ ਹੈ ਕਿ ਇਨ੍ਹਾਂ ਨੇ ਸਿਰਫ ਗੱਲ ਕਰਨ ਦੀ ਖਾਤਿਰ ਇਹ ਗੱਲ ਕਰ ਦਿੱਤੀ ਹੈ । ਮੇਰੇ ਵੀਰ ਨੇ ਕਿਹਾ ਹੈ ਕਿ ਮੁਜ਼ਾਰਿਆਂ ਨੂੰ ਕਿਤਨੀ ਕੁ ਜ਼ਮੀਨ ਦਿੱਤੀ ਜੇ । ਮੈਂ ਇਸ ਨੂੰ ਦਸਣਾ ਚਾਹੁੰਦਾ ਹਾਂ ਕਿ

[ਮੁਖ ਮੰਤਰੀ]

ਮੁਜ਼ਾਰਿਆਂ ਨੂੰ ਬਾਹਰ ਕੱਢਣ ਦਾ ਹੁਕਮ ਹੀ ਕਦੋਂ ਹੋਇਆ ? ਮੈਂ ਹੈਰਾਨ ਹੁੰਦਾ ਹਾਂ ਕਿ ਇਹ ਅੱਜ ਦੀ position ਨੂੰ ਸਹੀ ਤੌਰ ਤੇ ਕਿਉਂ ਨਹੀਂ ਸਮਝਦੇ । ਕਿਸ ਐਕਟ ਵਿਚ ਕਿਹਾ ਹੈ ਕਿ ਮੁਜ਼ਾਰੇ ਕੱਢੋ ? ਬਲਕਿ tenants ਦੀ ejectment ਨੂੰ ਸਮੁੱਚਾ ਰੋਕ ਦਿੱਤਾ ਗਿਆ ਹੈ । ਹਾਂ, ਜਿਹੜੇ ਉਸ ਤੋਂ ਪਹਿਲੇ ਸਨ ਉਨ੍ਹਾਂ ਦੇ ਕੇਸ ਚਲ ਰਹੇ ਹਨ । ਹੁਣ ਵੀ ਉਹ ਵਿਹਲੇ ਨਹੀਂ ਬੈਠੇ ਹੋਏ । ਉਹ ਆਪਣੀਆਂ ਪਹਿਲੀਆਂ tenancies ਉਪਰ ਜਾਣਾ ਚਾਹੁੰਦੇ ਹਨ, ਉਨ੍ਹਾਂ ਦੇ cases ਤੇ ਵਿਚਾਰ ਹੋ ਰਹੀ ਹੈ । ਹੌਲੀ ਹੌਲੀ ਉਹ ਵੀ ਠੀਕ ਹੋ ਜਾਣਗੇ ।

ਆਪ ਭਾਵੇਂ ਮੰਨੋ ਭਾਵੇਂ ਨ ਮੰਨੋ ਇਸ ਗੱਲ ਦਾ ਮੇਰੇ ਪਾਸ ਕੋਈ ਇਲਾਜ ਨਹੀਂ ਹੈ । ਇਹ ਮੈਂ ਜਾਣਦਾ ਹਾਂ ਕਿ ਇਸ ਬਾਰੇ ਵਿਚ ਮੇਰੇ ਪਾਸ ਕਿੰਨੀਆਂ ਕੁ ਸ਼ਿਕਾਇਤਾਂ ਮੁਜ਼ਾਰਿਆਂ ਦੀਆਂ ਆਈਆਂ ਹਨ । ਕੋਈ ਇਕ ਅੱਧ ਮੁਜ਼ਾਰਾ ਇਹੋ ਜਿਹਾ ਹੋਵੇਗਾ ਜਿਸ ਨੂੰ ਕਿਸੇ ਕਾਨੂੰਨੀ ਨੁਕਤੇ ਬੱਲੇ ਜ਼ਮੀਨ ਵਿਚੋਂ ਕੱਢਿਆ ਗਿਆ ਹੋਵੇ, ਇਸ ਤੋਂ ਵਧ ਨਹੀਂ । ਇਸ ਨੂੰ ਮੈਂ ਸ਼ਿਕਾਇਤ ਨਹੀਂ ਸਮਝਦਾ । ਮੈਂ ਅਰਜ਼ ਕਰ ਰਿਹਾ ਸੀ ਕਿ ਅਸਾਂ socialistic pattern of society ਛੇਤੀ ਤੋਂ ਛੇਤੀ ਕਾਇਮ ਕਰਨਾ ਚਾਹੁੰਦੇ ਹਾਂ ਪਰ ਇਹ ਕਰਨ ਲਈ ਬੜੇ capital ਦੀ ਲੋੜ ਹੈ । ਇੰਨਾ capital ਕਿੱਥੋਂ ਆ ਸਕਦਾ ਹੈ । ਆਪ ਇਸ ਗੱਲ ਨੂੰ ਨਹੀਂ ਸਮਝ ਰਹੇ ਕਿ ਜਦੋਂ ਇਥੇ socialist economy ਹੀ ਵਰਤੋਂ ਵਿਚ ਆ ਗਈ ਹੈ ਤਾਂ ਇਥੇ socialistic pattern of society ਕਿਸ ਤਰ੍ਹਾਂ ਨਹੀਂ ਕਾਇਮ ਹੋਵੇਗੀ । ਮੈਂ ਇਸ ਗੱਲ ਤੋਂ ਨਾਂ ਨਹੀਂ ਕਰਾਂਗਾ ਭਾਵੇਂ ਤੁਸੀਂ ਇਸ ਨੂੰ socialist pattern of society put ਕਰੋ ਭਾਵੇਂ socialistic pattern of society ਕਰੋ । ਮੇਰੇ ਪੁਰਾਣੇ ਸਾਥੀ ਸੱਚਰ ਸਾਹਿਬ ਅਤੇ ਬਾਕੀ ਦੇ ਸਾਥੀਆਂ ਦਾ ਇਹ ਖਿਆਲ ਸੀ ਕਿ ਸੌ ਰੁਪਏ ਤੋਂ ਘੱਟ ਤਨਖਾਹ ਵਾਲਿਆਂ ਦਾ ਗੁਜ਼ਾਰਾ ਨਹੀਂ ਹੋ ਸਕਦਾ ਤੇ ਅਸਾਂ ਇਹ ਹੀ ਮਨ ਵਿਚ ਪੱਕੀ ਧਾਰ ਲਈ ਹੋਈ ਸੀ ਕਿ ਅਸਾਂ ਘੱਟ ਤੋਂ ਘੱਟ ਤਨਖਾਹਵਾਂ ਸੌ ਰੁਪਏ ਕਰ ਦੇਣੀਆਂ ਹਨ ਪਰ ਮੈਨੂੰ ਆਪਣੇ ਮਿੱਤ੍ਰ ਸਹਿਗਲ ਸਾਹਿਬ ਦੀ ਇਹ ਗੱਲ ਸੁਣ ਕੇ ਬੜੀ ਖੁਸ਼ੀ ਹੋਈ ਹੈ ਜੋ ਉਨ੍ਹਾਂ ਨੇ ਕਿਹਾ ਹੈ ਸਾਨੂੰ ਦੋ ਸੌ ਰੁਪਏ ਤੋਂ ਘੱਟ ਤਨਖਾਹ ਵਾਲਿਆਂ ਦਾ ਖਿਆਲ ਰੱਖਣਾ ਚਾਹੀਦਾ ਹੈ । ਅਸਾਂ ਜਦੋਂ ਦੇਖਿਆ ਸੀ ਕਿ 30 ਜਾਂ 35 ਰੁਪਏ ਬਹੁਤ ਥੋੜੇ ਹੁੰਦੇ ਹਨ ਤਾਂ ਅਸਾਂ ਬੜੇ ਜਤਨ ਨਾਲ ਉਨ੍ਹਾਂ ਦੀਆਂ ਤਨਖਾਵਾਂ ਕਾਫੀ ਹੱਦ ਤੱਕ ਉਪਰ ਲੈ ਆਏ ਹਾਂ । ਅਸਾਂ ਇਨ੍ਹਾਂ ਨੂੰ ਹੋਰ ਉਪਰ ਲੈ ਆਉਣਾ ਚਾਹੁੰਦੇ ਹਾਂ । ਹੁਣ ਮੇਰੇ ਵੀਰ ਨੇ ਜਿਹੜਾ ਇਹ ਕਿਹਾ ਹੈ ਕਿ 200 ਰੁਪਏ ਘੱਟੋ ਘੱਟ ਤਨਖਾਹ ਹੋਣੀ ਚਾਹੀਦੀ ਹੈ ਮੈਂ ਪੁਛਦਾ ਹਾਂ ਕਿ ਇਹ ਕਿਸ ਗੱਲ ਦਾ ਨਤੀਜਾ ਹੈ ? ਇਹ socialistic pattern of society ਦਾ ਹੀ ਨਤੀਜਾ ਹੈ । ਪਰ ਮੇਰੇ ਵੀਰ ਸਰਦਾਰ ਹਰਕਿਸ਼ਨ ਸਿੰਘ ਸੁਰਜੀਤ ਅਤੇ ਸ਼੍ਰੀ ਵਧਾਵਾ ਰਾਮ ਤਾਂ ਇਨ੍ਹਾਂ ਗੱਲਾਂ ਨੂੰ deny ਕਰਨ ਤੇ ਤੁਲੇ ਹੋਏ ਹਨ । ਅਸਾਂ ਜਿਹੜੀ ਵੀ ਗੱਲ ਕੀਤੀ ਹੈ ਉਹ ਪੰਜਾਬ ਦਾ ਸਿਰ ਉਚਾ ਕਰਨ ਵਾਲੀ ਕੀਤੀ ਹੈ। ਇਹ ਗੱਲ ਉਹ ਸਾਰੇ ਵੀਰ ਮਹਸੂਸ ਕਰਦੇ ਹਨ ਜਿਹੜੇ ਪੰਜਾਬ ਨਾਲ ਪਿਆਰ ਰਖਦੇ ਹਨ। ਪਰ ਜਿਨ੍ਹਾਂ ਦਾ ਕੰਮ ਹੀ ਨੁਕਸ ਕੱਢਣਾ ਹੈ ਉਹ ਇਸ ਗੱਲ ਨੂੰ ਨਹੀਂ ਮੰਨ ਸਕਦੇ ।

ਇਸ ਗੱਲ ਤੇ ਮੈਨੂੰ ਬੜਾ ਮਾਨ ਹੈ ਕਿ ਇਸ ਵਾਰੀ ਜਿਨ੍ਹਾਂ ਵੀ ਸੱਜਣਾਂ ਨੇ ਤਕਰੀਰਾਂ ਕੀਤੀਆਂ ਹਨ ਉਹ ਬੜੀਆਂ ਚੰਗੀਆ ਕੀਤੀਆਂ ਹਨ । ਉਨ੍ਹਾਂ ਨੇ ਚੰਦ ਫਿਕਰੇ ਕਹੇ ਹਨ ਅਤੇ

ਉਨ੍ਹਾਂ ਨੂੰ ਚੰਗੀਆਂ ਗੱਲਾਂ ਸੁਝੀਆਂ ਹਨ । ਅਸਾਂਨੂੰ ਇਹ ਹੁਣ ਵੀ ਆਸ ਹੈ ਕਿ ਉਹ ਸਾਨੂੰ ਸਹਾਇਤਾ ਇਸ ਕੰਮ ਵਿਚ ਦੇਂਦੇ ਰਹਿਣਗੇ । ਜਿਹੜੀਆਂ ਵੀ ਤਰੱਕੀ ਦੀਆਂ ਗੱਲਾਂ ਉਨ੍ਹਾਂ ਨੂੰ ਸੁਝਣ ਉਹ ਸਾਨੂੰ ਦਸਣ ਅਸੀਂ ਉਨ੍ਹਾਂ ਨੂੰ ਜ਼ਰੂਰ ਅਮਲ ਵਿਚ ਲਿਆਵਾਂਗੇ । ਪਰ ਜੇਕਰ ਅਸਾਂ ਇਕ ਰੁਪਿਆ ਮਾਲੀਆ ਛਡਿਆ ਹੋਵੇ ਤੇ ਜੇਕਰ ਉਹ ਇਹ ਕਹਿਣ ਕਿ ਇਹ ਥੋੜਾ ਛਡਿਆ ਹੈ ਇਹ ਇਕ ਰੁਪਏ ਦੇ ਆਨੇ ਛਡਣਾ ਚਾਹੀਦਾ ਸੀ ਤਾਂ ਇਹ ਠੀਕ ਗੱਲ ਨਾ ਹੋਵੇਗੀ ਅਤੇ ਇਸ ਨੂੰ ਅਸੀਂ ਨਹੀਂ ਮੰਨਾਂਗੇ । ਮੈਂ ਫੇਰ ਇਨ੍ਹਾਂ ਨੂੰ ਕਹਿੰਦਾ ਹਾਂ ਕਿ ਜਿਹੜੀਆਂ ਵੀ ਗੱਲਾਂ ਤੁਹਾਨੂੰ ਕਿਸਾਨਾਂ ਦੀ ਭਲਾਈ ਦੀਆਂ ਜਾਂ ਥੋੜੀ ਤਨਖਾਹ ਵਾਲੇ Government Servants ਦੀ ਤਰੱਕੀ ਦੀਆਂ ਸੁਝਦੀਆਂ ਹਨ ਉਹ ਸਾਨੂੰ ਦਸੋ, ਅਸੀਂ ਉਨ੍ਹਾਂ ਨੂੰ ਵੇਖਾਂਗੇ ਤੇ ਜੇ ਕਰ ਅਮਲ ਵਿਚ ਆ ਸਕਦੀਆਂ ਹੋਈਆਂ ਤਾਂ ਆਪ ਦੇਖੋਗੇ ਕਿ ਅਸੀਂ ਕਿਸ ਤਰ੍ਹਾਂ ਉਨ੍ਹਾਂ ਦੇ ਨਕਸ਼ੇ ਬਣਾਉਂਦੇ ਹਾਂ ਜੇ ਕਰ ਆਪ ਦੇ ਪਾਸ ਕੋਈ ਪੱਕੀਆਂ ਸਕੀਮਾਂ ਹਨ ਤਾਂ ਉਹ ਸਾਨੂੰ ਬਣਾ ਕੇ ਦਿਓ । ਅਸੀਂ ਉਨ੍ਹਾਂ ਨੂੰ ਅਮਲ ਵਿਚ ਲਿਆਵਾਂਗੇ । ਪਰ ਇਸ ਗੱਲ ਦਾ ਖਿਆਲ ਕਰ ਲੈਣਾ ਕਿ ਪਿਛੋਂ ਤੁਸੀਂ ਇਹ ਨਹੀਂ ਕਹਿਣਾ ਹੋਵੇਗਾ ਕਿ ਪੰਜਾਬ ਸਰਕਾਰ ਨੇ establishment ਤੇ ਖਰਚ ਵਧਾ ਦਿੱਤਾ ਹੈ । ਅਸੀਂ establishment ਤੇ ਖਰਚ ਘੱਟ ਕਰਨਾ ਚਾਹੁੰਦੇ ਹਾਂ ਪਰ ਨਾਲ ਹੀ ਉਨ੍ਹਾਂ ਦੀਆਂ ਤਨਖਾਹਾਂ ਵਧਾਉਣਾ ਚਾਹੁੰਦੇ ਹਾਂ । ਫੇਰ ਅਸੀਂ ਕੋਈ ਇਹੋ ਜਿਹੇ ਆਦਮੀ ਨਹੀਂ ਹਾਂ ਜਿਹੜੇ ਉਨ੍ਹਾਂ ਦੀਆਂ ਤਨਖਾਹਾਂ ਵਧਾਉਣ ਤੋਂ ਸੰਗਾਂਗੇ । ਆਪ ਸਾਰੇ ਪੰਜਾਬ ਨੂੰ ਇਕ ਆਪਣਾ ਟੱਬਰ ਸਮਝੋ । ਆਪ ਨੇ ਇਸ ਦਾ ਗੁਜ਼ਾਰਾ ਕਰਨਾ ਹੈ ਇਸ ਦੀ ਆਪਣੀ ਆਮਦਨੀ ਵਿਚੋਂ । ਜੇ ਕਰ ਆਪ ਆਪਣੇ ਲੜਕਿਆਂ ਨੂੰ M. A. ਪਾਸ ਕਰਾਉਣਾ ਚਾਹੋ ਅਤੇ ਲੜਕੀਆਂ ਨੂੰ ਭੀ B. A. ਪਾਸ ਕਰਾਉਣਾ ਚਾਹੋ ਤਾਂ ਸੋਚੋ ਕਿ ਕੀ ਸਾਰੇ ਲੋਕੀ ਆਪਣੀ ਔਲਾਦ ਨੂੰ M. A. ਪਾਸ ਕਰਾ ਸਕਦੇ ਹਨ ? ਚਾਹੁੰਦਾ ਹਰ ਕੋਈ ਹੈ ਪਰ ਆਪਣੀ ਆਮਦਨੀ ਵੇਖ ਕੇ ਚਲਣਾ ਪੈਂਦਾ ਹੈ । ਇਸੇ ਤਰ੍ਹਾਂ ਸਰਕਾਰ ਵੀ ਆਪਣੀ ਆਮਦਨੀ ਵੇਖ ਕੇ ਇਨ੍ਹਾਂ ਚੀਜ਼ਾਂ ਤੇ ਖਰਚ ਕਰ ਸਕਦੀ ਹੈ । ਆਪ ਚਾਹੁੰਦੇ ਹੋ ਕਿ socialistic pattern of society ਇਕ ਰਾਤ ਵਿਚ ਕਾਇਮ ਹੋ ਜਾਏ ਇਹ ਇਕ ਮਿੰਟ ਵਿਚ ਬਣ ਜਾਏ । ਕੀ ਇਹ ਇਸ ਤਰ੍ਹਾਂ ਹੋ ਸਕਦਾ ਹੈ ? ਹਾਂ ਇਹ ਹੋ ਸਕਦਾ ਹੈ ਪਰ ਇਸ ਲਈ ਦਿਨ ਰਾਤ ਪਸੀਨਾ ਬਹਾ ਕੇ ਮੇਹਨਤ ਕਰਨ ਦੀ ਲੋੜ ਹੈ । ਅਸੀਂ ਇਸ ਲਈ ਪੂਰਾ ਜਤਨ ਕਰ ਰਹੇ ਹਾਂ । ਅਸੀਂ ਤਾਂ ਇਥੋਂ ਤਕ ਸੋਚਿਆ ਹੋਇਆ ਹੈ ਕਿ ਅਸੀਂ ਆਪ ਨਾ ਖਾਵਾਂਗੇ, ਆਪਣਾ ਪੇਟ ਬੰਨ੍ਹ ਕੇ ਵੀ ਆਪਣੀ ਔਲਾਦ ਲਈ ਸਭ ਕੁਝ ਕਰਾਂਗੇ । ( ਪਰਸੰਸਾ ) ਇਥੇ ਕਈ ਸਜਨ ਇਹੋ ਜਿਹੇ ਹੋਣਗੇ ਜਿਹੜੇ ਚਾਹੁੰਦੇ ਹੋਣਗੇ ਕਿ ਇਥੇ ਇਹ socialistic pattern of society ਛੇਤੀ ਤੋਂ ਛੇਤੀ ਕਾਇਮ ਹੋਵੇ ਪਰ ਕਈ ਇਹੋ ਜਿਹੇ ਵੀ ਹੋਣਗੇ ਜਿਹੜੇ ਚਾਹੁੰਦੇ ਹੋਣਗੇ ਕਿ ਇਹ ਬਿਲਕੁਲ ਹੀ ਕਾਇਮ ਨਾ ਹੋਵੇ । ਮੇਰੇ ਕਈ ਮਿਤ੍ਰਾਂ ਨੇ ਜਿਹੜੀਆਂ ਇਥੇ ਤਕਰੀਰਾਂ ਕੀਤੀਆਂ ਹਨ ਉਹ extreme leftist ਖਿਆਲਾਂ ਦੀਆਂ ਸਨ ਅਤੇ ਇਹ extreme leftism ਸਦਾ ਹੀ ਇਨਕਲਾਬ ਵਿਰੋਧੀ ਹੁੰਦੀ ਹੈ । ਇਹ ਜਿਹੜਾ Second Five-Year Plan ਹੈ ਜਿਹੜਾ ਹੁਣ ਬਣਾਇਆ ਗਿਆ ਹੈ ਉਹ ਜਦੋਂ ਪੂਰਾ ਹੋ ਜਾਏਗਾ ਤਾਂ ਮੈਂ ਯਕੀਨ ਨਾਲ ਕਹਿ ਸਕਦਾ ਹਾਂ ਕਿ ਤਦ socialistic pattern of society ਆਪਣੇ ਆਪ ਕਾਇਮ ਹੋ ਜਾਏਗੀ । ਇਹ ਇਕ ਮਿੰਟ ਵਿਚ ਕਾਇਮ ਨਹੀਂ ਹੋ ਸਕਦੀ । ਇਸ ਨੂੰ ਕਾਇਮ ਕਰਨ ਲਈ ਕਈ ਸਾਲ ਮੇਹਨਤ ਕਰਨੀ ਪਏਗੀ ਅਤੇ ਇਸ ਨੂੰ ਹਾਸਲ ਕਰਨ ਲਈ ਅਸੀਂ ਹਰ ਵੇਲੇ ਲਗੇ ਹੋਏ ਹਾਂ । ਇਸ ਮਤਲਬ ਲਈ ਸਾਨੂੰ ਆਪ ਦੀ ਸਹਾਇਤਾ ਦੀ ਵੀ ਲੋੜ ਹੈ ਆਪ

[ਮੁਖ ਮੰਤਰੀ]

ਇਸ ਵਿਚ ਸਾਡੀ ਮਦਦ ਕਰੋ ਅਤੇ ਦੇਸ਼ ਨੂੰ ਇਸ ਪਾਸੇ ਲੈ ਜਾਣ ਵਿਚ ਆਪਣੀ ਮਦਦੱ ਦੇਓ। ਜੇਕਰ ਆਪ ਉਨ੍ਹਾਂ ਕੋਲੋਂ ਪੁਛੋ ਜਿਹੜੇ socialism ਅਤੇ anarchism ਦੇ ਵਡੇ ਮਾਹਿਰ ਹਨ ਅਤੇ ਵਡੇ progressive ਖਿਆਲਾਂ ਵਾਲੇ ਹਨ ਕਿ ਕੀ ਇਹ society ਇਕ ਮਿੰਟ ਵਿਚ ਕਾਇਮ ਹੋ ਸਕਦੀ ਹੈ ਤਾਂ ਉਹ ਵੀ ਇਹ ਕਹਿਣਗੇ ਕਿ ਇੰਨੀ ਜਲਦੀ ਨਹੀਂ ਹੋ ਸਕਦੀ। ਇਸ ਲਈ ਮੈਂ ਆਪ ਨੂੰ ਕਹਿੰਦਾ ਹਾਂ ਕਿ ਆਪ ਸਮਾਜ ਦੀ ਖਾਤਰ ਅਤੇ communism ਦੀ ਖਾਤਰ ਸਹੀ ਗੱਲ ਨੂੰ ਸਹੀ ਮੰਨ ਲਿਆ ਕਰੋ। (श्री मान सैन न्चर : यह अपनों की बात नहीं मानते तो आप की कैसे मानेंगे) (ਹਾਸਾ) ਨਹੀਂ ਇਹ ਮੰਨਦੇ ਹਨ। ਸਰਦਾਰ ਅੱਛਰ ਸਿੰਘ ਛੀਨਾ ਹੁਣੇ ਜਦੋਂ ਇਕ ਫਿਕਰਾ ਬੋਲਦੇ ਸਨ ਤਾਂ ਮੈਨੂੰ ਕਹਿੰਦੇ ਸੀ ਕਿ ਮੈਂ ਇਹ ਝੂਠ ਮੂਠ ਕਹਿ ਰਿਹਾਂ ਹਾਂ, ਮੈਂ ਤੁਹਾਡੀ ਗੱਲ ਮੰਨਦਾ ਹਾਂ। (ਹਾਸਾ) ਜੇਕਰ ਮੇਰੇ ਦਿਲ ਦੀ ਜਿਹੜੀ ਨੀਅਤ ਹੈ ਉਸ ਨੂੰ ਦੇਖ ਕੇ ਮੇਰੇ ਵੀਰ ਸਚਾਈ ਦੀ ਮਦੱਦ ਕਰਨ ਲਈ ਇਥੇ ਖੜੇ ਹੋ ਕੇ ਇਹ ਸਭੀ ਗੱਲ ਕਹਿਣੀ ਚਾਹੀਦੀ ਹੈ ਕਿ ਅਸੀਂ socialistic pattern of society ਵਲ ਜਾ ਰਹੇ ਹਾਂ। ਕੀ ਇਹ socialistic pattern of society ਵੱਲ ਜਾਣ ਵਾਲੀ ਗੱਲ ਨਹੀਂ ਹੈ ਜਿਹੜਾ ਅਸੀਂ ਇੰਨੇ ਬੰਜਰ ਇਲਾਕਿਆਂ ਨੂੰ ਬੜੇ ਉਦਮ ਨਾਲ ਪਾਣੀ ਦਿੱਤਾ ਹੈ ਅਤੇ ਅਸੀਂ ਇਸ ਗਲ ਦਾ ਵੀ ਉਦਮ ਕਰ ਰਹੇ ਹਾਂ ਕਿ ਪੰਜਾਬ ਦੀ ਇਕ ਇਕ ਏਕੜ ਜ਼ਮੀਨ ਨੂੰ ਅਸੀਂ ਪਾਣੀ ਪਹੁੰਚਾ ਦੇਈਏ। ਜਦੋਂ ਇਕ ਇਕ ਏਕੜ ਜ਼ਮੀਨ ਨੂੰ ਪਾਣੀ ਮਿਲ ਗਿਆ ਤਾਂ ਕੀ ਪੰਜ ਏਕੜ ਜ਼ਮੀਨ ਦੇ ਮਾਲਕ ਜਿਹੜੇ ਇਥੇ ਦੀ ਆਬਾਦੀ ਦਾ 52 per cent ਹਨ ਉਨ੍ਹਾਂ ਨੂੰ ਫਾਇਦਾ ਨਹੀਂ ਹੋਵੇਗਾ ਫੇਰ 10 ਏਕੜ ਜ਼ਮੀਨ ਦੇ ਮਾਲਕਾਂ ਨੂੰ ਵੀ ਜੇਕਰ ਪਾਣੀ ਮਿਲ ਗਿਆ ਤਾਂ ਕੀ 70 ਫੀਸਦੀ ਆਬਾਦੀ ਨੂੰ ਲਾਭ ਨਹੀਂ ਪਹੁੰਚ ਜਾਏਗਾ ? ਕੀ ਇਹ socialistic pattern of society ਵਲ ਜਾਣ ਵਾਲੀ ਗਲ ਨਹੀਂ ਹੈ ? ਫੇਰ ਥਾਂ ਥਾਂ ਤੇ electricity ਦਿੱਤੀ ਜਾ ਰਹੀ ਹੈ। ਹਾਂ ਇਕ ਸ਼ਿਕਾਇਤ ਇਨ੍ਹਾਂ ਦੀ ਠੀਕ ਹੈ ਕਿ ਇਹ ਇਕ ਮਿੰਟ ਵਿਚ ਸਾਰੀਆਂ ਥਾਵਾਂ ਤੇ ਨਹੀਂ ਦਿੱਤੀ ਜਾ ਰਹੀ। ਇਹ ਤਾਂ ਇਹ ਚਾਹੁੰਦੇ ਹਨ ਕਿ ਇਕ ਮਿੰਟ ਵਿਚ ਸਾਰੀਆਂ ਥਾਵਾਂ ਤੇ ਬਿਜਲੀ ਪਹੁੰਚ ਜਾਏ, ਇਕ ਮਿੰਟ ਵਿਚ ਕਾਰਖਾਨੇ ਲਗ ਜਾਣ ਅਤੇ ਸਭ ਕੁਝ ਹੀ ਇਕ ਮਿੰਟ ਵਿਚ ਹੋ ਜਾਏ। ਆਪ ਅਗਲੇ ਪੰਜ-ਸਾਲਾ ਪਲਾਨ ਨੂੰ ਸਾਮ੍ਹਣੇ ਰਖ ਕੇ ਵੇਖੋ। ਕੀ ਇਸ ਵਿਚ ਦਿੱਤੀਆਂ ਚੀਜ਼ਾਂ ਨਾਲ ਤਰੱਕੀ ਵਲ ਇਕ ਕਦਮ ਨਹੀਂ ਉਠਾਇਆ ਗਿਆ ? ਜੇਕਰ ਤੁਸੀਂ ਮੈਨੂੰ Leader of the House ਕਹਿੰਦੇ ਹੋ ਤਾਂ ਮੈਂ ਤੁਹਾਡਾ ਵੀ ਲੀਡਰ ਹਾਂ। ਮੈਂ ਤੁਹਾਡੇ ਮੂਹੋਂ ਇਨ੍ਹਾਂ ਚੀਜ਼ ਦੀ ਤਾਰੀਫ ਸੁਣਨਾ ਚਾਹੁੰਦਾ ਹਾਂ। ਕੀ ਇਹ ਜਿਹੜੀ electrification large scale ਤੇ ਪੰਜਾਬ ਵਿਚ ਹੋ ਰਹੀ ਹੈ, ਇਹ ਜਿਹੜੀਆਂ communications ਦੇ ਸਿਲਸਿਲੇ ਵਿਚ ਕਿੰਨੀਆਂ ਹੀ ਨਵੀਆਂ ਸੜਕਾਂ ਬਣ ਰਹੀਆਂ ਹਨ, Community Projects ਦੇ ਥੱਲੇ ਕਿੰਨੀਆਂ ਹੀ ਕੱਚੀਆਂ ਸੜਕਾਂ ਬਣਾਈਆਂ ਗਈਆਂ ਹਨ ਭਾਵੇਂ ਉਹ ਫੇਰ ਮੀਂਹ ਨਾਲ ਰੁੜ੍ਹ ਗਈਆਂ ਹਨ ਪਰ ਲੋਕੀ ਇਨ੍ਹਾਂ ਨੂੰ ਬਨਾਉਣ ਤੋਂ ਹਟਦੇ ਹੀ ਨਹੀਂ, ਕੀ ਇਹ ਤਰੱਕੀ ਦੀਆਂ ਗੱਲਾਂ ਨਹੀਂ ਹਨ ? ਆਪ ਇਨ੍ਹਾਂ ਨੂੰ ਜਾਚਣ ਦਾ ਜਤਨ ਕਰੋ। ਜਿਹੜੀ consolidation ਦਾ ਕੰਮ ਇੰਨੀ ਤੇਜ਼ੀ ਨਾਲ ਹੋ ਰਿਹਾ ਹੈ ਕੀ ਇਹ ਤਰੱਕੀ ਦੀ ਚੀਜ਼ ਨਹੀਂ ਹੈ ? ਅਸਾਂ ਇਨ੍ਹਾਂ ਥੋੜੀਆਂ ਜਿਹੀਆਂ ਚੰਗੀਆਂ ਨੀਂਹਾਂ ਤੇ ਆਪਣਾ ਸੂਬਾ build ਕਰਨਾ ਹੈ।

ਇਹ ਸਾਰੀਆਂ ਚੀਜ਼ਾਂ ਸਾਡੇ ਖਿਆਲ ਵਿਚ ਹਨ । ਇਹ ਸਾਰੀਆਂ ਚੀਜ਼ਾਂ ਅਸੀਂ Socialist Pattern ਦੀ ਕਿਆਮੀ ਲਈ ਲਾਜ਼ਮੀ ਸਮਝਦੇ ਹਾਂ । Production ਵਿਚ ਕਮੀ ਨਹੀਂ ਹੋਣੀ ਚਾਹੀਦੀ ਇਹ ਵਧਣੀ ਚਾਹੀਦੀ ਹੈ ਮਗਰ ਉਸ ਦੇ ਨਾਲ ਹੀ distribution ਵੀ ਠੀਕ ਕਰਨੀ ਪਵੇਗੀ । ਸਰਕਾਰ ਨੇ Income Tax ਲਗਾਇਆ ਹੋਇਆ ਹੈ । ਕਈ ਚੋਰੀ ਛਿਪੇ ਬੱਚ ਜਾਂਦੇ ਹਨ ਤਾਂ ਇਸ ਲਈ ਕੀ ਕੀਤਾ ਜਾ ਸਕਦਾ ਹੈ ? ਇਸ ਲਈ ਵੀ ਮਹਿਕਮੇ ਨੇ 20 ਜਾਂ 30 ਗੁਣਾ penalty ਲਗਾਈ ਹੋਈ ਹੈ । ਖੈਰ ਇਸ ਚੀਜ਼ ਨਾਲ ਮੇਰਾ ਤਲੱਕ ਨਹੀਂ । ਅਸੀਂ production ਜ਼ਿਆਦਾ ਕਰਨੀ ਹੈ ਤਾਂ ਜੋ ਹਰੇਕ ਨੂੰ ਚੰਗਾ ਖਾਣਾ, ਚੰਗਾ ਕੋਠਾ ਅਤੇ ਚੰਗੇਰੀ ਵਿਦਿਆ ਮਿਲੇ । ਪ੍ਰਿੰਸੀਪਲ ਇਕਬਾਲ ਸਿੰਘ ਜੀ ਨੇ ਕਿਹਾ ਹੈ ਕਿ ਪਹਿਲੇ ਸਾਲ ਤੁਸੀਂ ਕਿਹਾ ਸੀ ਕਿ ਲਾਜ਼ਮੀ ਪ੍ਰਾਇਮਰੀ ਵਿਦਿਆ ਕਰਾਂਗੇ । ਦੂਜੇ ਸਾਲ ਫਿਰ ਲਿਖਿਆ ਤੇ ਉਸ ਮਗਰੋਂ ਲਿਖਣਾ ਵੀ ਬੰਦ ਕਰ ਦਿੱਤਾ । ਮੈਂ ਕਹਿੰਦਾ ਹਾਂ ਕਿ ਜੇਕਰ ਅਸੀਂ ਜ਼ਿਕਰ ਕਰਦੇ ਤਾਂ ਤੁਸੀਂ ਕਹਿਣਾ ਸੀ ਕਿ ਹਰ ਸਾਲ ਕਹਿ ਛਡਦੇ ਹਨ । ਹੁਣ ਭਾਵੇਂ ਕਹਿੰਦੇ ਨਹੀਂ ਤਾਂ ਵੀ ਅਸੀਂ ਤੁਰ ਪਏ ਹਾਂ ਉਸ ਪਾਸੇ ਨੂੰ । ਹਰੇਕ ਪੰਚਾਇਤ ਵਿਚ ਪ੍ਰਾਇਮਰੀ ਸਕੂਲ ਚਾਲੂ ਕਰ ਦਿੱਤੇ ਹਨ ਅਤੇ ਇਹ ਚੀਜ਼ compulsory education ਕਰਨ ਤੋਂ ਪਹਿਲਾਂ ਜ਼ਰੂਰੀ ਸੀ । ਹਾਲੇ ਇਕ ਦੋ ਸਾਲ ਹੋਰ ਵੀ ਕਰਾਂਗੇ । ਜਿਥੇ 3,3 ਪਿੰਡਾਂ ਦੀ ਇਕ ੨ ਪੰਚਾਇਤ ਹੈ ਉਥੇ ਵੀ ਸਕੂਲ ਕਾਇਮ ਕਰਾਂਗੇ, ਮਾਸਟਰ ਲਭਾਂਗੇ ਤਾਂ ਇਹ ਸਾਰਾ ਸਿਲਸਿਲਾ ਚਲਾਵਾਂਗੇ । ਫਿਰ ਪੁਛਿਆ ਕਿ ਹੱਥ ਦਾ ਕੰਮ ਕਰਨ ਵਾਲੇ ਕਿੰਨੇ ਕੁ ਤਿਆਰ ਕਰਦੇ ਹੋ ? ਬੇਸਿਕ ਸਕੂਲ ਖੁੱਲ੍ਹੇ ਹਨ ਅਤੇ ਹੋਰ ਖੋਲ੍ਹ ਰਹੇ ਹਾਂ । ਮੈਨੂੰ ਨਹੀਂ ਪਤਾ ਕਿ ਹਾਲੇ ਸਧਾਰ ਵਿਚ ਖੁਲ੍ਹਾ ਹੈ ਕਿ ਨਹੀਂ । ( ਆਵਾਜ਼ਾਂ : ਖੁਲ੍ਹਾ ਹੈ ) ਜੇਕਰ ਖੁਲਾ ਹੈ ਤਾਂ ਪਤਾ ਨਹੀਂ ਇਹ ਕਿਉਂ ਇਸ ਤਰ੍ਹਾਂ ਦੀਆਂ ਗੱਲਾਂ ਕਰਦੇ ਹਨ । ( ਇਕ ਮੈਂਬਰ : Double Unit ਕਰ ਦਿਉ । ) ਤੁਹਾਡਾ unit ਨਹੀਂ ਵਧਣਾ ਚਾਹੀਦਾ ਜੋ ਗੁਣ ਨੂੰ ਗੁਣ ਨਹੀਂ ਜਾਣਦੇ । ( ਹਾਸਾ ) ਅਜ ਇਸ ਚੀਜ਼ ਦਾ ਅਸਰ ਵੇਖੋ । ਪਹਿਲਾਂ ਜਿਸ ਘਰ ਵਿਚ ਗਾਂ ਜਾਂ ਮਝ ਹੁੰਦੀ ਸੀ ਤਾਂ ਜੇਕਰ ਭਾਵੇਂ ਸਿਖਰ ਦੁਪਹਿਰ ਹੋਵੇ ਤਾਂ ਮੁੰਡੇ ਨੂੰ ਪਠੇ ਪਾਉਣ ਲਈ ਨਹੀਂ ਸੀ ਆਖਦੇ ਕਿਉਂਕਿ ਉਹਨੇ ਪੜ੍ਹਨਾ ਹੁੰਦਾ ਸੀ । ਅਜ ਗ੍ਰੈਜੂਏਟ ਮੁੰਡੇ ਕੁੜੀਆਂ, matric ਮੁੰਡੇ ਕੁੜੀਆਂ, ਝੋਨੇ ਦੀ ਪਨੀਰੀ ਲੈਕੇ ਖੇਤਾਂ ਵਿਚ ਲਾਉਂਦੇ ਨਜ਼ਰ ਆਉਂਦੇ ਹਨ । ਇਹ ਸਾਰੀ ਚੀਜ਼ basic ਸ਼ਿਖਸ਼ਾ ਕਰਕੇ ਹੀ ਹੈ । ਜਦ ਅੰਗ੍ਰੇਜ਼ ਦੀ ਗੁਲਾਮੀ ਸੀ ਤਾਂ ਨੌਕਰੀਆਂ ਵਲ ਭਜਦੇ ਸਨ, ਸੂਟ ਟਾਈਆਂ ਅਤੇ ਪਤਲੂਨਾਂ ਦੀ ਚਾਹ ਕਰਦੇ ਸਨ । ਅਜ ਪਜਾਮੇ ਅਤੇ ਚਾਦਰ ਦਾ ਮਾਣ ਹੋਣਾ ਸ਼ੁਰੂ ਹੋ ਗਿਆ ਹੈ । Basic School ਖੋਲ੍ਹ ਰਹੇ ਹਾਂ । ਪ੍ਰਿੰਸੀਪਲ ਸਾਹਿਬ ਨੇ ਕਿਹਾ ਸਕੂਲ ਥੋੜੇ ਹਨ । ਜ਼ਿਆਦਾ ਵੀ ਹੋ ਜਾਣਗੇ ਪਰ ਇਹ ਇਕ ਰਾਤ ਵਿਚ ਨਹੀਂ ਹੋ ਸਕਦਾ । ਸਕੂਲ ਖੋਲ੍ਹ ਰਹੇ ਹਾਂ । ਇਨ੍ਹਾਂ ਦੀ ਸਾਰੇ ਸਰਾਹਨਾ ਕਰਦੇ ਹਨ । ਪਰ ਹਾਲੇ ਤਾਂ ਕਈ ਸਕੂਲ ਅਜਿਹੇ ਵੀ ਹਨ ਜਿਹੜੇ commercial basis ਤੇ ਕੰਮ ਕਰਦੇ ਹਨ ( ਹਾਸਾ ) 10,10 ਅਤੇ 15,15 ਰੁਪਏ ਫੀਸ ਲੈਂਦੇ ਹਨ । ਮੈਨੂੰ ਹਰ ਪਾਸੇ ਦਾ ਖਿਆਲ ਹੈ । ਅਸੀਂ ਸਾਰੀ ਚੀਜ਼ methodically ਕਰਨੀ ਹੈ । ਕਿਸੇ ਦੇਸ਼ ਨੇ ਵੀ ਇਕ ਦਿਨ ਵਿਚ ਤਰੱਕੀ ਨਹੀਂ ਕੀਤੀ । ਰੂਸ, ਅਮਰੀਕਾ, ਜਾਪਾਨ ਆਦਿ ਇਕ ਦਿਨ ਵਿਚ ਨਹੀਂ ਬਣੇ । ਜਰਮਨੀ--ਇਹ ਤਾਂ ਬਣ ਕੇ ਵੀ ਵਿਗੜ ਚੁਕਿਆ ਹੈ, ਇਕ ਦਿਨ ਵਿਚ ਨਹੀਂ ਸੀ ਬਣਿਆ । ਫਰਾਂਸ ਇਕ ਦਿਨ ਵਿਚ ਨਹੀਂ ਸੀ ਬਣਿਆ ਤਾਂ ਫਿਰ ਮੇਰੇ ਦੇਸ਼ ਤੋਂ ਕਿਉਂ ਤਵਕੁਹ ਕੀਤੀ ਜਾਂਦੀ ਹੈ ਕਿ ਇਥੇ ਸਭ ਕੁਝ ਇਕ ਦਿਨ ਵਿਚ ਹੀ ਤਿਆਰ ਹੋ ਜਾਵੇ । ਤੁਸੀਂ ਇਹ ਵੇਖੋ ਕਿ ਅਸੀਂ

[ਮੁਖ ਮੰਤਰੀ]

ਉਸ ਪਾਸੇ ਨੂੰ ਕਦਮ ਪੁਟ ਰਹੇ ਹਾਂ ਅਤੇ ਕਿੰਨੇ ਜੋਸ਼ ਨਾਲ ਪੁਟ ਰਹੇ ਹਾਂ। ਜੇਕਰ ਇਹ ਗੱਲ ਠੀਕ ਹੈ ਤਾਂ ਫਿਰ ਗਿਲਾ ਕਿਉਂ ? ਜੇਕਰ ਮਾਪੇ ਚਾਹੁੰਦੇ ਹਨ ਕਿ ਉਨ੍ਹਾਂ ਦੇ ਬਚਿਆਂ ਨੂੰ ਚੰਗਾ ਖਾਣਾ ਪੀਣਾ ਮਿਲੇ ਉਹ ਤਰੱਕੀ ਕਰਨ ਤਾਂ ਅਸੀਂ ਵੀ ਇਹ ਹੀ ਚਾਹੁੰਦੇ ਹਾਂ ਮਗਰ ਇਸ ਸਮੇਂ ਤਾਂ ਪੰਜਾਬ ਸਰਕਾਰ ਇਸ ਹਾਲਤ ਵਿਚ ਨਹੀਂ, ਰੁਪਿਆ ਕਿਥੋਂ ਲਿਆਵੇ। ਜੇਕਰ ਅਸੀਂ ਇਕ ਕੌਡੀ ਛਡਦੇ ਹਾਂ ਤਾਂ ਸਾਨੂੰ ਬੜੀ ਖੁਸ਼ੀ ਹੁੰਦੀ ਹੈ ਪਰ ਅਸੀਂ ਮਜਬੂਰ ਹਾਂ। ਇਕ ਵੀਰ ਦਾ lecture ਸੁਣਿਆ ਕਿ teachers ਦੀਆਂ ਤਨਖਾਹਾਂ ਵਧਾ ਦਿਉ ਤੇ ਮੁੰਡਿਆਂ ਦੀਆਂ ਫੀਸਾਂ ਮਾਫ ਕਰ ਦਿਉ। (ਹਾਸਾ) ਇਹ ਕਿਸ ਤਰ੍ਹਾਂ ਦਾ ਹਿਸਾਬ ਹੈ ? ਆਪਣਾ ਦੇਸ਼ ਹਾਲੇ ਇਸ ਹਾਲਤ ਵਿਚ ਨਹੀਂ ਹੈ ਹੁਣੇ ਗੁਲਾਮੀ ਚੋਂ ਨਿਕਲਦੇ ਪਏ ਹਾਂ, ਹੁਣ ਦਿਮਾਗ ਆਜ਼ਾਦੀ ਵਲ ਜਾਣ ਦੀ ਪੁਜ਼ੀਸ਼ਨ ਵਿਚ ਹੋਇਆ ਹੈ। ਬਾਕੀ ਮੈਂ ਆਪਦੀਆਂ suggestions ਦੀ ਕਦਰ ਕਰਦਾ ਹਾਂ ਜੋ ਚੰਗੀ ਗੱਲ ਆਖੋਗੇ ਮੰਨਾਂਗੇ। ਸਰਦਾਰ ਹਰਕਿਸ਼ਨ ਸਿੰਘ ਸੁਰਜੀਤ ਜੀ ਦੀ suggestion ਮੈਂ ਬੜੀ ਚੰਗੀ ਸਮਝੀ ਹੈ ਕਿ industries ਵਧਾਈਆਂ ਜਾਣ ਮਗਰ ਨਾਲ ਹੀ 15 ਗਲਤ ਗੱਲਾਂ ਵੀ ਆਖ ਗਏ। ਦਸਤਕਾਰੀ ਅਸੀਂ ਸਮਝਦੇ ਹਾਂ ਕਿ ਪਿੰਡਾਂ ਵਿਚ ਹੋਣੀ ਚਾਹੀਦੀ ਹੈ। ਇਸ ਬਿਨਾ ਰੋਟੀ ਨਹੀਂ ਮਿਲਣੀ। ਪਰ ਇਹ ਸਾਰੀ ਚੀਜ਼ ਇਕ ਮਿੰਟ ਵਿਚ ਕਿਵੇਂ ਹੋ ਜਾਵੇ। ਇਸ ਤਰ੍ਹਾਂ ਦਾ ਨਾਰਾ ਨਹੀਂ ਚਲ ਸਕਦਾ ਕਿ surplus land ਦੇ ਦਿਉ। ਅਸੀਂ ਵੀ ਇਹੀ ਚਾਹੁੰਦੇ ਹਾਂ ਪਰ ਇਹ ਚੀਜ਼ ਇਕ ਮਿੰਟ ਵਿਚ ਕਿਵੇਂ ਹੋ ਸਕਦੀ ਹੈ। Rules ਬਣ ਗਏ ਹਨ। ਸਭ ਕੁਝ ਕਰਾਂਗੇ ਮਗਰ ਨਰਮੀ ਨਾਲ, ਪੁਰਅਮਨ ਤਰੀਕੇ ਨਾਲ। ਇਹ ਨਹੀਂ ਕਿ ਇਕ ਦਮ ਹੁਕਮ ਦੇ ਦੇਵੀਏ ਕਿ ਜਿਨ੍ਹਾਂ ਪਾਸ 30 ਏਕੜ ਤੋਂ ਜ਼ਿਆਦਾ ਜ਼ਮੀਨ ਹੈ ਉਨ੍ਹਾਂ ਨੂੰ ਮਾਰ ਦਿਉ ਅਤੇ ਵਾਧੂ ਜ਼ਮੀਨ ਖੋਹ ਲਓ। ਇਸ ਤਰ੍ਹਾਂ ਦੀ ਚੀਜ਼ ਨਹੀਂ ਕਰ ਸਕਦੇ। ਹਰ ਚੀਜ਼ ਸੋਚ ਸਮਝ ਕੇ ਕਰਾਂਗੇ ਅਤੇ ਉਸ ਵਿਚ ਕਾਮਯਾਬ ਹੋਣਾ ਹੈ। ਝਗੜੇ ਨਹੀਂ ਪਾਉਣੇ ਹੁਣ ਜਿਹੇ ਕੁਝ ਝਗੜੇ ਹਦਬੰਦੀ ਨੇ ਪਾ ਦਿਤੇ ਹਨ ਮਗਰ ਅਸੀਂ ਜੋ reforms ਕਰ ਰਹੇ ਹਾਂ ਉਹ ਗਰੀਬਾਂ ਨੂੰ ਉਚਿਆਂ ਕਰਨ ਲਈ ਹਨ ਉਸ ਪਾਸੇ ਨੂੰ ਖਿਸਕਨਾ ਹੈ। ਗਰੀਬਾਂ ਨੂੰ ਉਤਸ਼ਾਹ ਦੇਣਾ ਹੈ। ਸਰਦਾਰ ਅੱਛਰ ਸਿੰਘ ਨੇ ਕਿਹਾ ਹੈ ਕਿ capital ਅਤੇ labour ਵਿਚ ਸੁਲਾਹ ਨਾ ਕਰਾਈ ਤਾਂ production ਵਿਚ ਰੁਕਾਵਟ ਪਵੇਗੀ। ਉਂਜ ਤਾਂ ਕੋਈ ਅਜਿਹਾ ਆਦਮੀ ਜੋ ਮਿਲਕੇ ਨਹੀਂ ਚਲਦਾ ਦੇਸ ਨਾਲ ਪਿਆਰ ਨਹੀਂ ਕਰਦਾ ਲੇਕਿਨ ਜੇਕਰ ਅਜਿਹੀ ਗੱਲ ਰਵ੍ਹੇ ਮਿਲ ਕੇ ਨਾ ਚਲਿਆ ਜਾ ਸਕੇ ਤਾਂ ਵੀ ਕੋਸ਼ਿਸ਼ ਸਾਡੀ ਇਹ ਹੋਵੇਗੀ ਕਿ production ਵਿਚ ਫਰਕ ਨਾ ਪਵੇ। ਅਸੀਂ ਦੋਵਾਂ ਨੂੰ ਮਨਾਉਣਾ ਹੈ ਸਾਡੇ ਦੇਸ਼ ਦਾ, ਵੇਦਾਂ ਦਾ ਅਤੇ ਗੁਰੂ ਗ੍ਰੰਥ ਸਾਹਿਬ ਦਾ ਇਹ ਫਲਸਫਾ ਹੈ ਕਿ ਲੋਕਾਂ ਨੂੰ ਮਿਲਾ ਕੇ ਚਲਾਉਣਾ, ਇਕ ਦੂਜੇ ਦੇ ਖਿਲਾਫ ਨਹੀਂ ਚਲਾਉਣਾ। ਮੈਂ ਆਪਣੇ ਦੋਸਤ ਨੂੰ ਕਹਾਂਗਾ ਕਿ ਅਸੀਂ ਵੀ ਕੋਸ਼ਿਸ਼ ਕਰਾਂਗੇ ਕਿ production ਵਿਚ ਘਾਟਾ ਨਾ ਪਵੇ ਅਤੇ ਆਪ ਵੀ ਦਿਮਾਗ ਲਾਵੋ ਕਿ ਇਸ ਵਿਚ ਕੋਈ ਰੁਕਾਵਟ ਨਾ ਪਵੇ। ਕੋਈ ਆਦਮੀ ਜੋ ਹਿੰਦੁਸਤਾਨ ਵਿਚ ਪੈਦਾ ਹੁੰਦਾ ਹੈ, ਰਹਿੰਦਾ ਹੈ ਉਹ ਮੁਸ਼ਕਿਲ ਵਿਚ ਕਿਉਂ ਰਹੇ, ਦੁਖੀ ਕਿਉਂ ਰਹੇ। ਇਸ ਚੀਜ਼ ਨੂੰ ਦਿਲੋਂ ਮੰਨ ਲਉ ਕਿ ਦੇਸ਼ ਵਿਚ socialistic pattern ਦਾ ਆਰੰਭ ਹੋ ਚੁਕਾ ਹੈ ਅਤੇ ਇਸ ਨੂੰ ਚਲਾ ਰਹੇ ਹਾਂ।

ਪ੍ਰਿੰਸੀਪਲ ਇਕਬਾਲ ਸਿੰਘ ਅਤੇ ਪ੍ਰੋਫੈਸਰ ਮੋਤਾ ਸਿੰਘ ਨੇ ਬੜਾ ਇਤਰਾਜ਼ ਕੀਤਾ ਸੀ। ਮੈਂ ਵੀ ਉਹ ਸ਼ਬਦ ਪੜ੍ਹ ਕੇ ਸੁਣਾਉਂਦਾ ਹਾਂ। ਰਾਜਪਾਲ ਨੇ ਤਾਂ ਪੜ੍ਹਦੇ ੨ dislike ਕਿਹਾ ਸੀ ਪਰ

ਭਾਵੇਂ ਉਹ hate ਹੀ ਪੜ੍ਹਦੇ ਜੋ ਛਪਿਆ ਹੋਇਆ ਹੈ ਤਾਂ ਵੀ ਕੋਈ ਬੁਰੀ ਗੱਲ ਨਹੀਂ ਸੀ । ਜ਼ਰਾ ਫਿਕਰੇ ਨੂੰ ਵੇਖੋ—

"I must confess I hate a majority or minority which is based on language, or caste, or religion."

ਗਵਰਨਰ ਸਾਹਿਬ ਨੇ hate ਦੀ ਥਾਂ dislike ਪੜ੍ਹਿਆ ਸੀ । ਮੈਂ ਸਮਝਦਾ ਹਾਂ hate ਲਫਜ਼ ਜ਼ਿਆਦਾ ਚੰਗਾ ਸੀ, ਜ਼ਿਆਦਾ ਸਵਾਦਲਾ ਸੀ । ਪ੍ਰੋਫੈਸਰ ਮੋਤਾ ਸਿੰਘ ਨੇ ਕਿਹਾ religion ਦੀ ਬੇਇਜ਼ਤੀ ਕੀਤੀ ਹੈ । ( *interruption* ) ਜ਼ਰਾ ਸਮਝੋ ਤਾਂ ਸਹੀ ਕਿ religion ਨਾਲ hate ਹੈ ਜਾਂ minority and majority based on religion । ਉਹ ਧਰਮ ਕਿਹਾ ਹੈ ਕਿ ਇਕ minority ਨੂੰ perpetually minority ਵਿਚ ਬਦਲ ਦੇਵੇ । ਧਰਮ ਉਹ ਚੀਜ਼ ਹੈ ਜੋ ਸਾਰੀ ਦੁਨੀਆਂ ਨਾਲ ਪਿਆਰ ਕਰਨਾ ਸਿਖਾਉਂਦਾ ਹੈ, all embracing ਹੈ । ਧਰਮ ਦੀ ਬਿਨਾ ਤੇ majority ਅਤੇ minority ਠੀਕ ਨਹੀਂ ਇਹ conception ਹੀ ਗਲਤ ਹੈ । ਜੇਕਰ ਧਰਮ ਵਿਚ ਅਜਿਹਾ ਖਿਆਲ ਆਉਂਦਾ ਹੈ ਤਾਂ ਇਹ ਚੀਜ਼ ਧਰਮ ਨੂੰ ਸ਼ੋਭਾ ਨਹੀਂ ਦਿੰਦੀ । ( ਤਾਲੀਆਂ ) ਧਰਮ ਸਿਰਫ ਪੰਜਾਬ ਲਈ ਹੀ ਨਹੀਂ, ਸਾਰੇ ਜਗਤ ਲਈ ਹੈ ? ਮੈਨੂੰ ਸਮਝ ਨਹੀਂ ਆਉਂਦੀ ਕਿ ਕਿਵੇਂ ਕਹਿੰਦੇ ਹਨ ਕਿ ਧਰਮ ਦੀ ਬੇਇਜ਼ਤੀ ਕੀਤੀ ਹੈ । ਕੀ ਤੁਸੀਂ ਧਰਮ ਨੂੰ ਇਕ universal ਚੀਜ਼ ਨਹੀਂ ਮੰਨਦੇ ? ਮੰਨਦੇ ਹੋ ਤਾਂ ਇਸ ਦੇ ਆਧਾਰ ਤੇ majority ਅਤੇ minority ਕਿਥੇ ਤਕ ਜਾਇਜ਼ ਹੈ ? ਰਾਜਪਾਲ ਜੀ ਨੇ ਕੁਝ ਨਰਮ ਕਰਨ ਲਈ hate ਦੀ ਥਾਂ dislike ਪੜ੍ਹਿਆ । ਤਾਂ ਜੇਕਰ ਨਰਮ ਕਰਨਾ ਸੀ ਤਾਂ ਇਸ ਤੋਂ ਵੀ ਨਰਮ ਕਰਨਾ ਚਾਹੀਦਾ ਸੀ ਮੈਂ ਤਾਂ ਕਹਿਣਾ ਚਾਹੁੰਦਾ ਹਾਂ hate ਦੀ ਬਜਾਇ strongly hate ਦੇ ਸ਼ਬਦ ਚਾਹੀਦੇ ਸਨ । ( ਤਾੜੀਆਂ )

ਜੇਕਰ ਤੁਹਾਡਾ ਧਰਮ ਨਾਲ ਪਿਆਰ ਹੈ ਤਾਂ ਫਿਰ ਕੀ ਕਿਸੇ ਦਾ ਮੈਜਾਰੇਟੀ ਵਿਚ ਹੋਣਾ ਗੁਨਾਹ ਹੈ ਜਾਂ ਮਾਈਨਾਰੇਟੀ ਵਿਚ ਹੋਣਾ ਠੀਕ ਨਹੀਂ । ਇਨ੍ਹਾਂ ਖਿਆਲਾਂ ਨੂੰ ਦਿਲ ਵਿਚੋਂ ਕੱਢ ਦੇਵੋ । ਜੇਕਰ ਤੁਸੀਂ ਧਰਮ ਦੇ ਨਾਮ ਤੇ ਮੈਜਾਰਟੀ ਅਤੇ ਮਾਈਨਾਰੇਟੀ ਪਾਰਟੀ ਕਹਿ ਕੇ ਵੋਟਾਂ ਪਾਉਂਦੇ ਹੋ ਤਾਂ ਇਹੋ ਜਿਹੀਆਂ ਪਾਰਟੀਆਂ ਕਦੀ ਨਹੀਂ ਰਹਿ ਸਕਦੀਆਂ । ਇਸ ਲਈ ਜੋ ਗਵਰਨਰ ਸਾਹਿਬ ਨੇ ਇਹ ਨਵਾਂ ਖਿਆਲ ਆਪਣੇ ਐਡਰਸ ਵਿਚ ਦਿੱਤਾ ਹੈ ਇਸ ਨੂੰ ਅਪਣਾਓ । ਉਨ੍ਹਾਂ ਨੇ ਦਸਿਆ ਹੈ ਕਿ ਕਿਸੇ ਕਾਸਟ ਕ੍ਰੀਡ, ਰੀਲਿਜਨ ਅਤੇ ਸੰਸਥਾ ਕਰਕੇ ਇਕ ਦੂਜੇ ਨੂੰ ਦਬਾਇਆ ਨਹੀਂ ਜਾ ਸਕਦਾ ਇਸ ਲਈ ਧਰਮ ਦੇ ਅਧਾਰ ਤੇ ਬਣਾਈਆਂ ਮੈਜਾਰੇਟੀਆਂ ਅਤੇ ਮਾਈਨਾਰੇਟੀਆਂ ਨੂੰ ਖਤਮ ਕਰ ਦੇਣਾ ਚਾਹੀਦਾ ਹੈ । ਇਹੋ ਜਿਹੀ ਮੈਜਾਰੇਟੀ ਮਾਈਨਾਰੇਟੀ ਦੇਸ਼ ਦੇ ਉਸਾਰੂ ਕੰਮਾਂ ਵਿਚ ਬਾਧਾ ਬਣ ਜਾਵੇਗੀ । ਇਸ ਖਿਆਲ ਨਾਲ ਤਾਂ ਮੇਰੇ ਵੀਰ ਸ਼੍ਰੀ ਕਿਦਾਰ ਨਾਥ ਸਹਿਗਲ ਵੀ ਇਤਫਾਕ ਰਖਦੇ ਹਨ ਕਿ ਧਰਮ ਦੇ ਆਧਾਰ ਤੇ ਮੈਜਾਰੇਟੀ ਤੇ ਮਾਈਨਾਰੇਟੀ ਦਾ ਝਗੜਾ ਨਹੀਂ ਹੋਣਾ ਚਾਹੀਦਾ । ਪਰ ਉਹ ਸਾਹਮਣੇ ਹੋ ਇਹ ਕਹਿਣ ਤੋਂ ਝਕਦੇ ਹਨ । ਗਵਰਨਰ ਸਾਹਿਬ ਨੇ ਇਕ ਅਜਿਹਾ ਅਸੂਲ ਸਾਡੇ ਸਾਹਮਣੇ ਰਖਿਆ ਹੈ ਕਿ ਜਿਸ ਦੀ ਹਰ ਇਕ ਨੂੰ ਕਦਰ ਕਰਨੀ ਚਾਹੀਦੀ ਹੈ । ਮੈਂ ਤਾਂ ਸਚ ਪੁਛੋ ਤਾਂ ਇਹ ਕਹਾਂਗਾ ਕਿ ਜੋ ਅਸੂਲ ਸਾਡੇ ਸਾਹਮਣੇ ਗਵਰਨਰ ਸਾਹਿਬ ਨੇ ਮੈਜਾਰੇਟੀ ਅਤੇ ਮਾਈਨਾਰੇਟੀ ਬਾਰੇ ਰਖਿਆ ਹੈ ਇਸ ਨੂੰ ਅਪਨਾਣਾ ਚਾਹੀਦਾ ਹੈ ਅਤੇ ਇਨ੍ਹਾਂ ਸੁਨਹਿਰੀ ਅਖਰਾਂ ਨੂੰ ਕਟ ਕੇ ਆਪਣੇ ਘਰਾਂ ਵਿਚ ਲਟਕਾ ਦੇਣਾ ਚਾਹੀਦਾ ਹੈ । ਉਹ ਧਰਮ ਹੀ ਕੀ ਹੈ ਜੋ ਸਦਾ ਲਈ ਧਰਮ ਦੇ ਆਧਾਰ ਤੇ ਮੈਜਾਰੇਟੀ ਅਤੇ ਮਾਈਨਾਰੇਟੀ ਦੀ ਮੰਗ ਕਰੇ ?

[ ਮੁਖ ਮੰਤਰੀ ]
ਅਸੀਂ ਨਹੀਂ ਚਾਹੁੰਦੇ ਕਿ ਕਿਸੇ ਜਾਤੀ ਦੀ ਪਰਪੇਚੂਅਲ ਮਾਈਨਾਰੇਟੀ ਰਹਿਣ ਦਿੱਤੀ ਜਾਵੇ ਜਾਂ ਸਦਾ ਲਈ ਮੈਜਾਰੇਟੀ ਵਿਚ ਰਖਿਆ ਜਾਵੇ । ਅਸੀਂ ਕਦੀ ਵੀ ਇਹ ਸਹਿਨ ਨਹੀਂ ਕਰ ਸਕਦੇ ਕਿ ਕੋਈ ਪਾਰਟੀ ਜਾਂ ਜਾਤੀ ਹਮੇਸ਼ਾ ਲਈ ਧਰਮ ਦੇ ਅਧਾਰ ਤੇ ਮੈਜਾਰੇਟੀ ਜਾਂ ਮਾਈਨਾਰੇਟੀ ਵਿਚ ਰਹੇ ।

**Professor Mota Singh Anandpuri** : Your interpretation of religion is wrong.

**Chief Minister** : My interpretation may be wrong because I have known religion from a close range. I have lived up to it and not preached it just as my brother has done.

ਹੋ ਸਕਦਾ ਹੈ ਕਿ ਮੇਰੀ ਇਨਟਰਪ੍ਰਟੇਸ਼ਨ ਗਲਤ ਹੋਵੇ ਪਰ ਇੰਨਾਂ ਮੈਂ ਜ਼ਰੂਰ ਕਹਾਂਗਾ ਕਿ ਪ੍ਰੀਚਿੰਗ ਵਿਚ ਅਤੇ ਅਮਲ ਵਿਚ ਫਰਕ ਹੁੰਦਾ ਹੈ । ਮੈਂ ਸਦਾ ਅਜਿਹੇ ਧਰਮ ਵਿਚ ਵਿਸ਼ਵਾਸ਼ ਰਖਦਾ ਹਾਂ ਜਿਸ ਨੂੰ ਮੈਂ ਮੰਨਦਾ ਹਾਂ ਭਾਵੇਂ ਮੈਂ ਉਸ ਦਾ ਪ੍ਰਚਾਰ ਨਹੀਂ ਕਰਦਾ । ਮੈਨੂੰ ਤਾਂ ਇੰਨਾਂ ਪਤਾ ਹੈ ਕਿ ਸੰਸਾਰ ਦਾ ਕੋਈ ਧਰਮ ਵੀ ਅਜਿਹਾ ਨਹੀਂ ਜੋ ਸਦਾ ਧਰਮ ਦੇ ਆਧਾਰ ਤੇ ਕਿਸੇ ਮੈਜਾਰੇਟੀ ਜਾਂ ਮਾਈਨਾਰੇਟੀ ਨੂੰ ਜਾਰੀ ਰਹਿਣ ਦੀ ਆਗਿਆ ਦਿੰਦਾ ਹੋਵੇ । ਜੇਕਰ ਇਸ ਤਰ੍ਹਾਂ ਹੋਵੇ ਤਾ ਧਰਮ ਸਰਬ ਵਿਆਪੀ ਨਹੀਂ ਹੋ ਸਕਦਾ । ਅਸਾਡਾ ਧਰਮ ਅਸਾਡੇ ਅਮਲਾਂ ਵਿਚ ਹੈ । ਜੇਕਰ ਅਮਲਾਂ ਵਿਚ ਨਹੀਂ ਤਾਂ ਜੀਵਨ ਵਿਚ ਜਾਂ ਪ੍ਰਚਾਰ ਵਿਚ ਇਸ ਧਰਮ ਨੂੰ ਕਾਇਮ ਕਰਨ ਦਾ ਕੋਈ ਲਾਭ ਨਹੀਂ । ਇਸ ਤਰ੍ਹਾਂ ਧਰਮ ਦੀ ਆੜ ਵਿਚ ਲੋਕਾਂ ਵਿਚ ਤਫਰਕਾਤ ਪੈਦਾ ਨਾ ਕਰੋ ਅਤੇ ਇਕ ਦੂਜੇ ਪ੍ਰਤੀ ਘ੍ਰਿਣਾ ਪੈਦਾ ਨਾ ਕਰੋ । ਅਸਾਨੂੰ ਕੀ ਹਕ ਹੈ ਕਿ ਇਸ ਗੱਲ ਦਾ ਯਤਨ ਕਰੀਏ ਕਿ ਈਸਾਈ ਸਦਾ ਮਾਈਨਾਰੇਟੀ ਵਿਚ ਰਹਿਣ ਸਿਖ ਸਦਾ ਮਾਈਨਾਰੇਟੀ ਵਿਚ ਰਹਿਣ ਜਾਂ ਪਾਰਸੀ ਸਦਾ ਮਾਈਨਾਰੇਟੀ ਵਿਚ ਰਹਿਣ ਅਤੇ ਹਿੰਦੂ ਸਦਾ ਮੈਜਾਰੇਟੀ ਵਿਚ ਰਹਿਣ । ਇਸ ਗੱਲ ਦਾ ਹਲ ਸੋਚੋ । ਆਪਸ ਵਿਚ ਬੈਠ ਕੇ ਇਸ ਗੱਲ ਤੇ ਵਿਚਾਰ ਕਰੋ ਅਤੇ ਇਸ ਭੇਦ ਭਾਵ ਨੂੰ ਦੂਰ ਕਰੋ ਮੈਂ ਤੁਹਾਨੂੰ ਸਚ ਦਸਦਾ ਹਾਂ ਕਿ ਇਹੋ ਹੀ ਕਮੂਨਿਲਜ਼ਮ ਦੀ ਜੜ੍ਹ ਜੇ । ਇਥੋਂ ਹੀ ਫਿਰਕਾਪ੍ਰਸਤੀ ਦੀ ਉਪਜ ਹੁੰਦੀ ਹੈ । ਇਹੋ ਹੀ ਅਸਲੀ ਪੁਆੜਾ ਜੇ । ਇਸ ਨੂੰ ਜੜ੍ਹਾਂ ਤੋਂ ਪੁਟੋ ਅਤੇ ਸੂਬੇ ਦੀ ਬਿਹਤਰੀ ਵਲ ਧਿਆਨ ਦੇਵੋ । ਸੰਸਾਰ ਦਾ ਕੋਈ ਧਰਮ ਵੀ ਆਪਸ ਵਿਚ ਵਿਤਕਰਾ ਨਹੀਂ ਸਿਖਾਉਂਦਾ, ਵਿਰੋਧ ਨਹੀਂ ਸਿਖਾਉਂਦਾ, ਕਰੋਧ ਕਰਨ ਲਈ ਪ੍ਰੇਰਨਾ ਨਹੀਂ ਦਿੰਦਾ, ਸਗੋਂ ਧਰਮ ਤਾਂ ਆਪਸ ਵਿਚ ਪਿਆਰ ਅਤੇ ਨਿਮ੍ਰਤਾ ਸਿਖਾਉਂਦਾ ਹੈ, ਇਕ ਦੂਜੇ ਪ੍ਰਤੀ ਸਨੇਹ ਕਰਨਾ ਸਿਖਾਉਂਦਾ ਹੈ । ਇਕ ਦੂਜੇ ਦੇ ਕੰਮ ਆਉਣ ਦੀ ਜਾਚ ਦਸਦਾ ਹੈ । ਧਰਮ ਆਪਸੀ ਸਮਾਨਤਾ ਦਾ ਸੰਦੇਸ਼ ਦਿੰਦਾ ਹੈ । ਇਸ ਲਈ ਸਮਾਨ ਧਰਮ ਨੂੰ ਅਪਨਾਓ । ਮੈਜਾਰੇਟੀ ਅਤੇ ਮਾਈਨਾਰੇਟੀ ਦਾ ਸਵਾਲ ਧਰਮ ਦੇ ਆਧਾਰ ਤੇ ਖੜਾ ਨਾ ਕਰੋ । ਮੈਂ ਰਾਜਪਾਲ ਸਾਹਿਬ ਦਾ ਧੰਨਵਾਦੀ ਹਾਂ ਜਿਨ੍ਹਾਂ ਨੇ ਪਿਛਲੇ ਅਠ ਸਾਲਾਂ ਵਿਚ ਪੁਰਾਣੀ ਲੀਹਾਂ ਤੇ ਤੁਰੀ ਜਾ ਰਹੀ ਵਿਚਾਰ ਧਾਰਾ ਨੂੰ ਇਕ ਨਵਾਂ ਰੂਪ ਦਿੱਤਾ ਹੈ ਅਤੇ ਸਾਡੇ ਸਾਹਮਣੇ ਇਹ ਵਿਚਾਰ ਰਖਿਆ ਹੈ ਕਿ ਅਸੀਂ ਧਰਮ ਦੇ ਆਧਾਰ ਤੇ ਮੈਜਾਰੇਟੀ ਅਤੇ ਮਾਈਨਾਰੇਟੀ ਬਾਰੇ ਨਾ ਸੋਚੀਏ । ਧਰਮ ਦੇ ਆਧਾਰ ਤੇ ਮੈਜਾਰੇਟੀ ਅਤੇ ਮਨਾਰਟੀ ਦੀ ਵਿਚਾਰ ਧਾਰਾ ਤਾਂ ਪੁਰਾਣੀ ਅੰਗ੍ਰੇਜ਼ ਸਰਕਾਰ ਦੀ ਛਡੀ ਹੋਈ ਨਿਸ਼ਾਨੀ ਹੈ । ਹੁਣ ਅੰਗ੍ਰੇਜ਼ ਰਾਜ ਨਹੀਂ ਇਸ ਲਈ ਇਸ ਪੁਰਾਣੀ ਵਿਚਾਰ ਧਾਰਾ ਨੂੰ ਵੀ ਬਦਲਣ ਦੀ ਲੋੜ ਹੈ । ਧਰਮ ਦੀ ਅਪੀਲ

ਸਾਰੇ ਸੰਸਾਰ ਵਿਚ ਸਾਂਝੀ ਅਪੀਲ ਹੈ ਅਤੇ ਇਸ ਦੇ ਹਰ ਪਖ ਨੂੰ ਲੋਕ ਚੰਗਾ ਸਮਝ ਆਦਰ ਕਰਦੇ ਹਨ। ਅਜਿਹੇ ਸਾਝੀਵਾਲ ਧਰਮ ਦੇ ਆਧਾਰ ਤੇ ਮੇਜਾਰੇਟੀ ਅਤੇ ਮਾਈਨਾਰੇਟੀ ਕਾਇਮ ਕਰਨ ਲਈ ਧਰਮ ਵੀ ਆਗਿਆ ਨਹੀਂ ਦਿੰਦਾ। ਆਓ ਅਤੇ ਇਸ ਪੁਰਾਣੀ ਵਿਚਾਰ ਧਾਰਾ ਨੂੰ ਬਦਲ ਕੇ ਦਸੋ ਤਾਂ ਸਵਾਦ ਹੈ। ਫਿਰ ਲੋਕੀਂ ਕਿਸੇ ਮੇਜਾਰੇਟੀ ਵਿਚ ਵੈਸਟਿਡ ਅਤੇ ਕਿਸੇ ਮਾਈਨਾਰੇਟੀ ਵਿਚ ਨਾਟ ਵੇਸਟਿਡ ਹਿਤ ਵੇਖਦੇ ਹਨ ਅਤੇ ਇਨ੍ਹਾਂ ਹਿਤਾਂ ਦਾ ਸਵਾਲ ਛਿੜ ਜਾਂਦਾ ਹੈ ਇਸ ਤਰ੍ਹਾਂ ਸਮਾਜ ਅਤੇ ਧਰਮ ਨੂੰ ਕਦੀ ਵੀ ਨਹੀਂ ਭੁਕਿਆ ਜਾ ਸਕਦਾ ਅਤੇ ਇਨ੍ਹਾਂ ਹਿਤਾਂ ਨੂੰ ਖਤਮ ਨਹੀਂ ਕੀਤਾ ਜਾ ਸਕਦਾ। ਮੇਰਾ ਪੂਰਾ ਵਿਸ਼ਵਾਸ ਹੈ ਕਿ majority based on religion is a wrong conception. ਮੈਂ ਹੁਣ ਹੋਰ ਨਹੀਂ ਦੁਹਰਾਉਂਦਾ।

ਹੁਣ ਮੈਂ ਇਕ ਹੋਰ ਪਖ ਵਲ ਆਉਂਦਾ ਹਾਂ। ਜਿਸ ਦਿਨ ਸੇਸ਼ਨ ਸ਼ੁਰੂ ਹੋਣਾ ਸੀ ਤਾਂ ਕੁਝ ਸਜਨਾਂ ਨੇ ਇਹ ਗੱਲ ਅਖਬਾਰਾਂ ਵਿਚ ਛਪਵਾ ਦਿੱਤੀ ਕਿ ਅਨਾਜ ਦੀਆਂ ਕੀਮਤਾਂ ਚੜ੍ਹ ਗਈਆਂ ਹਨ ਅਤੇ ਕਣਕ ਦਾ ਭਾ ਦਿਨੋ ਦਿਨ ਵਧ ਰਿਹਾ ਹੈ ਅਤੇ ਇਸ ਵਲ ਸਰਕਾਰ ਨੇ ਕੋਈ ਧਿਆਨ ਨਹੀਂ ਦਿੱਤਾ। ਇਹ ਗੱਲ ਤਾਂ ਸਾਰਿਆਂ ਨੂੰ ਚੰਗੀ ਤਰ੍ਹਾਂ ਪਤਾ ਹੈ ਕਿ ਵਾਢੀਆਂ ਤੋਂ ਪਹਿਲਾਂ ਅਕਸਰ ਭਾ ਚੜ੍ਹ ਹੀ ਜਾਂਦੇ ਹਨ, ਇਹ ਕੋਈ ਉਪਰੀ ਗੱਲ ਨਹੀਂ। ਸਾਲ ਦੇ ਅਖੀਰ ਵਿਚ ਅਤੇ ਨਵੀਂ ਫਸਲ ਦੇ ਆਉਣ ਤੋਂ ਪਹਿਲਾਂ ਬਜ਼ਾਰ ਵਿਚ ਕਣਕ ਅਤੇ ਦੂਜੇ ਅਨਾਜਾਂ ਦੇ ਭਾ ਵਿਚ ਕੋਈ ਚੜ੍ਹਾ ਓਪਰੀ ਗਲ ਨਹੀਂ। ਇਸ ਬਾਰੇ ਮੈਂ ਉਨ੍ਹਾਂ ਵੀਰਾਂ ਨੂੰ ਦਸਣਾ ਚਾਹੁੰਦਾ ਹਾਂ ਕਿ 10 ਹਜ਼ਾਰ ਟਨ ਕਣਕ ਇਕ ਵੇਰ ਅਤੇ 2,500 ਟਨ ਕਣਕ ਜੋ ਅਮਰੀਕਾ ਪਾਸੋਂ ਮਿਲੀ ਸੀ ਮੁਫਤ ਵੰਡੀ ਗਈ ਹੈ ਇਸ ਦੇ ਨਾਲ ਹੀ 10 ਹਜ਼ਾਰ ਟਨ ਕਣਕ ਮਿਲਾਂ ਵਾਲਿਆਂ ਲਈ ਰੀਲੀਜ਼ ਕੀਤੀ ਗਈ ਹੈ ਤਾਂ ਜੋ ਕਣਕ ਦਾ ਭਾ ਨਾ ਵਧੇ। ਇਹ ਗੱਲ ਵੀ ਮੈਂ ਦਸਣਾ ਚਾਹੁੰਦਾ ਹਾਂ ਕਿ ਅਸਾਡੀ ਸਰਕਾਰ 7,000 ਟਨ ਇਕ ਤੇ 4-5 ਹਜ਼ਾਰ ਟਨ ਇਕ ਕਣਕ ਹੋਰ ਝਬਦੇ ਹੀ ਮੰਡੀਆਂ ਵਿਚ ਸੁਟੇਗੀ ਤਾਂ ਜੋ ਕਣਕ ਬਾਰੇ ਇਹ ਸ਼ਕਾਇਤ ਨਾ ਰਹੇ ਕਿ ਕਣਕ ਦੇ ਚੜ੍ਹਦੇ ਭਾ ਨੂੰ ਸਰਕਾਰ ਨੇ ਰੋਕਣ ਦੇ ਯਤਨ ਨਹੀਂ ਕੀਤੇ। ਫਿਰ ਤੁਸੀਂ ਮੈਨੂੰ ਕਹੋਗੇ ਕਿ ਯਕਲਖਤ ਭਾ ਹੇਠਾਂ ਕਿਉਂ ਨਹੀਂ ਕਰ ਦਿੱਤੇ ਜਾਂਦੇ। ਇਸ ਬਾਰੇ ਤੁਹਾਨੂੰ ਪਤਾ ਨਹੀਂ ਕਿ ਇਹ ਕਦੀ ਵੀ ਨਹੀਂ ਕੀਤਾ ਜਾ ਸਕਦਾ। ਆਰਥਕ ਤੌਰ ਤੇ ਵੀ ਭਾ ਨੂੰ ਹਮੇਸ਼ਾ ਸਹਿਜੇ ਸਹਿਜੇ ਹੇਠਾਂ ਕੀਤਾ ਜਾਂਦਾ ਹੈ 13 ਫਿਰ 12 ਤੇ ਫਿਰ 10 ਜੇਕਰ ਅਜ ਕਣਕ ਦੇ ਭਾ ਨੂੰ ਇਕ ਦਮ ਹੇਠਾਂ ਕਰ ਦਿੱਤਾ ਜਾਵੇ ਤਾਂ ਅਗਲੀਆਂ ਵਾਢੀਆਂ ਤੇ ਇਨ੍ਹਾਂ ਕੀਮਤਾਂ ਦਾ ਅਸਰ ਪੈਂਦਾ ਹੈ ਅਤੇ ਅਗੋਂ ਆਉਣ ਵਾਲੀ ਫਸਲ ਦਾ ਮੁਲ ਬਹੁਤ ਘੱਟ ਵਟਿਆ ਜਾਵੇਗਾ। ਜੇਕਰ ਹੁਣ ਕਣਕ ਦਾ ਭਾ 16 ਜਾਂ 17 ਰੁਪਏ ਤੋਂ ਨਵੀਂ ਫਸਲ ਦੇ ਆਉਣ ਤੇ ਡਿਗੇਗਾ ਤਾਂ ਕਿਤੇ 11 ਜਾਂ 12 ਰੁਪਏ ਤੇ ਖਲੋਵੇਗਾ। ਇਸ ਲਈ ਮੈਂ ਨਹੀਂ ਚਾਹੁੰਦਾ ਕਿ ਮੰਡੀਆਂ ਵਿਚ ਸਰਕਾਰੀ ਕਣਕ ਸੁਟ ਕੇ ਭਾ ਨੂੰ 10 ਰੁਪਏ ਤਕ ਕਰ ਦਿੱਤਾ ਜਾਵੇ ਅਤੇ ਅਗਲੀ ਫਸਲ ਤੇ ਇਹ ਭਾ ਇਸ ਕੀਮਤ ਤੋਂ ਵੀ ਹੇਠਾਂ ਚਲੇ ਜਾਣ। ਮੈਂ ਕੀਮਤਾਂ ਨੂੰ ਇੰਨ੍ਹਾਂ ਨਹੀਂ ਡਿਗਣ ਦੇਣਾ ਚਾਹੁੰਦਾ ਜਿਸ ਨਾਲ ਅਗਲੀ ਫਸਲ ਤੇ ਕੀਮਤਾਂ ਘੱਟ ਜਾਣ। ਮੈਥੋਂ ਇਸ ਤਰ੍ਹਾਂ ਨਾਲ ਹਲ ਵਾਹੁਣ ਵਾਲਿਆਂ ਨੂੰ ਨਹੀਂ ਮਾਰਿਆ ਜਾਂਦਾ (ਪ੍ਰਸੰਸਾ) ਇਸ ਦੇ ਨਾਲ ਹੀ ਮੇਰੇ ਦਿਲ ਵਿਚ ਇਹ ਜ਼ਰੂਰ ਆਉਂਦਾ ਹੈ ਕਿ ਸ਼ਹਿਰਾਂ ਵਿਚ ਵਸਣ ਵਾਲੇ ਗਰੀਬ ਲੋਕਾਂ ਅਤੇ ਘੱਟ ਤਨਖਾਹਾਂ ਵਾਲੇ ਮੁਲਾਜ਼ਮਾਂ ਨੂੰ ਇਸ ਪਖ ਵਿਚ ਕੁਝ ਸਹਾਇਤਾ ਦਿੱਤੀ ਜਾਣੀ ਚਾਹੀਦੀ ਹੈ ਤਾਂ ਜੋ ਉਹ ਘੱਟ ਕੀਮਤਾਂ ਤੇ ਅਨਾਜ ਲੈ ਸਕਣ ਪਰ ਮੈਂ ਕਦੀ ਵੀ ਮੰਡੀਆਂ ਵਿਚ ਬੈਠੇ ਆੜ੍ਹਤੀਆਂ ਦੇ ਕਿਸੇ ਬਣਾਏ ਹੋਏ ਵਿਉਂਤ ਨਾਲ ਨਹੀਂ ਰਲਣਾ ਚਾਹੁੰਦਾ ਜੋ ਇਹ ਚਾਹੁੰਦੇ ਹੋਣ ਕਿ ਕੀਮਤਾਂ ਘੱਟ ਕਰ ਦਿੱਤੀਆਂ ਜਾਣ ਅਤੇ ਇਸ ਤਰ੍ਹਾਂ ਅਨਾਜ ਉਗਾਣ

[ਮੁਖ ਮੰਤਰੀ]

ਵਾਲਿਆਂ ਦਾ ਲਕ ਤੋੜ ਦਿਤਾ ਜਾਵੇ । ਮੈਨੂੰ ਤਾਂ ਅਗੋਂ ਸਾਰਾ ਸਾਲ ਦਿਸਦਾ ਹੈ ਅਤੇ ਮੈਨੂੰ ਅਨਾਜ ਉਗਾਣ ਵਾਲਿਆਂ ਦਾ ਹਿਤ ਹਰ ਵਕਤ ਸਾਹਮਣੇ ਦਿਸਦਾ ਹੈ । ਮੈਂ ਕਦੀ ਵੀ ਇਹ ਨਹੀਂ ਚਾਹੁੰਦਾ ਕਿ ਕੋਈ ਗਲਤ ਗੱਲ ਕਹਿ ਕੇ ਹਾਊਸ ਦੀ ਵਾਹ ਵਾਹ ਦਾ ਪਾਤਰ ਬਣਾਂ ਅਤੇ ਅਜਿਹੀ ਗੱਲ ਕਰਾਂ ਜੋ ਸੂਬੇ ਦੇ ਲੋਕਾਂ ਦੇ ਹਿਤਾਂ ਦੇ ਵਿਰੁਧ ਹੋਵੇ। ਫਿਰ ਸਰਕਾਰ ਤੇ ਦੂਸ਼ਨ ਲਗਾਏ ਜਾਂਦੇ ਹਨ ਅਤੇ ਇਨ੍ਹਾਂ ਵਿਚ ਸਭ ਤੋਂ ਮੋਹਰੀ ਸ਼੍ਰੀ ਵਧਾਵਾ ਰਾਮ ਜੀ ਹੁੰਦੇ ਹਨ ਅਤੇ ਗਲਤ ਗੱਲਾਂ ਨੂੰ ਬੜਾ ਜ਼ੋਰ ਲਾ ਕੇ ਕਹਿੰਦੇ ਹਨ ਪਰ ਇਸ ਤਰ੍ਹਾਂ ਲੋਕਾਂ ਦੀ ਵਾਹ ਵਾਹ ਨਹੀਂ ਹਾਸਲ ਕੀਤੀ ਜਾ ਸਕਦੀ । ਇਨ੍ਹਾਂ ਵਲੋਂ ਇਹ ਕਿਹਾ ਗਿਆ ਹੈ ਕਿ ਸਰਕਾਰ ਨੇ ਕਣਕ ਆਪ ਤਾਂ 10 ਰੁਪਏ ਮਣ ਲਈ ਸੀ ਤੇ ਹੁਣ ਮੁਨਾਫੇ ਤੇ 14 ਰੁਪਏ ਮਣ ਵੇਚ ਰਹੀ ਹੈ । ਪਰ ਮੈਂ ਉਨ੍ਹਾਂ ਨੂੰ ਦਸਣਾ ਚਾਹੁੰਦਾ ਹਾਂ ਕਿ ਪੰਜਾਬ ਸਰਕਾਰ ਨੇ ਜੋ ਕਣਕ ਹਿੰਦ ਸਰਕਾਰ ਲਈ ਖਰੀਦੀ ਉਸ ਵਿਚ ਇਕ ਪੈਸਾ ਵੀ ਵਧ ਨਹੀਂ ਲਿਆ ਗਿਆ, ਅਸਾਡਾ ਕੰਮ ਮੁਨਾਫਾ ਕਮਾਉਣਾ ਨਹੀਂ ਸੇਵਾ ਕਰਨਾ ਹੈ, ਪਰ ਹੁਣ ਕਣਕ ਦੇ ਕੁਝ ਖਰਾਬ ਹੋ ਜਾਣ ਨਾਲ ਕਈ ਥਾਈਂ ਤਾਂ ਸਰਕਾਰ ਨੂੰ ਦਸ ਬਾਰਾਂ ਆਨੇ ਮਣ ਪਿਛੇ ਕੋਲੋਂ ਪਾ ਕੇ ਵੀ ਘੱਟ ਕੀਮਤਾਂ ਰਖਣ ਲਈ ਕਣਕ ਦੇਣੀ ਪਈ ਹੈ । ਮੈਨੂੰ ਇਨ੍ਹਾਂ ਗੱਲਾਂ ਲਈ ਕਿਸੇ ਕਰੈਡਿਟ ਲੈਣ ਦੀ ਇਛਾ ਨਹੀਂ ਅਤੇ ਨਾ ਹੀ ਖਿਆਲ ਹੈ। ਮੇਰਾ ਤਾਂ ਸਦਾ ਖਿਆਲ ਰਹਿੰਦਾ ਹੈ ਕਿ ਸੇਵਾ ਕਰਾਂ ਅਤੇ ਹਰ ਚੰਗੀ ਗੱਲ ਕਰਨ ਨੂੰ ਤਿਆਰ ਰਹਿੰਦਾ ਹਾਂ ( ਪ੍ਰਸੰਸਾ ) ਕੀਮਤਾਂ ਬਾਰੇ ਤਾਂ ਅਸੀਂ ਖਿਆਲ ਹੀ ਬਣਾ ਲਿਆ ਹੋਇਆ ਹੈ ਨਹੀਂ ਤਾਂ ਸਭ ਨੂੰ ਪਤਾ ਹੈ ਕਿ ਮਾਰਚ ਦੇ ਅਖੀਰ ਵਿਚ ਕਣਕ ਦੇ ਭਾ ਵਿਚ ਇਕ ਹੁਰਕਾ ਵਜਦਾ ਹੈ ਅਤੇ ਫਿਰ ਕੀਮਤਾਂ ਘਟਦੀਆਂ ਹਨ ਅਤੇ ਇਨ੍ਹਾਂ ਕੀਮਤਾਂ ਦੀ ਮਾਰ ਤੋਂ ਕਾਸ਼ਤਕਾਰ ਨੂੰ ਬਚਾਉਣ ਲਈ ਅਸੀਂ ਕੁਆਪ੍ਰੇਟਿਵ ਸਟੋਰ ਬਣਾ ਰਹੇ ਹਾਂ ਅਤੇ ਪੰਜਾਬ ਸਰਕਾਰ ਹਿੰਦ ਸਰਕਾਰ ਤੋਂ ਐਡਵਾਂਸ ਲੈਕੇ ਕਾਸ਼ਤਕਾਰਾਂ ਨੂੰ ਕਰਜ਼ੇ ਦੇ ਰਹੀ ਹੈ। ਅੱਧਾ ਚੌਥਾ ਅਤੇ ਪੰਜਵਾਂ ਹਿਸਾ ਇਸ ਤਰ੍ਹਾਂ ਉਨ੍ਹਾਂ ਨੂੰ ਉਠਾ ਰਹੀ ਹੈ। ਮੈਂ ਤਾਂ ਤੁਹਾਡੇ ਸੂਬੇ ਦਾ ਖਿਦਮਤਗਾਰ ਹਾਂ ਅਤੇ ਮੇਰਾ ਕੰਮ ਹੈ ਸੇਵਾ ਕਰਨਾ ਅਸਾਡੇ ਸੂਬੇ ਦੀ ਸ਼ੋਭਾ ਵੀ ਇਸੇ ਵਿਚ ਹੈ ਕਿ ਅਸੀਂ ਨਿਕੀਆਂ ਨਿਕੀਆਂ ਗੱਲਾਂ ਨੂੰ ਲੈਕੇ ਇਕ ਦੂਜੇ ਤੇ ਦੂਸ਼ਨ ਨਾ ਲਾਈਏ ।

ਫਿਰ ਮੇਰੇ ਕੁਝ ਮਿਤਰਾਂ ਨੇ ਅੰਮ੍ਰਿਤਸਰ ਦਾ ਜ਼ਿਕਰ ਕੀਤਾ ਹੈ । ਅੰਮ੍ਰਿਤਸਰ ਵਿਚ ਅਮਨ ਅਤੇ ਸ਼ਾਂਤੀ ਕਾਇਮ ਰਹਿਣ ਤੇ ਤੁਸੀਂ ਸਰਕਾਰ ਨੂੰ ਵਧਾਈ ਨਾ ਦੇਵੋ, ਪਰਤਾਪ ਸਿੰਘ ਨੂੰ ਵਧਾਈ ਨਾ ਦੇਵੋ ਇਹ ਤਾਂ ਆਪ ਦੀ ਆਪਣੀ ਸ਼ੋਭਾ ਹੈ । ਇਸ ਲਈ ਤੁਸੀਂ ਸ਼ੋਭਾ ਲਵੋ ਕਿ ਤੁਹਾਡੀ ਪੁਲਿਸ ਨੇ, ਤੁਹਾਡੀ ਐਡਮਨਿਸਟ੍ਰੇਸ਼ਨ ਨੇ ਅਤੇ ਬਾਕੀ ਪੋਲੀਟੀਕਲ ਪਾਰਟੀਆਂ ਦੇ ਲੀਡਰਾਂ ਅਤੇ ਆਮ ਲੋਕਾਂ ਨੇ ਰਲ ਮਿਲ ਕੇ ਇਸ ਸਮਾਗਮ ਨੂੰ ਸੁਚਜੀ ਤਰ੍ਹਾਂ ਲੰਘਾ ਦਿੱਤਾ । ਅੰਮ੍ਰਿਤਸਰ ਵਿਚ ਕਾਂਗ੍ਰਸ ਸਮਾਗਮ ਦੇ ਨਾਲ ਨਾਲ ਹੋਰ ਦੇ ਸੰਸਥਾਵਾਂ ਵਲੋਂ ਕੀਤੀਆਂ ਗਈਆਂ ਇਕੋ ਸਮੇਂ ਤੇ ਕਾਨਫਰੰਸਾਂ ਵਿਚ ਇੰਤਜ਼ਾਮ ਰਖਣਾ ਕਾਫੀ ਕਠਨ ਸੀ ਪਰ ਆਪ ਦੀ ਮਿਲਵਰਤਨ ਨਾਲ ਇਹ ਸੁਚੱਜਾ ਵੇਲਾ ਲੰਘ ਗਿਆ । ਇਸ ਸਮਾਗਮ ਤੇ ਪਛਮੀ ਅਖਬਾਰਾਂ ਵਾਲੇ ਜੋ ਇਹ ਖਿਆਲ ਲੈਕੇ ਆਏ ਸਨ ਕਿ ਉਹ ਸੰਸਾਰ ਨੂੰ ਦਸਣਗੇ ਕਿ ਕਿਵੇਂ ਭਾਰਤ ਦੇ ਨੇਤਾ ਬਾਹਰਲੇ ਦੇਸ਼ਾਂ ਵਿਚ ਪੰਜ ਸ਼ੀਲ ਅਤੇ ਟਾਲਰੇਸ਼ਨ ਦਾ ਨਾਹਰਾ ਲਾਉਂਦੇ ਹਨ ਅਤੇ ਉਨ੍ਹਾਂ ਦੇ ਆਪਣੇ ਘਰ ਵਿਚ ਲੋਕੀਂ ਲੜਦੇ ਹਨ ਉਨ੍ਹਾਂ ਵਲੋਂ ਜਲੂਸ ਕਢੇ ਜਾਂਦੇ ਹਨ ਅਤੇ ਮੁਜ਼ਾਹਰੇ ਕੀਤੇ ਜਾਂਦੇ ਹਨ ਅਤੇ ਜਲੂਸਾਂ ਵਿਚ ਗੜਬੜ ਪੈਂਦੀ ਹੈ, ਉਨ੍ਹਾਂ ਨੂੰ ਮਾਯੂਸੀ ਹੋਈ ਹੈ ਅਤੇ ਉਨ੍ਹਾਂ ਦੀਆਂ ਆਸਾਂ ਤੇ ਪਾਣੀ ਫਿਰ ਗਿਆ ਹੈ ਇਸ ਲਈ ਇਸ ਸਮੇਂ ਇੰਤਜ਼ਾਮ ਕਾਇਮ ਰਖਣ ਲਈ ਮੈਂ ਆਪਣੀ

ਪੁਲਿਸ, ਐਡਮਨਿਸਟ੍ਰੇਸ਼ਨ ਅਤੇ ਸੂਬੇ ਦੇ ਲੋਕਾਂ ਨੂੰ ਵਧਾਈ ਦਿੰਦਾ ਹਾਂ । ਇਹ ਲੋਕਾਂ ਦੀ ਵਿਚਾਰਧਾਰਾ ਵਿਚ ਤਬਦੀਲੀ ਸੀ ਅਤੇ ਇਸ ਤਬਦੀਲੀ ਨੂੰ ਵੇਖ ਪਛਮੀ ਅਖਬਾਰਾਂ ਵਾਲਿਆਂ ਨੂੰ ਨਿਰਾਸ਼ ਹੋਣਾ ਪਿਆ ਸੀ । ( ਪ੍ਰਸ਼ੰਸਾ )

ਇਹ ਜਿਹੜੀ ਸਾਡੇ ਅੰਦਰ toleration ਆਈ ਹੈ ਅਤੇ ਅਸੀਂ ਬੜੇ ਪਰੇਮ, ਪਿਆਰ, ਸਮਝ ਅਤੇ ਦੂਰ ਅੰਦੇਸ਼ੀ ਦੇ ਨਾਲ ਕੰਮ ਲਿਆ ਹੈ ਮੇਰੀ ਇਹ ਤਮੰਨਾ ਹੈ, ਮੇਰੀ ਇਹ ਖਾਹਿਸ਼ ਹੈ ਕਿ ਇਹ ਚੀਜ਼ ਸਾਡੇ ਅੰਦਰ ਹੋਰ ਵੀ ਵਧਦੀ ਜਾਵੇ । ਮੈਂ ਕਹਾਂਗਾ ਕਿ ਸਾਡੇ ਪੰਜਾਬ ਦੇ ਲੋਕਾਂ ਨੇ ਬੜੀ toleration ਦਾ ਸਬੂਤ ਦਿੱਤਾ ਹੈ । ਇਸ ਦਾ ਮੈਂ ਸਾਰਾ credit ਤੁਹਾਨੂੰ ਹੀ ਦਿੰਦਾ ਹਾਂ ਅਤੇ ਧੰਨਵਾਦ ਕਰਦਾ ਹਾਂ ।

ਇਥੇ ਕੁਝ ਦੋਸਤਾਂ ਨੇ ਕਿਸੇ area ਦੇ ਵਸਣ ਵਾਲਿਆਂ ਲੋਕਾਂ ਦੀ ਲਈ ਕੁਝ ਕਰੜੇ ਸ਼ਬਦ ਆਖੇ ਹਨ । ਮੈਨੂੰ ਉਹ ਬਹੁਤ ਚੁਭੇ ਹਨ । ਮੈਂ ਕਹਿੰਦਾ ਹਾਂ ਕਿ ਇਹ ਗੱਲ ਕਹਿਣੀ ਚੰਗੀ ਨਹੀਂ ਲਗਦੀ । ਤੁਸੀਂ ਨਹੀਂ ਜਾਣ ਸਕਦੇ ਕਿ ਅੰਗਰੇਜ਼ ਦੇ ਵੇਲੇ ਜਦੋਂ ਕਿ ਆਜ਼ਾਦੀ ਦਾ ਨਾਂ ਲੈਣਾ ਵੀ ਗੁਨਾਹ ਸੀ ਉਸ ਔਖੇ ਵੇਲੇ ਇਹੋ ਲੋਕੀਂ ਸਨ, ਇਹੋ ਸ਼ਹਿਰਾਂ ਦੇ ਵਿਚ ਵਸਣ ਵਾਲੇ ਹਿੰਦੂ ਸਨ ਜਿਨ੍ਹਾਂ ਕਿ ਇਸ ਆਜ਼ਾਦੀ ਦੇ ਦੀਵੇ ਨੂੰ ਟਿਮਟਿਮਾਂਦੇ ਰਖਿਆ ਸੀ । ਇਹ ਉਹੀ ਸ਼ਹਿਰੀ ਲੋਕ ਹਨ ਜਿਨ੍ਹਾਂ ਉਸ ਵੇਲੇ ਅੰਗਰੇਜ਼ ਨੂੰ ਲਲਕਾਰ ਕੇ ਆਖਿਆ ਕਿ ਆਜ਼ਾਦੀ ਮੰਗਣਾ ਗੁਨਾਹ ਨਹੀਂ । ਇਹ ਉਹੀ ਸ਼ਹਿਰੀ ਹਿੰਦੂ ਹਨ ਜਿਨ੍ਹਾਂ ਨੇ ਬੜੀਆਂ ੨ ਕੁਰਬਾਨੀਆਂ ਕਰਕੇ ਆਪਣੇ ਖੂਨ ਦੇ ਤੇਲ ਦੇ ਨਾਲ ਇਸ ਆਜ਼ਾਦੀ ਦੇ ਦੀਵੇ ਨੂੰ ਸਿੰਜਿਆ ਅਤੇ ਉਸਦਾ ਤੇਲ ਪਾਇਆ । ਮੈਂ ਇਸ ਚੀਜ਼ ਨੂੰ ਚੰਗਾ ਨਹੀਂ ਸਮਝਦਾ ਕਿ ਤੁਸੀਂ ਉਨ੍ਹਾਂ ਲੋਕਾਂ ਨੂੰ ਹੁਣ ਮੰਦਾ ਆਖੋ ਜਿਹੜੇ ਕਿ ਉਸ ਕਰੜੇ ਅਤੇ ਖੂਨ ਦੇਣ ਵੇਲੇ ਸਭ ਤੋਂ ਅਗੇ ਸਨ ਅਤੇ ਸਾਡਾ ਹੌਸਲਾ ਵਧਾਉਣ ਵਾਲੇ ਸਨ । ਮੈਂ ਕਹਾਂਗਾ ਕਿ ਉਹ ਵਾਹ ਵਾਹ ਲੈਣ ਦੇ ਹਕਦਾਰ ਨੇ ਅਤੇ ਅਸੀਂ ਉਨ੍ਹਾਂ ਦੀ ਵਾਹ ਵਾਹ ਕਰਦੇ ਹਾਂ । ਮੈਂ ਤਾਂ ਕਹਿੰਦਾ ਹਾਂ ਕਿ ਇਹ ਝਗੜਾ ਕਿਸੇ ਸ਼ਹਿਰੀ ਹਿੰਦੂ ਅਤੇ ਹੋਰ ਕਿਸੇ ਦੂਜੇ ਦਾ ਨਹੀਂ ਸੀ । ਇਹ ਝਖੜ ਤਾਂ ਸਾਰੇ ਦੇ ਸਾਰੇ ਚੰਦ ਖੁਦ ਗਰਜ਼ ਅਖਬਾਰ ਵਾਲਿਆਂ ਦਾ ਚਲਾਇਆ ਹੋਇਆ ਸੀ ਜਿਹੜੇ ਕਿ ਲੋਕਾਂ ਨੂੰ ਬਹਕਾਂਦੇ ਰਹੇ ਹਨ । ਮੈਂ ਕਹਿੰਦਾ ਹਾਂ ਕਿ ਤੁਸੀਂ ਜਨਤਾ ਨੂੰ criticise ਨਾ ਕੀਤਾ ਕਰੋ, ਉਸਦਾ ਕੀ ਕਸੂਰ ਹੈ । ਇਹ ਕਹਿਣਾ ਕਿ ਫਲਾਂ ਧਰਮ ਵਾਲਿਆਂ ਨੇ ਅਤੇ ਸ਼ਹਿਰਾਂ ਦੇ ਵਿਚ ਵਸਣ ਵਾਲੀ ਫਲਾਂ community ਨੇ ਭੈੜਾ ਕੰਮ ਕੀਤਾ ਹੈ ਸ਼ੋਭਾ ਨਹੀਂ ਦਿੰਦਾ । ਜੇਕਰ ਅਸੀਂ ਚਾਹੁੰਦੇ ਹਾਂ ਕਿ ਸਾਡੇ ਨਾਲ ਧੱਕਾ ਨਾ ਹੋਵੇ ਤਾਂ ਸਾਨੂੰ ਚਾਹੀਦਾ ਹੈ ਕਿ ਅਸੀਂ ਵੀ ਕਿਸੇ ਨਾਲ ਅਜਿਹਾ ਨਾ ਕਰੀਏ । ਅੰਗਰੇਜ਼ ਨੇ ਜਿਹੜੀ ਅਵਿਦਿਆ ਦੇਸ਼ ਦੇ ਵਿਚ ਫੈਲਾਈ ਅਤੇ ਫੈਲਾਣ ਦਾ ਯਤਨ ਕੀਤਾ ਸੀ ਉਸ ਨੂੰ ਇਨ੍ਹਾਂ ਸ਼ਹਿਰਾਂ ਦੇ ਵਿਚ ਵਸਣ ਵਾਲਿਆਂ ਨੇ ਜਿਨ੍ਹਾਂ ਨੂੰ ਤੁਸੀਂ ਸ਼ਹਿਰੀ ਹਿੰਦੂ ਕਹਿ ਕੇ ਨਿੰਦਦੇ ਹੋ ਦੂਰ ਕੀਤਾ । ਬੜੀਆਂ ਕੁਰਬਾਨੀਆਂ ਕਰਕੇ ਆਪਣੇ ਪੈਸੇ ਦੇ ਨਾਲ private school ਅਤੇ colleges ਖੋਲ੍ਹ, ਖੋਲ੍ਹ ਕੇ ਇਨ੍ਹਾਂ ਨੇ ਇਹ ਆਜ਼ਾਦੀ ਦੀ ਝਲਕ ਸਾਡੀਆਂ ਅੱਖਾਂ ਦੇ ਵਿਚ ਪਾਈ ਹੈ ਇਹ ਉਹੀ ਲੋਕ ਨੇ ਜਿਨ੍ਹਾਂ ਨੇ ਕਿ ਸਾਨੂੰ ਅਵਿਦਿਆ ਦੇ ਖੂਹ ਵਿਚੋਂ ਕਢ ਕੇ ਤੇ ਵਿਦਿਆ ਦਿੱਤੀ ਹੈ । ਇਸ ਲਈ ਤੁਸੀਂ ਹੁਣ ਉਨ੍ਹਾਂ ਦੀ ਨਿੰਦਾ ਨਾ ਕਰੋ । ਮੈਂ ਕਹਿੰਦਾ ਹਾਂ ਕਿ ਸ਼ਹਿਰੀ ਹਿੰਦੂਆਂ ਦਾ ਮਸਲਾ ਨਹੀਂ ਹੈ । ਇਹ ਨਾ ਪੰਜਾਬੀ ਸ਼ਹਿਰੀ ਹਿੰਦੂ ਨੇ ਅਤੇ ਨਾ ਕੋਈ ਹੋਰ ਦੂਜਾ ਹੈ ਜਿਹੜੇ ਕਿ ਲੜ ਰਹੇ ਹਨ ਇਹ ਨਾ ਕੋਈ ਹਿੰਦੂ ਅਤੇ ਹੋਰ ਕੁਝ ਜ਼ਾਤ ਪਾਤ ਦਾ ਸਵਾਲ ਹੈ । ਇਹ ਤਾਂ ਚੀਜ਼ ਹੀ ਕੁਝ ਹੋਰ ਹੈ । ਇਹ ਤਾਂ ਸਾਰਾ ਹੀ ਅਡੰਬਰ ਚੰਦ ਲੀਡਰੀ ਦੇ ਭੁਖਿਆਂ ਅਤੇ ਕੁਝ ਅਖਬਾਰ ਵਾਲਿਆਂ ਦਾ ਖੜਾ ਕੀਤਾ

[ਮੁਖ ਮੰਤਰੀ]

ਹੋਇਆ ਹੈ ਜਿਹੜੇ ਕਿ ਸਮਝਦੇ ਹਨ ਕਿ ਲੋਕੀ ਭਜ ਕੇ ਸਾਡੇ ਪਿਛੇ ਲਗਣ ਅਤੇ ਉਨ੍ਹਾਂ ਦਾ ਹਲਵਾ ਮਾਂਡਾ ਚਲੇ । ਮੈਂ ਤੁਹਾਨੂੰ ਇਹ ਕਹਿ ਦੇਣਾ ਚਾਹੁੰਦਾ ਹਾਂ ਕਿ ਤੁਸੀਂ ਇਨ੍ਹਾਂ ਅਖਬਾਰਾਂ ਵਾਲਿਆਂ ਅਤੇ ਅਜਿਹੇ ਸੁਚਜੇ ਲੀਡਰਾਂ ਤੋਂ ਬਚੋ ਅਤੇ ਇਨ੍ਹਾਂ ਨੂੰ ਸਾਫ ਸਾਫ਼ ਕਹਿ ਦਿਉ ਕਿ ਸਾਨੂੰ ਕੋਈ ਦਿਹਾੜਾ ਆਰਾਮ ਦੇ ਨਾਲ ਜੀ ਲੈਣ ਦਿਓ ਅਤੇ ਸਾਨੂੰ ਤੁਹਾਡੀ ਅਤੇ ਤੁਹਾਡੀ guidance ਦੀ ਲੋੜ ਨਹੀਂ ਹੈ । ਇਹ ਨਾ ਕਰੋ ਕਿ ਜਿਹੜਾ ਉਠੇ ਉਹ ਉਠ ਕੇ ਇਸ ਵਿਚਾਰੀ ਸ਼ਹਿਰਾਂ ਦੀ ਰਹਿਣ ਵਾਲੀ ਆਮ ਭੋਲੀ ਭਾਲੀ ਜਨਤਾ ਨੂੰ ਨਿੰਦਣਾ ਸ਼ੁਰੂ ਕਰ ਦੇਵੇ । ਇਹ ਜਿਹੜੇ ਦੋ ਚਾਰ ਆਦਮੀ ਜਿਨ੍ਹਾਂ ਨੇ ਅਖਬਾਰਾਂ ਦੇ ਵਿਚ ਲਿਖ ਲਿਖ ਕੇ ਇਸ ਪੰਜਾਬ ਦੇ ਵਿਚ ਝਗੜੇ ਪਾਏ ਹਨ ਖਾਹ ਉਹ ਇਸ ਜਗ੍ਹਾ ਦੇ ਨੇ ਅਤੇ ਖਾਹ ਉਹ ਕਿਸੇ ਦੂਜੀ ਜਗ੍ਹਾ ਦੇ ਹਨ ਉਨ੍ਹਾਂ ਤੋਂ ਬਚ ਕੇ ਰਹੋ ਜੇਕਰ ਤੁਸੀਂ ਸਭ ਦਿਹਾਤੀ ਅਤੇ ਸ਼ਹਿਰੀ ਕੱਠੇ ਮਿਲ ਕੇ ਇਕ ਜਾਨ ਹੋ ਕੇ ਰਹੋਗੇ ਤਾਂ ਮੈਂ ਕਹਿੰਦਾ ਹਾਂ ਕਿ ਉਹ ਸਾਰੇ ਤੁਹਾਡੇ ਸਭ ਦੇ ਸਾਹਮਣੇ ਨਠ ਜਾਣਗੇ ਅਤੇ ਇਕ ਸਾਲ ਵਿਚ ਜਾਂ ਦੋ ਸਾਲ ਵਿਚ ਸਭ ਆਪਣੇ ਆਪ ਹੀ ਖਤਮ ਹੋ ਜਾਣਗੇ । ਜਦੋਂ ਇਹ ਸਾਰਾ ਜੋਸ਼ ਅਤੇ ਇਹ ਗੰਦਾ politics ਨਿਕਲ ਜਾਵੇਗਾ ਫੇਰ ਤੁਹਾਨੂੰ ਸਮਝ ਆਵੇਗੀ ਕਿ ਹਾਂ ਵਾਕਈ ਅਸੀਂ ਕਿੰਨੀਆਂ ਭੈੜੀਆਂ ਗੱਲਾਂ ਕਰਦੇ ਰਹੇ ਹਾਂ । ਸਾਡੀ ਔਲਾਦ ਇਹ ਸਾਡੀ ਹਾਊਸ ਦੀ ਕਾਰਵਾਈ ਜਿਹੜੀ ਛਪੀ ਹੋਈ ਹੋਵੇਗੀ ਪੜ੍ਹੇਗੀ ਅਤੇ ਕਹੇਗੀ ਕਿ ਸਾਡੇ ਵਡਾਰੂ ਕਿਸ ਤਰ੍ਹਾਂ ਦੀਆਂ ਗੱਲਾਂ ਕਰਦੇ ਹੁੰਦੇ ਸਨ ।

ਇਥੇ ਕਿਹਾ ਗਿਆ ਹੈ ਕਿ ਕੁਝ ਲੋਕਾਂ ਦੇ ਨਾਲ ਚੰਗਾ ਸਲੂਕ ਹੁੰਦਾ ਹੈ ਅਤੇ ਕੁਝ ਨਾਲ ਮਾੜਾ । ਕੁਝ ਇਲਾਕਿਆਂ ਨੂੰ ਬਹੁਤ ਕੁਝ ਮਿਲਦਾ ਹੈ ਅਤੇ ਕੁਝ ਨੂੰ ਘੱਟ ਅਤੇ ਇਕੋ ਜਿਹਾ treatment ਨਹੀਂ ਹੁੰਦਾ ਹੈ । ਮੈਂ ਕਹਿੰਦਾ ਹਾਂ ਕਿ ਇਹ ਚੀਜ਼ ਬਿਲਕੁਲ ਗਲਤ ਹੈ । ਸਾਨੂੰ ਕਿਸੇ ਦੇ ਨਾਲ ਫਰਕ ਨਹੀਂ ਹੈ । ਸਾਨੂੰ ਸਭ ਇਕੋ ਜਿਹੇ ਹਨ ਅਸੀਂ ਸਭ ਦੀ ਭਲਾਈ ਦਾ ਕੰਮ ਕਰਨਾ ਹੈ ; ਅਸੀਂ ਸਾਰਿਆਂ ਦੇ ਦੁਖ ਤਕਲੀਫ ਨੂੰ ਇਕੋ ਜਿਹਾ ਸਮਝਦੇ ਹਾਂ । ਅਤੇ ਇਹ ਕੋਈ ਚੀਜ਼ ਨਹੀਂ ਹੈ । ਅਸੀਂ ਮਲੇਰੀਏ ਨੂੰ ਜੜ੍ਹ ਤੋਂ ਪੁਟ ਕੇ ਪਰ੍ਹਾਂ ਸੁਟਿਆ ਹੈ । ਅਸੀਂ ਪਿੰਡਾਂ ਦੇ ਛਪੜਾਂ ਦੇ ਮਛੱਰਾਂ ਦੇ ਖਿਲਾਫ ਜਹਾਦ ਕੀਤਾ ਹੈ ਅਤੇ ਉਨ੍ਹਾਂ ਨੂੰ ਮਾਰ ਭਗਾਇਆ ਹੈ । ਅਜ ਤੁਸੀਂ ਜੇਕਰ ਹਸਪਤਾਲਾਂ ਦੇ ਵਿਚ ਜਾਓ ਅਤੇ ਡਾਕਟਰਾਂ ਦੇ ਕੋਲ ਜਾਉ ਤਾਂ ਉਹ ਕਹਿੰਦੇ ਹਨ ਕਿ ਇਹ ਤੁਸਾਂ ਕੀ ਕੀਤਾ ਹੈ ਸਾਡੇ ਕੋਲ ਤਾਂ ਮਰੀਜ਼ ਹੀ ਨਹੀਂ ਆਉਂਦੇ । ਤੁਸੀਂ ਮਲੇਰੀਆ ਰੋਕ ਦਿੱਤਾ (ਹਾਸਾ) ਅਸੀਂ ਹੱਥ ਤੇ ਹੱਥ ਧਰੀ ਬੈਠੇ ਹਾਂ । ਇਹ ਜਿਹੜੇ ਮਛੱਰ ਹਨ ਇਹ ਮਲੇਰੀਆ ਬੁਖਾਰ ਦੀ ਮਾਂ ਹਨ ਅਤੇ ਇਹ ਬੁਖਾਰ ਦਾ ਘਰ ਹਨ ਪਰ ਅਸੀਂ ਇਸ ਬੁਖਾਰ ਨੂੰ ਤਬਾਹ ਕਰ ਦਿੱਤਾ ਹੈ ਅਤੇ ਹੁਣ ਕਿਸੇ ਨੂੰ ਬੁਖਾਰ ਨਹੀਂ ਚੜ੍ਹਦਾ । ਜੇਕਰ ਚੜ੍ਹਦਾ ਵੀ ਹੈ ਤਾਂ ਹੁਣ ਘੱਟ ਗਿਆ ਹੈ ਉਨਾਂ ਨਹੀਂ ਰਿਹਾ । ਜੇਕਰ 10, 15 ਫੀਸਦੀ ਚੜ੍ਹ ਵੀ ਜਾਵੇ ਤਾਂ ਕੋਈ ਫਰਕ ਨਹੀਂ ਪੈਂਦਾ ਅਸੀਂ ਇਸ ਨੂੰ ਵੀ ਘਟਾ ਦਿਆਂਗੇ ਅਤੇ ਮੁਕਾ ਦਿਆਂਗੇ । ਮੈਂ ਅਰਜ਼ ਕਰਦਾ ਹਾਂ ਕਿ ਅਜ ਅਸੀਂ 60 ਲੱਖ population ਨੂੰ protection ਦੇ ਰਹੇ ਹਾਂ ਅਤੇ ਜਿਹੜੀ ਬਾਕੀ population ਰਹਿ ਗਈ ਅਸੀਂ ਉਸ ਨੂੰ ਵੀ ਇਸ ਬੁਖਾਰ ਤੋਂ ਬਚਾ ਲਵਾਂਗੇ । ਸਹਿਗਲ ਸਾਹਿਬ ਨੇ ਇਥੇ ਸਰਕਾਰ ਨੂੰ ਮਿਹਣਾ ਦਿੱਤਾ ਹੈ ਕਿ ਪੈਸੇ ਤਾਂ Centre ਦੇ ਰਿਹਾ ਹੈ ਅਤੇ ਉਸ ਦੇ ਨਾਲ ਕੰਮ ਚਲ ਰਿਹਾ ਹੈ ਪਰ ਸਾਰਾ credit ਅਸੀਂ ਹੀ ਲੈ ਰਿਹੇ ਹਾਂ ਅਤੇ ਕਰ ਅਸੀਂ ਕੁਝ ਨਹੀਂ ਰਹੇ ਪਰ ਮੈਂ ਤੁਹਾਨੂੰ ਪੁਛਦਾ ਹਾਂ ਕਿ ਸਾਰਾ credit ਕੀ ਪੈਸੇ ਵਾਲੇ ਨੂੰ ਹੀ ਜਾਂਦਾ ਹੈ ? ਜਿਹੜਾ ਕਰਜ਼ਾ ਲੈਂਦਾ

ਹੈ ਉਹ ਆਪਣੀ ਹਿੰਮਤ ਉਤੇ ਲੈਂਦਾ ਹੈ, ਆਪਣਾ ਪੇਟ ਕਟ ਕੇ ਤੇ ਪੈਸੇ ਬਚਾ ਕੇ ਉਸ ਨੂੰ ਵਾਪਸ ਕਰਦਾ ਹੈ । ਉਸ ਕਰਜ਼ੇ ਨੂੰ ਚੰਗੀ ਥਾਂ ਲਾ ਕੇ ਤੇ ਉਸ ਵਿਚੋਂ ਕਮਾ ਕੇ ਹੀ ਮੋੜਦਾ ਹੈ । ਪੈਸੇ ਨੂੰ ਆਪਣੀ ਹਿੰਮਤ ਦੇ ਨਾਲ ਅਤੇ ਉਸ ਦੇ ਬਲ ਬੋਤੇ ਤੇ ਕਰਜ਼ੇ ਲੈ ਕੇ ਲੱਖਾਂ ਜ਼ਿੰਦਗੀਆਂ ਨੂੰ ਸੁਆਰਦਾ ਹੈ । ਕੀ ਉਸ ਨੂੰ ਕੁਝ credit ਨਹੀਂ ਜਾਂਦਾ ਹੈ ? ਮੈਂ ਇਹ ਦਲੇਰੀ ਦੇ ਨਾਲ ਕਹਿ ਦੇਣਾ ਚਾਹੁੰਦਾ ਹਾਂ ਕਿ ਹਾਂ ਅਸੀਂ ਕਰਜ਼ਾ ਲਿਆ ਹੈ ਅਤੇ ਲੋਕ ਭਲਾਈ ਦੇ ਵਾਸਤੇ ਲਿਆ ਹੈ । ਮੈਂ ਤੁਹਾਨੂੰ ਦਸ ਰਿਹਾ ਸੀ ਕਿ ਅਜ 60 ਲੱਖ ਲੋਕ ਮਛਰਾਂ ਤੋਂ ਬਚਣ ਲਈ, ਇਸ ਮਲੇਰੀਆ ਤੋਂ ਬਚਣ ਲਈ D. D. T. ਦਾ ਇਸਤੇਮਾਲ ਕਰ ਰਹੇ ਹਨ ਅਤੇ ਇਸ ਗੱਲ ਦਾ ਜਵਾਬ ਤੁਸੀਂ ਡਾਕਟਰਾਂ ਤੋਂ ਲਵੋ ਅਤੇ ਉਹ ਤੁਹਾਨੂੰ ਦਸਣਗੇ। ਇਹ ਜਿਹੜੇ ਕਹਿੰਦੇ ਨੇ ਕਿ ਅਸੀਂ ਇਧਰ ਧਿਆਨ ਦਿੰਦੇ ਹਾਂ ਤੇ ਉਧਰ ਨਹੀਂ ਦਿੰਦੇ ਮੈਂ ਉਨ੍ਹਾਂ ਨੂੰ ਕਹਿੰਦਾ ਹਾਂ ਕਿ ਅਗੇ ਆਉ ਅਤੇ ਕੁਝ ਕੰਮ ਕਰੋ । ਅਸੀਂ ਜਿਹੜੇ ਪਿੰਡਾਂ ਵਿਚੋਂ ਆਏ ਹਾਂ ਮੈਂ ਸਾਰੇ ਉਨ੍ਹਾਂ M. L. As. ਨੂੰ ਆਖਦਾ ਹਾਂ ਕਿ ਪਿੰਡਾਂ ਦੇ ਵਿਚ ਆਪਣੀਆਂ ਆਪਣੀਆਂ constituencies ਦੇ ਵਿਚ ਜਾਓ ਅਤੇ ਲੋਕਾਂ ਨੂੰ ਤਰੱਕੀ ਦੇ ਕੰਮ ਦਸੋ । ਸਾਨੂੰ ਪਤਾ ਹੈ ਕਿ ਤਕਰੀਬਨ ਸਾਰਿਆਂ ਪਿੰਡਾਂ ਦੇ ਦੁਆਲੇ ਛਪੱੜ ਪੁਟੇ ਹੋਏ ਹਨ, ਕਿਉਂਕਿ ਸਾਡੇ ਪਿੰਡ ਇਕ ਕਿਸਮ ਦੇ ਜੰਮੇ ਹੀ ਛੱਪੜਾਂ ਵਿਚੋਂ ਹਨ । ਸੋ ਸਾਡੇ ਸਾਰਿਆਂ ਸਾਮ੍ਹਣੇ ਕੰਮ ਇਹ ਹੈ ਕਿ ਉਨ੍ਹਾਂ ਨੂੰ ਪੂਰਿਆ ਜਾਵੇ ਅਤੇ ਇਸ ਬਿਮਾਰੀ ਨੂੰ ਖਤਮ ਕੀਤਾ ਜਾਵੇ । ਇਹ ਜਿਹੜੀ ਗੰਦਗੀ ਪਿੰਡਾਂ ਦੇ ਵਿਚ ਮੱਛਰਾਂ ਦਾ ਘਰ ਹੁੰਦੀ ਹੈ ਉਸ ਨੂੰ ਦੂਰ ਕਰੋ ਤਾਂ ਜੋ ਲੋਕਾਂ ਦੀ ਜਾਨ ਬਚ ਜਾਵੇ । ਤੁਸੀਂ ਪਿੰਡਾਂ ਨੂੰ ਸ਼ਾਨਦਾਰ ਬਣਾ ਸਕਦੇ ਹੋ ਅਤੇ ਉਨ੍ਹਾਂ ਨੂੰ ਆਜ਼ਾਦੀ ਦੀ ਝਲਕ ਵਖਾ ਸਕਦੇ ਹੋ । ਜਿੰਨੀਆਂ ਗੱਲਾਂ ਤੁਸੀਂ ਇਥੇ ਕਰਦੇ ਹੋ ਜੇਕਰ ਤੁਸੀਂ ਸੌਵਾਂ ਹਿਸੱਾ ਵੀ ਪਿੰਡਾਂ ਦੇ ਵਿਚ ਜਾ ਕੇ ਕਰੋ ਤਾਂ ਲੋਕਾਂ ਦਾ ਭਲਾ ਹੋ ਸਕਦਾ ਹੈ ਅਤੇ ਸਾਡੇ ਪਿੰਡਾਂ ਦੇ ਸਾਰੇ ਮਸਲੇ ਹਲ ਹੋ ਸਕਦੇ ਹਨ । ਇਸ ਲਈ ਮੈਂ ਤੁਹਾਨੂੰ ਕਹਿੰਦਾ ਹਾਂ ਕਿ ਅਗੇ ਆਓ ਅਤੇ ਸੇਵਾ ਦੇ ਵਿਚ ਜੁਟ ਜਾਓ ਲੱਕ ਬਨ੍ਹ ਕੇ ਲੋਕਾਂ ਦੀ ਸੇਵਾ ਦੇ ਵਿਚ ਲਗ ਜਾਓ । ਗੱਲਾਂ ਘਟ ਕਰੋ ਅਤੇ ਸੇਵਾ ਵਧ ਕਰੋ । ਅਗੇ ਆਓ ਅਤੇ ਇਸ ਦੇਸ਼ ਨੂੰ ਚਾਰ ਚੰਦ ਲਾ ਦਿਓ ।

ਇਥੇ ਰਿਸ਼ਵਤ ਦਾ ਵੀ ਜ਼ਿਕਰ ਕੀਤਾ ਗਿਆ ਹੈ । ਮੈਂ ਕਹਿੰਦਾ ਹਾਂ ਕਿ ਇਸ ਨੂੰ ਵੀ ਹਟਾ ਦਿਆਂਗੇ; ਇਹ ਵੀ ਨਹੀਂ ਰਹੇਗੀ । ਜਾਂ ਅਸੀਂ ਰਹਾਂਗੇ ਜਾਂ ਇਹ ਰਹੇਗੀ । ਇਥੇ ਕੁਝ ਦੋਸਤਾਂ ਨੇ ਜ਼ਿਕਰ ਕੀਤਾ ਹੈ ਕਿ ਮੈਂ ਮੁਰੱਬਾ ਬੰਦੀ ਦੇ ਵਿਚੋਂ ਰਿਸ਼ਵਤ ਮੁਕਾ ਦਿੱਤੀ ਹੈ ਅਤੇ ਉਨ੍ਹਾਂ ਨੇ ਇਸ ਕੰਮ ਲਈ ਮੈਨੂੰ ਮੁਬਾਰਕਬਾਦ ਦਿੱਤੀ ਹੈ । ਮੈਂ ਤੁਹਾਡਾ ਇਸ ਲਈ ਧੰਨਵਾਦ ਕਰਦਾ ਹਾਂ । ਮੈਨੂੰ ਸ਼ਿਕਾਇਤਾਂ ਮਿਲੀਆਂ ਸਨ ਅਤੇ ਮੈਂ ਮੁਰਬਾਬੰਦੀ ਦੇ ਵਿਚ ਦਬ ਕੇ ਦੌਰਾ ਕੀਤਾ ਸੀ । ਇਹ ਮੈਂ ਇਸ ਲਈ ਕੀਤਾ ਸੀ ਕਿ ਅਫ਼ਸਰਾਂ ਦੇ ਮਨ ਦੇ ਵਿਚ ਵੀ ਜੋਸ਼ ਆਵੇ ਅਤੇ ਉਨ੍ਹਾਂ ਦੀ ਵੀ ਅਰਾਮ ਕਰਨ ਦੀ ਜ਼ਹਨੀਅਤ ਬਦਲੇ। ਮੈਂ ਜਿਨੇ ਵੀ ਮੁਰਬਾਬੰਦੀ ਦੇ ਵਿਚ ਬੜੇ ਜਾਂ ਛੋਟੇ ਅਫਸਰ ਦੇਖੇ ਹਨ ਮੈਂ ਵੇਖਿਆ ਹੈ ਉਨ੍ਹਾਂ ਨੇ ਦਿਲ ਲਾ ਕੇ ਲੋਕਾਂ ਦੀ ਸੇਵਾ ਕੀਤੀ ਹੈ । ਉਨ੍ਹਾਂ ਨੇ ਲੋਕਾਂ ਤੋਂ ਸਿਰਫ ਨਿਰਮਲ ਅਤੇ ਠੰਡਾ ਪਾਣੀ ਦਾ ਗਲਾਸ ਹੀ ਲਿਆ ਹੈ ਉਹ ਘਰਾਂ ਤੋਂ ਰੋਟੀਆਂ ਬਨ੍ਹ ਕੇ ਲੈ ਜਾਂਦੇ ਰਹੇ ਹਨ । ਅਸੀਂ ਜਿਹੜਾ ਇਹ ਕੰਮ ਕੀਤਾ ਹੈ ਮੁਰੱਬਾਬੰਦੀ ਵਿਚੋਂ ਜਿਹੜੀ ਰਿਸ਼ਵਤ root out ਕੀਤੀ ਹੈ ਇਹ ਸਭ ਆਪ ਦੀ ਸਹਾਇਤਾ ਦੇ ਨਾਲ ਕੀਤੀ ਹੈ । ਮੈਂ ਹੁਣ ਵੀ ਤੁਹਾਡੀ ਸਹਾਇਤਾ ਮੰਗਦਾ ਹਾਂ ਕੱਲੀ ਸਹਾਇਤਾ ਹੀ ਨਹੀਂ ਮੰਗਦਾ, ਮੈਂ ਆਸ ਕਰਦਾ ਹਾਂ ਅਤੇ ਤੁਹਾਨੂੰ ਯਕੀਨ ਦਿਲਾਂਦਾ ਹਾਂ ਕਿ ਬਾਕੀ ਵੀ ਜਿਹੜੇ 2, 4 ਮਹਿਕਮੇ ਹਨ ਜਿਨ੍ਹਾਂ ਵਿਚ ਉਨ੍ਹਾਂ ਰਿਸ਼ਵਤ ਦੀ ਸ਼ਿਕਾਇਤ

[ਮੁਖ ਮੰਤਰੀ]

ਕੀਤੀ ਹੈ ਉਨ੍ਹਾਂ ਵਿਚੋਂ ਵੀ ਅਤੇ ਦੂਜਿਆਂ ਵਿਚੋਂ ਵੀ ਜਿਹੜੀਆਂ ਛੋਟੀਆਂ ਮੋਟੀਆਂ ਖਾਮੀਆਂ ਅਤੇ ਨੁਕਸ ਹਨ ਖਤਮ ਕਰ ਦਿਆਂਗੇ। ਮੈਂ ਉਹ ਦਿਨ ਵੇਖਣਾ ਚਾਹੁੰਦਾ ਹਾਂ, ਪਤਾ ਨਹੀਂ ਉਹ ਕਦੋਂ ਆਉਂਦਾ ਹੈ, ਪੰਜ ਸਾਲਾਂ ਨੂੰ ਆਉਂਦਾ ਹੈ ਜਾਂ ਦਸ ਸਾਲਾਂ ਨੂੰ ਆਉਂਦਾ ਹੈ ਜਦੋਂ ਕਿ ਲੋਕਾਂ ਦੇ ਕੰਮ ਇਕ ਚਿਠੀ ਪਾਇਆਂ ਹੀ ਹੋ ਜਾਇਆ ਕਰਨਗੇ; ਉਨ੍ਹਾਂ ਨੂੰ ਚੰਡੀਗੜ੍ਹ ਆਉਣ ਦੀ ਲੋੜ ਹੀ ਨਾ ਪਵੇਗੀ ਅਤੇ ਘਰ ਬੈਠਿਆਂ ਹੀ ਕੰਮ ਹੋ ਜਾਇਆ ਕਰਨਗੇ। ਮੈਂ ਆਸ ਕਰਦਾ ਹਾਂ ਕਿ ਜਿਸ ਤਰ੍ਹਾਂ ਦੀ spirit ਅਤੇ ਜੋਸ਼ Consolidation ਦੇ ਮਹਿਕਮੇ ਵਿਚ ਪੈਦਾ ਹੋਇਆ ਹੈ ਦੂਜਿਆਂ ਦੇ ਵਿਚ ਵੀ ਹੋਵੇਗਾ।

ਮੇਰੇ ਦੋਸਤ ਸ਼੍ਰੀ ਵਧਾਵਾ ਰਾਮ ਜੀ ਨੇ ਕਿਹਾ ਹੈ ਕਿ ਰਿਸ਼ਵਤ ਖਤਮ ਕਰੋ। ਮੈਂ ਉਨ੍ਹਾਂ ਨੂੰ ਯਕੀਨ ਦਿਲਾਂਦਾ ਹਾਂ ਕਿ ਅਸੀਂ ਪੂਰੀ ਕੋਸ਼ਿਸ਼ ਦੇ ਨਾਲ ਇਹ ਖਤਮ ਕਰਾਂਗੇ। ਇਸ ਤੋਂ ਅਲਾਵਾ ਅਸੀਂ ਊਂਚ ਨੀਚ ਨੂੰ ਵੀ ਖਤਮ ਕਰਾਂਗੇ। ਅਮੀਰ ਗਰੀਬ ਦੇ ਫਰਕ ਅਸੀਂ ਪੂਰਾ ਜ਼ੋਰ ਲਾਕੇ ਖਤਮ ਕਰ ਦਿਆਂਗੇ। ਜਿਸ nine point programme ਦਾ ਐਲਾਨ ਕੀਤਾ ਹੋਇਆ ਹੈ ਉਸਨੂੰ ਪੂਰੀ ਕੋਸ਼ਿਸ਼ ਦੇ ਨਾਲ ਅਤੇ full emphasis ਦੇ ਨਾਲ ਅਤੇ ਪੂਰੇ ਯਤਨ ਦੇ ਨਾਲ ਪੂਰਾ ਕਰਾਂਗੇ। ਪਰ ਇਕ ਗ਼ੱਲ ਹੋਰ ਮੈਂ ਆਪ ਦੀ ਸੇਵਾ ਵਿਚ ਕਹਿਣੀ ਚਾਹੁੰਦਾ ਹਾਂ। ਉਹ ਇਹ ਕਿ ਜਿਸ ਅੱਗ ਨੇ ਇਸ ਪੰਜਾਬ ਦੇ ਅਮਨ ਨੂੰ ਖਤਰੇ ਦੇ ਵਿਚ ਪਾਇਆ ਸੀ ਉਸ ਤੋਂ ਬਚੋ। ਇਸ ਫਿਰਕੇਦਾਰੀ ਅਤੇ communalism ਦੀ ਅਗ ਨੂੰ ਬੁਝਾ ਕੇ ਪਰੇਮ ਅਤੇ ਪਿਆਰ ਦੀ ਜੋਤ ਜਗਾਓ ਅਤੇ ਤਾਂ ਹੀ ਜਨਤਾ ਦਾ ਭਲਾ ਅਤੇ ਉਧਾਰ ਹੋ ਸਕਦਾ ਹੈ। ਮੈਂ ਇਸ ਕੰਮ ਲਈ ਇਸ ਹਾਊਸ ਦੇ ਇਸ ਪਾਸੇ ਵਾਲਿਆਂ ਅਤੇ ਉਸ ਪਾਸੇ ਵਾਲਿਆਂ ਤੋਂ, ਦੋਹਾਂ ਤੋਂ ਸਹਾਇਤਾ ਮੰਗਦਾ ਹਾਂ। ਇਹ ਨਾ ਸਮਝੋ ਕਿ ਇਹ nine-point programme ਮੇਰਾ ਹੈ ਸਗੋਂ ਮੈਂ ਇਹ ਕਹਿੰਦਾ ਹਾਂ ਕਿ ਇਹ ਪਰੋਗਰਾਮ ਸਾਰੇ ਹਾਊਸ ਦਾ ਹੀ ਹੈ। ਜੇਕਰ ਸਾਰਾ ਹਾਊਸ ਹੀ ਇਸ ਨੂੰ ਪੂਰਾ ਕਰਨ ਵਿਚ ਲਗ ਜਾਵੇ ਤਾਂ ਮੈਨੂੰ ਯਕੀਨ ਹੈ ਕਿ ਅਸੀਂ ਇਕ ਦੋ ਸਾਲਾਂ ਵਿਚ ਹੀ ਵੇਖਾਂਗੇ ਕਿ ਅਸੀਂ ਕਿੰਨੇ ਅਗੇ ਲੰਘ ਗਏ ਹਾਂ ਅਤੇ ਅਸੀਂ ਕਿੰਨੀ ਤਰੱਕੀ ਕਰ ਲਈ ਹੈ। ਰਿਸ਼ਵਤ ਵੀ ਅਸੀਂ ਮੁਕਾ ਦਿਆਂਗੇ, ਅਸੀਂ ਚਾਰ ਹੀ ਵਜ਼ੀਰ ਇਸ ਨੂੰ ਸਾਂਭ ਲਵਾਂਗੇ ਪਰ ਅਸੀਂ ਤੁਹਾਡੀ ਵੀ ਸਹਾਇਤਾ ਮੰਗਦੇ ਹਾਂ।

ਮੇਰਾ ਦਿਲ ਚਾਹੁੰਦਾ ਹੈ ਕਿ government service man ਅਤੇ public man ਦੇ ਵਿਚ ਕੋਈ ਭੇਦ ਭਾਵ ਨਾ ਰਹੇ। ਮੈਂ ਲਫ਼ਜ਼ 'ਜਨਾਬ ਵਾਲਾ' ਨੂੰ ਛੁਡਾਉਣਾ ਚਾਹੁੰਦਾ ਹਾਂ। ਮੈਂ ਚਾਹੁੰਦਾ ਹਾਂ ਕਿ ਜਦੋਂ ਲੋਕੀਂ ਕਿਸੇ ਅਫਸਰ ਨਾਲ ਗੱਲ ਕਰਨ ਤਾਂ ਜਨਾਬ ਨਾ ਕਹਿਣ। ਵਜ਼ੀਰਾਂ ਨੂੰ ਜਨਾਬ ਨਾ ਕਹਿਣ। ਇਕ ਚਪੜਾਸੀ ਜਿਹੜਾ ਬਾਹਰ ਬੈਠਾ ਰਹਿੰਦਾ ਹੈ ਉਹ ਕਿਸੇ ਵਜ਼ੀਰ ਜਾਂ ਕਿਸੇ ਅਫਸਰ ਨੂੰ ਜਨਾਬ ੨ ਕਹਿ ਕੇ ਗੱਲ ਨਾ ਕਰੇ। ਅਸੀਂ ਕੇਵਲ economic ਹੀ ਨਹੀਂ ਸਗੋਂ ਸਾਰੇ ਫਰਕ ਹੀ ਕਢ ਦਿਆਂਗੇ। ਛੁਟਾਈ ਬੜਾਈ ਦੇ ਸਭ ਭੇਦ ਭਾਵ ਕਢਣ ਦੇ ਯਤਨ ਕਰਾਂਗੇ।

**ਸ਼੍ਰੀ ਕਿਦਾਰ ਨਾਥ ਸਿਹਗਲ** : ਚੰਡੀਗੜ੍ਹ ਦੇ ਵਿਚ ਤਾਂ ਕਾਫੀ ਭੇਦ ਭਾਵ ਹੈ। ਚਪੜਾਸੀ ਜੁਦੇ ਰਹਿੰਦੇ ਨੇ ਅਤੇ ਕਲਰਕ ਅਤੇ ਅਫਸਰ ਜੁਦਾ ਜੁਦਾ ਰਹਿੰਦੇ ਹਨ।

**ਮੁਖ ਮੰਤਰੀ** : ਸਿਹਗਲ ਸਾਹਿਬ ਮੈਂ ਤੁਹਾਡੇ ਕੋਲੋਂ ਤਾਂ ਸਭ ਤੋਂ ਜ਼ਿਆਦਾ ਸਹਾਇਤਾ ਆਉਣ ਦੀ ਆਸ ਕਰਦਾ ਹਾਂ ਪਰ ਪਤਾ ਨਹੀਂ ਤੁਸੀਂ ਕੀ ਘਸਰ ਪਸਰ ਕਰ ਰਹੇ ਹੋ। ਜਿੰਨੀ ਤੁਸੀਂ ਮੁਲਕ ਲਈ ਕੁਰਬਾਨੀ ਕੀਤੀ ਹੈ ਉਂਨੀ ਤੁਸੀਂ ਇਧਰ ਵੀ ਕਰੋ ਅਤੇ ਉਨ੍ਹਾਂ

ਧਿਆਨ ਤੁਸੀਂ ਇਧਰ ਵੀ ਲਾਓ । ਮੈਂ ਚਾਹੁੰਦਾ ਹਾਂ ਕਿ ਅਫ਼ਸਰਾਂ ਅਤੇ ਪਰਜਾ ਦੇ ਵਿਚ ਜੋ ਭੇਦ ਭਾਵ ਹੈ ਉਹ ਨਾ ਰਹੇ । ਲੋਕ ਬਗੈਰ ਕਿਸੇ ਡਰ ਤੋਂ ਸਿੱਧੇ ਅਫਸਰਾਂ ਕੋਲ ਜਾ ਸਕਣ । ਲੋਕ ਕਿਸੇ ਕੰਮ ਲਈ ਸਾਡੇ ਕੋਲ ਸਿਧੇ ਹੀ ਨਾ ਆਉਣ । ਅਫਸਰਾਂ ਕੋਲ ਜਾਣ ਅਤੇ ਉਹ ਸੇਵਾ ਭਾਵ ਦੇ ਨਾਲ ਉਨ੍ਹਾਂ ਦਾ ਕੰਮ ਕਰਨ । ਜੇਕਰ ਉਹ ਨਾ ਕਰਨ ਤਾਂ ਉਹ ਸਾਡੇ ਪਾਸ ਆਉਣ । ਮੈਂ ਕਹਿੰਦਾ ਹਾਂ ਕਿ ਇਹ ਜੋ ਸਾਡਾ nine-point programme ਹੈ ਇਹ ਕੋਈ ਨਵੀਂ ਚੀਜ਼ ਨਹੀਂ ਹੈ । ਅਸੀਂ ਤਾਂ emphasis ਹੋਰ ਵਧਾਇਆ ਹੈ ਅਤੇ ਹੁਣ ਇਸ ਚੀਜ਼ ਨੂੰ ਪੂਰੇ emphasis ਦੇ ਨਾਲ ਕਰਨਾ ਚਾਹੁੰਦੇ ਹਾਂ । ਕੁਝ ਕਹਿੰਦੇ ਹਨ ਕਿ ਇਹ ਪੁਰਾਣੀ ਸ਼ਰਾਬ ਨਵੀਆਂ ਬੋਤਲਾਂ ਦੇ ਵਿਚ ਪਾਈ ਹੈ ਚਲੋ ਫੇਰ ਵੀ ਇਸ ਦੇ ਹਿਲਾਇਆਂ ਕੰਘਨੀ ਤਾਂ ਵਧੇਰੇ ਬਣੇਗੀ । ( ਹਾਸਾ )

ਮੇਰੀ ਅਰਜ਼ ਇਹ ਹੈ ਕਿ ਇਹ ਸਾਰੀ emphasis ਦੀ ਗੱਲ ਹੈ ਜਿਹੜੀ ਸਾਡੀ ਨਵੀਂ Ministry ਨੇ, ਮੇਰੇ ਇਸ ਪਾਸੇ ਬੈਠੇ ਹੋਏ ਦੋਸਤਾਂ ਨੇ, ਤੇ ਜਾਂ ਐਉਂ ਕਹੋ ਕਿ ਇਸ ਹਾਊਸ ਨੇ nine-point programme ਤੇ ਦਿੱਤਾ ਹੈ । ਮੈਂ ਇਸ red-tapism ਨੂੰ ਹਟਾਵਾਂਗਾ ਤੇ ਵੇਖਾਂਗਾ ਕਿ ਦਫਤਰ ਦੀ ਕਿਹੜੀ branch ਵਿਚ file ਅਟਕੀ ਹੋਈ ਹੈ ਤੇ ਕੰਮ ਜਲਦੀ ਕਿਉਂ ਨਹੀਂ ਹੁੰਦਾ, ਤੇ ਇਸ ਤਰ੍ਹਾਂ ਤਹਿਸੀਲ ਤੋਂ ਹੈਡਕੁਆਰਟਰ ਵਿਚ cases ਆਉਣ ਵਿਚ ਰੁਕਾਵਟ ਕਿਉਂ ਹੁੰਦੀ ਹੈ । ਪਰ ਇਹ ਸਾਰਾ ਕੰਮ ਤਾਂ ਹੋਵੇਗਾ ਜੇ ਮੈਨੂੰ ਮੈਂਬਰਾਂ ਦਾ ਸਹਿਯੋਗ ਪ੍ਰਾਪਤ ਹੋਵੇਗਾ ਤੇ ਆਪੋਜ਼ੀਸ਼ਨ ਵਾਲੇ ਸਾਥੀ ਮੇਰੀ ਮਦਦ ਕਰਨਗੇ । ਉਹ ਦਿਨ ਜ਼ਰੂਰ ਆਏਗਾ ਜਦੋਂ ਇਹ ਸਾਰੀਆਂ ਖਾਮੀਆਂ ਦੂਰ ਹੋ ਜਾਣਗੀਆਂ । ਪਰ ਇਹ ਦਿਨ ਤਾਂ ਹੀ ਆ ਸਕਦਾ ਹੈ ਜੇ ਤੁਸੀਂ ਸਾਰੇ ਰਲ ਕੇ co-operation ਦਿਓਗੇ । ਆਪ ਦੇ ਬਲ ਬੋਤੇ ਤੇ ਹੀ ਪੰਜਾਬ ਨੇ ਬਣਨਾ ਹੈ ਤੇ ਪੰਜਾਬ ਦੇ ਮਜ਼ਬੂਤ ਹੋ ਜਾਣ ਨਾਲ ਹੀ ਹਿੰਦੁਸਤਾਨ ਨੇ ਮਜ਼ਬੂਤ ਹੋਣਾ ਹੈ । ਇਸ ਲਈ ਜਿੰਨਾ ਜ਼ੋਰ ਲਗ ਸਕਦਾ ਹੈ ਲਾਓ ਤੇ ਗਵਰਨਰ ਸਾਹਿਬ ਦੇ ਐਡਰੈਸ ਤੇ ਦਿਲ ਨਾਲ ਵਧਾਈ ਦਿਓ ।

**Mr. Speaker :** Question is—

That at the end of the motion, the following be added :—

"but regret that—

(i) the government has miserably failed in rehabilitating the displaced Muslims and could not give them facilities as could give to refugees;

(ii) the government has failed in recognising the most popular language, Urdu, as a regional language of the State."

*The motion was lost.*

**Mr. Speaker :** Question is—

That at the end of the motion, the following be added :—

"but regret that no mention is made by the Governor in his address to start military college at Gurgaon, the Great historic place of Guru Dronacharya to commemorate the memory of the great General and the then Commander-in-Chief of the Maha Bharat the greatest war of the then world."

*The motion was lost.*

[ श्री रिज़क राम ]
मुताल्लिका से निवेदन करता हूं कि अगर स्कूलों की selection हो चुकी है और उस में तरमीम हो सकती है और इसकी गुंजायश हो तो इसे कर दिया जाए, अगर नहीं तो आईन्दा selection के वक्त इस बात का ख्याल रखा जाए। क्योंकि दिहातों में कमीर रकम जमा कर के स्कूल चलाए जाते हैं तो वहां भी multipurpose स्कूल जारी करने की ज़रूरत है। Science और दूसरी Technical Training का इन्तज़ाम करने की कृपा की जाए। मुझे उम्मीद है कि वज़ीर साहिब इस बात की तरफ ध्यान देंगे।

**ਪ੍ਰਿੰਸੀਪਲ ਹਰਭਜਨ ਸਿੰਘ** (ਗੜ੍ਹਸ਼ੰਕਰ) : ਸਪੀਕਰ ਸਾਹਿਬ, ਮੈਂ ਮਲਟੀ ਪਰਪਜ਼ ਸਕੂਲਾਂ ਬਾਰੇ ਕੁਝ ਅਰਜ਼ ਕਰਨਾ ਚਾਹੁੰਦਾ ਹਾਂ। ਹੁਣੇ ਹੀ ਜੋ ਕੁਝ ਮੇਰੇ ਮਿਤਰ ਚੌਧਰੀ ਰਿਜ਼ਕ ਰਾਮ ਜੀ ਨੇ ਦਸਿਆ ਹੈ ਇਹ ਹੋ ਸਕਦਾ ਹੈ ਕਿਸੇ ਇਕ ਇਲਾਕੇ ਵਿਚ ਠੀਕ ਹੋਵੇ ਪਰ ਸਭ ਥਾਵਾਂ ਤੇ ਇਹ ਹਾਲਤ ਨਹੀਂ। ਜਿਥੋਂ ਤਕ ਮੈਨੂੰ ਪਤਾ ਹੈ ਇਹ ਮਲਟੀ ਪਰਪਜ਼ ਦੀ ਸਕੀਮ ਸੈਂਟਰਲ ਗੌਰਮੈਂਟ ਦੀ ਹੈ ਅਤੇ ਸੈਂਟਰ ਵਲੋਂ ਇਸ ਕੰਮ ਲਈ ਜੋ ਗਰਾਂਟ ਆਈ ਹੈ ਸਾਡਾ ਤਾਲੀਮ ਦਾ ਮਹਿਕਮਾ ਇਹ ਚਾਹੁੰਦਾ ਸੀ ਕਿ ਇਸ ਸਾਰੀ ਦੀ ਸਾਰੀ ਰਕਮ ਨੂੰ ਖਰਚ ਕੀਤਾ ਜਾਵੇ। ਇਸ ਰਕਮ ਨੂੰ ਖਰਚ ਕਰਨ ਵਿਚ ਜੋ ਤਕਲੀਫ਼ ਸਾਡੇ ਮਹਿਕਮੇ ਨੂੰ ਹੋਈ ਉਹ ਸਾਨੂੰ ਹੀ ਪਤਾ ਹੈ। ਉਸ ਨੂੰ ਸਕੂਲਾਂ ਨੂੰ ਮਜਬੂਰ ਕਰਨਾ ਪਿਆ ਕਿ ਤੁਸੀਂ ਇਸ ਸਕੀਮ ਨੂੰ ਆਪਣੇ ਸਕੂਲਾਂ ਵਿਚ ਸ਼ੁਰੂ ਕਰੋ। ਇਸ ਤਰ੍ਹਾਂ ਕਈ ਸਕੂਲਾਂ ਨੇ ਜਿਨ੍ਹਾਂ ਪਾਸ ਆਪਣੇ ਪੈਸੇ ਇਨੇ ਨਹੀਂ ਸਨ ਕੁਝ ਕਰਜ਼ਾ ਲੈਕੇ ਅਤੇ ਕੁਝ ਕਿਸੇ ਤੋਂ ਰੁਪਿਆ ਫੜ ਕੇ ਇਹ ਸਕੀਮ ਲੈ ਲਈ। ਕਈ ਹਾਲਤਾਂ ਵਿਚ ਮਹਿਕਮੇ ਨੇ ਇਸ ਸਕੀਮ ਦੇ ਸ਼ੁਰੂ ਕਰਨ ਦੀ ਮਨਜ਼ੂਰੀ ਦੇਣ ਤੇ ਵੀ ਉਹ ਇਸ ਸਕੀਮ ਨੂੰ ਚਾਲੂ ਨਹੀਂ ਕਰ ਸਕੇ। ਇਸ ਲਈ ਚੌਧਰੀ ਸਾਹਿਬ ਦਾ ਇਤਰਾਜ਼ ਕਿਸੇ ਇਕ ਥਾਂ ਲਈ ਸ਼ਾਇਦ ਠੀਕ ਹੋਵੇ ਪਰ ਹਰ ਥਾਂ ਇਵੇਂ ਨਹੀਂ ਹੋਇਆ।

ਇਸ ਸਕੀਮ ਬਾਰੇ ਇਕ ਅਰਜ਼ ਇਹ ਹੈ ਕਿ ਇਸ ਦੇ ਚਾਲੂ ਕਰਨ ਲਈ ਦੋ ਹਿੱਸੇ ਸੈਂਟਰ ਸਰਕਾਰ ਨੇ ਦੇਣੇ ਹਨ ਅਤੇ ਤੀਜਾ ਹਿਸਾ ਸਟੇਟ ਦੀਆਂ ਸਰਕਾਰਾਂ ਦੇਣ। ਇਹ ਸਕੀਮ ਤਾਂ ਲੈ ਲਈ ਗਈ ਹੈ ਪਰ ਸਾਡੀ ਸਟੇਟ ਸਰਕਾਰ ਨੇ ਇਹ ਤੀਜਾ ਹਿੱਸਾ ਆਪਣੇ ਕੋਲੋਂ ਦੇਣ ਦੀ ਥਾਂ ਸਕੂਲਾਂ ਅਤੇ ਕਾਲਜਾਂ ਦੇ ਜ਼ਿਮੇ ਲਾ ਦਿਤਾ ਹੈ ਜੋ ਕਿ ਇਸ ਸਕੀਮ ਨੂੰ ਲੈਣ। ਇਸ ਲਈ ਮੇਰੀ ਬੇਨਤੀ ਇਹ ਹੈ ਕਿ ਅਜਿਹੇ ਬਹੁਤ ਥੋੜੇ ਸਕੂਲ ਹਨ ਜਿਨ੍ਹਾਂ ਪਾਸ ਇਨ੍ਹਾਂ ਰੁਪਿਆ ਹੈ ਕਿ ਉਹ ਅਜਿਹੀਆਂ ਸਕੀਮਾਂ ਤੇ ਖਰਚ ਕਰ ਸਕਣ। ਫਿਰ ਇਕ ਅਧ ਸਕੀਮ ਤਾਂ ਉਹ ਰੁਪਿਆ ਕਿਤੋਂ ਫੜ ਕੇ ਵੀ ਪੂਰੀ ਕਰ ਲੈਣਗੇ ਪਰ ਬਾਕੀ ਸਕੀਮਾਂ ਲੈਣ ਵਿਚ ਉਨ੍ਹਾਂ ਨੂੰ ਬਹੁਤ ਤਕਲੀਫ ਹੋਵੇਗੀ। ਹੁਣ ਹੀ ਅਜਿਹੀਆਂ ਸਕੀਮਾਂ ਨੂੰ ਚਾਲੂ ਕਰਨ ਲਈ ਬਹੁਤ ਥੋੜੇ ਸਕੂਲ ਤਾਕਤ ਰਖਦੇ ਹਨ ਫਿਰ ਕੁਝ ਸਮੇਂ ਬਾਅਦ ਜਦੋਂ ਹੋਰ ਚਾਰ ਪੰਜ ਸਕੀਮਾਂ ਆ ਜਾਣਗੀਆਂ ਤਾਂ ਇਨ੍ਹਾਂ ਸਕੂਲਾਂ ਲਈ ਬਹੁਤ ਮੁਸ਼ਕਲ ਹੋ ਜਾਵੇਗੀ। ਇਸ ਲਈ ਸਰਕਾਰ ਨੂੰ ਚਾਹੀਦਾ ਹੈ ਕਿ ਉਹ ਬਹੁਤ ਸਾਰਾ ਰੁਪਿਆ ਇਸ ਪਾਸੇ ਵਲ ਲਗਾਵੇ। ਜੇਕਰ ਕਿਸੇ ਕਾਰਨ ਕਰਕੇ ਇਸ ਵੇਰ ਜ਼ਿਆਦਾ ਰੁਪਿਆ ਨਹੀਂ ਲਾਇਆ ਜਾ ਸਕਿਆ ਤਾਂ ਉਹ ਅਗਲੇ ਸਾਲ ਇਸ ਕੰਮ ਲਈ ਬਹੁਤ ਰਕਮ ਰਖੇ ਤਾਂ ਹੀ ਇਹ ਅਤੇ ਇਸ ਤਰ੍ਹਾਂ ਦੀਆਂ ਹੋਰ ਸਕੀਮਾਂ ਰਾਹੀਂ ਲੋਕਾਂ ਨੂੰ ਲਾਭ ਪਹੁੰਚੇਗਾ ਨਹੀਂ ਤਾਂ ਮਲਟੀ ਪਰਪਜ਼ ਸਕੂਲਾਂ ਦੀ ਸਕੀਮ ਦਾ ਪਰਪਜ਼ ਡੀਫੀਟ ਹੋ ਜਾਵੇਗਾ।

ਦੂਜੀ ਗਲ ਮੈਂ ਗਰਾਂਟਾਂ ਬਾਰੇ ਕਹਿਣਾ ਚਾਹੁੰਦਾ ਹਾਂ । ਕਈ ਵੇਰ ਕਾਲਜਾਂ ਦੇ ਪ੍ਰਿੰਸੀਪਲਾਂ ਵਲੋਂ ਰੀਪਰੀਜ਼ੈਨਟੇਸ਼ਨ ਪੇਸ਼ ਕੀਤੇ ਜਾ ਚੁਕੇ ਹਨ ਅਤੇ ਜਦੋਂ ਵੀ ਕੋਈ ਡੈਪੂਟੇਸ਼ ਮਿਲਦਾ ਰਿਹਾ ਹੈ ਇਹ ਕਿਹਾ ਜਾਂਦਾ ਰਿਹਾ ਹੈ ਕਿ ਗੌਰ ਕੀਤਾ ਜਾਵੇਗਾ ਪਰ ਇਨ੍ਹਾਂ ਤੇ ਅਜੇ ਤਕ ਉਨਾਂ ਗੌਰ ਨਹੀਂ ਕੀਤਾ ਗਿਆ ਜਿੰਨਾ ਕਿ ਹੋਣਾ ਚਾਹੀਦਾ ਸੀ । ਇਸ ਤੇ ਕੇਵਲ ਇਤਨਾ ਹੀ ਗੌਰ ਹੋਈਆ ਹੈ ਕਿ ਇਕ ਵੇਰ ਗਰਾਂਟ ਜੋ ਇਕ ਸਾਲ ਦਿਤੀ ਗਈ ਉਸ ਨੂੰ ਦੂਜੇ ਸਾਲ ਡਬਲ ਕਰ ਦਿਤਾ ਗਿਆ । ਮੈਂ ਇਸ ਗੱਲ ਲਈ ਅਤੇ ਇਸ ਫਿਆਜ਼ੀ ਲਈ ਧਨਵਾਦ ਕਰਦਾ ਹਾਂ ਕਿ ਗਰਾਂਟ ਨੂੰ ਡਬਲ ਕਰ ਦਿੱਤਾ ਗਿਆ ਹੈ ਪਰ ਜਿਥੇ ਕਾਲਜਾਂ ਨੂੰ ਹਰ ਸਾਲ ਭਾਰੀ ਘਾਟਾ ਰਹਿੰਦਾ ਹੈ ਉਥੇ ਇਹ ਗਰਾਂਟਾਂ ਉਨ੍ਹਾਂ ਦੇ ਐਨੂਅਲ ਡੈਫੀਸਿਟ ਦੇ 30 ਜਾਂ 33 ਪ੍ਰਤੀਸ਼ਤ ਤਕ ਪੂਰਾ ਕਰਦੇ ਹਨ ਬਾਕੀ 70 ਫੀ ਸਦੀ ਘਾਟਾ ਕਾਲਜਾਂ ਨੂੰ ਆਪਣੇ ਕੋਲੋਂ ਮੀਟ ਕਰਨਾ ਪੈਂਦਾ ਹੈ । ਇਹ ਘਾਟਾ ਇਨਾਂ ਕੋਲੋਂ ਪੂਰਾ ਹੋਣਾ ਬੜਾ ਮੁਸ਼ਕਲ ਹੈ ।

ਜਦੋਂ ਵੀ ਕੋਈ ਸਕੂਲ ਜਾਂ ਕਾਲਜ ਖੋਲ੍ਹੇ ਜਾਂਦੇ ਹਨ ਤਾਂ ਲੋਕਾਂ ਵਿਚ ਬੜਾ ਜੋਸ਼ ਹੁੰਦਾ ਹੈ ਅਤੇ ਇਸ ਤਰ੍ਹਾਂ ਉਹ ਰੁਪਿਆ ਅਤੇ ਜ਼ਮੀਨਾਂ ਆਦਿਕ ਦੇ ਦਿੰਦੇ ਹਨ । ਰੁਪਿਆ ਕਾਫੀ ਇਕੱਠਾ ਹੋ ਜਾਂਦਾ ਹੈ । ਕਈ ਦਾਨੀ ਬਿਲਡਿੰਗਾਂ ਵੀ ਦੇ ਦਿੰਦੇ ਹਨ ਪਰ ਬਾਅਦ ਵਿਚ ਹਰ ਸਾਲ ਕੋਸ਼ਸ਼ ਕਰਨ ਤੇ ਵੀ ਇਨਾਂ ਰੁਪਿਆ ਇਕੱਠਾ ਨਹੀਂ ਕੀਤਾ ਜਾ ਸਕਦਾ ਜੋ ਘਾਟੇ ਨੂੰ ਪੂਰਾ ਕਰ ਸਕੇ । ਦਾਨ ਅਤੇ ਚੰਦੇ ਇਨੇ ਇਕੱਤਰ ਨਹੀਂ ਕੀਤੇ ਜਾ ਸਕਦੇ । ਜੇਕਰ ਚੰਦਾ ਉਗਰਾਹਣ ਜਾਓ ਤਾਂ ਲੋਕੀਂ ਇਹ ਕਹਿ ਦਿੰਦੇ ਹਨ ਕਿ ਪਹਿਲਾਂ ਤਾਂ ਬਾਹਰੋਂ ਆਈ ਹੋਈ ਸਰਕਾਰ ਦਾ ਰਾਜ ਸੀ ਅਤੇ ਉਹ ਨਹੀਂ ਸਨ ਚਾਹੁੰਦੇ ਕਿ ਕੋਈ ਸਕੂਲ ਖੋਲ੍ਹੇ ਜਾਣ ਅਤੇ ਪ੍ਰਾਈਵੇਟ ਕਾਲਜ ਕਾਇਮ ਕੀਤੇ ਜਾਣ ਪਰ ਹੁਣ ਤਾਂ ਸਰਕਾਰ ਆਪਣੀ ਹੈ ਇਸ ਲਈ ਹੁਣ ਕੀ ਲੋੜ ਹੈ ਚੰਦਾ ਲੈਣ ਦੀ । ਹੁਣ ਤਾਂ ਆਪਣੀ ਸਰਕਾਰ ਨੂੰ ਇਨ੍ਹਾਂ ਘਾਟਿਆਂ ਨੂੰ ਪੂਰਾ ਕਰਨਾ ਚਾਹੀਦਾ ਹੈ । ਇਹ ਫਰਜ਼ ਹੁਣ ਪੰਜਾਬ ਸਰਕਾਰ ਦਾ ਹੈ ਕਿ ਉਹ ਇਨ੍ਹਾਂ ਪ੍ਰਾਈਵੇਟ ਸਕੂਲਾਂ ਅਤੇ ਕਾਲਜਾਂ ਦੀ ਮਦਦ ਕਰੇ । ਇਸ ਦੇ ਨਾਲ ਹੀ ਮੈਂ ਇਹ ਵੀ ਦਸਣਾ ਚਾਹੁੰਦਾ ਹਾਂ ਕਿ ਸਾਡੇ ਜੋ ਫਾਰਨ ਡੋਨਰਜ਼ ਹਨ ਬਾਹਰਲੇ ਦੇਸ਼ਾਂ ਵਿਚ ਦਾਨ ਕਰਨ ਵਾਲੇ ਹਨ ਜਿਵੇਂ ਕਿ ਅਮਰੀਕਾ ਅਤੇ ਕੈਨੇਡਾ ਵਿਚ ਉਨ੍ਹਾਂ ਪਾਸੋਂ ਚੰਦੇ ਲਈ ਅਪੀਲ ਕਰੋ ਤਾਂ ਉਹ ਵੀ ਇਹੋ ਹੀ ਕਹਿੰਦੇ ਹਨ ਕਿ ਪਹਿਲਾਂ ਤਾਂ ਤੁਹਾਡੇ ਸੋਰਸਿਜ਼ ਨਹੀਂ ਸਨ ਅਤੇ ਤੁਹਾਨੂੰ ਲੋੜ ਸੀ ਹੁਣ ਤਾਂ ਤੁਹਾਡੀ ਅਪਣੀ ਸਰਕਾਰ ਹੈ ਅਤੇ ਇਸ ਪਾਸ ਸੋਰਸਿਜ਼ ਘਟ ਨਹੀਂ । ਇਨ੍ਹਾਂ ਨੂੰ ਚਾਹੀਦਾ ਹੈ ਕਿ ਇਹ ਤੁਹਾਡੀ ਮਦਦ ਕਰਨ । ਇਸ ਲਈ ਸਪੀਕਰ ਸਾਹਿਬ ਹੁਣ ਹਾਲਤ ਇਹ ਹੋ ਗਈ ਹੈ ਕਿ ਜੇਕਰ ਇਸ ਪਾਸੇ ਵਲ ਧਿਆਨ ਨਾ ਦਿਤਾ ਗਿਆ ਤਾਂ ਮੈਨੂੰ ਡਰ ਹੈ ਕਿ ਕਿਤੇ ਕਾਲਜ ਬੰਦ ਹੀ ਨਾ ਹੋ ਜਾਣ । ਮੈਂ ਅਸਲ ਵਿਚ ਇਹ ਕਾਲਜ ਵੀ ਤਾਂ ਗੌਰਮੈਂਟ ਦਾ ਹੀ ਕੰਮ ਕਰ ਰਹੇ ਹਨ । ਕਾਲਜ ਦੀ ਵਿਦਿਆ ਲਈ ਸਰਕਾਰ ਵਲੋਂ ਪ੍ਰਬੰਧ ਜ਼ਰੂਰੀ ਹੈ ਪਰ ਇਹ ਪ੍ਰਾਈਵੇਟ ਕਾਲਜ ਵੀ ਤਾਂ ਸਰਕਾਰ ਦੀ ਹੀ ਸੇਵਾ ਕਰ ਰਹੇ ਹਨ । ਅਜ ਕਲ ਇਸ ਤਰ੍ਹਾਂ ਕਾਲਜ ਨਹੀਂ ਖੋਲ੍ਹੇ ਜਾਂਦੇ ਜਿਸ ਤਰ੍ਹਾਂ ਪਹਿਲਾਂ ਖੁਲਦੇ ਸਨ ਕਿ ਇਕ ਕੀਮਊਨਿਟੀ ਨੇ ਜੇਕਰ ਇਕ ਕਾਲਜ ਖੋਲ੍ਹਿਆ ਹੈ ਤਾਂ ਦੂਜਾ ਸਮਝਦਾ ਸੀ ਕਿ ਕਿਤੇ ਇਹ ਅਪਣੇ ਧਰਮ ਦਾ ਪਰਚਾਰ ਨਾ ਕਰ ਲਏ ਇਸ ਲਈ ਦੂਜੀ ਜਾਤੀ ਵੀ ਕਾਲਜ ਖੋਲ੍ਹ ਦਿੰਦੀ ਸੀ ਅਤੇ ਇਹ ਧਿਆਨ ਰਖਿਆ ਜਾਂਦਾ ਸੀ ਕਿ ਕਿਤੇ ਇਹ ਅਪਣੇ ਧਰਮ ਦਾ ਪਰਚਾਰ ਨਾ ਕਰ ਜਾਣ । ਪਰ ਹੁਣ ਤਾਂ ਕਿਸੇ ਕਮਿਊਨਿਟੀ ਦਾ ਕੋਈ

ਪ੍ਰਿੰਸੀਪਲ ਹਰਭਜਨ ਸਿੰਘ]

ਸਵਾਲ ਹੀ ਨਹੀਂ ਰਿਹਾ । ਇਨ੍ਹਾਂ ਪਰਾਈਵੇਟ ਕਾਲਜਾਂ ਦਾ ਮੰਤਵ ਕੇਵਲ ਐਜੂਕੇਸ਼ਨਲ ਹੀ ਰਹਿ ਗਿਆ ਹੈ । ਇਸ ਲਈ ਮੈਂ ਇਹ ਸਮਝਦਾ ਹਾਂ ਕਿ ਪ੍ਰਾਈਵੇਟ ਕਾਲਜ ਅਤੇ ਸਕੂਲ ਗੌਰਮੈਂਟ ਦਾ ਹਥ ਵਟਾ ਰਹੇ ਹਨ ਅਤੇ ਸਰਕਾਰ ਨੂੰ ਵੀ ਚਾਹੀਦਾ ਹੈ ਕਿ ਉਹ ਇਨ੍ਹਾਂ ਵਲ ਧਿਆਨ ਦੇਵੇ ਅਤੇ ਇਹ ਜੋ ਕਾਲਜ ਖੁਲ੍ਹੇ ਹੋਏ ਹਨ ਕਿਤੇ ਬੰਦ ਨਾ ਹੋ ਜਾਣ । ਇਨ੍ਹਾਂ ਬਾਰੇ ਮੈਂ ਇਕ ਵੇਰ ਨਹੀਂ ਕਈ ਵੇਰ ਬੇਨਤੀ ਕਰ ਚੁਕਿਆ ਹਾਂ ਕਿ ਇਹ ਅਪਣਾ ਖਰਚ ਪੂਰਾ ਨਹੀਂ ਕਰ ਸਕਦੇ ਇਸ ਲਈ ਇਨ੍ਹਾਂ ਨੂੰ ਮਦਦ ਦਿਤੀ ਜਾਵੇ । ਫਿਰ ਸਰਕਾਰ ਹੁਣ ਇਨ੍ਹਾਂ ਪ੍ਰਾਈਵੇਟ ਕਾਲਜਾਂ ਦੇ ਪ੍ਰਬੰਧਕਾਂ ਤੇ ਇਹ ਜ਼ੋਰ ਦੇ ਰਹੀ ਹੈ ਕਿ ਕਾਲਜਾਂ ਵਿਚ ਪ੍ਰੋਫੈਸਰਾਂ ਅਤੇ ਸਕੂਲਾਂ ਵਿਚ ਟੀਚਰਾਂ ਨੂੰ ਉਹੀ ਗਰੇਡ ਦਿਤੇ ਜਾਣ ਜੋ ਸਰਕਾਰੀ ਸਕੂਲਾਂ ਵਿਚ ਇਨ੍ਹਾਂ ਨੂੰ ਦਿਤੇ ਜਾਂਦੇ ਹਨ । ਹੁਣ ਪ੍ਰਾਈਵੇਟ ਕਾਲਜ ਅਤੇ ਸਕੂਲ ਇਨ੍ਹਾਂ ਗਰੇਡਾਂ ਨੂੰ ਨਹੀਂ ਦੇ ਸਕਦੇ ਕਿਉਂ ਜੋ ਉਹ ਇਨ੍ਹਾਂ ਖਰਚਾਂ ਨੂੰ ਬਰਦਾਸ਼ਤ ਨਹੀਂ ਕਰ ਸਕਦੇ ਹਾਲਾਂ ਕਿ ਅਸੀਂ ਚਾਹੁੰਦੇ ਜ਼ਰੂਰ ਹਾਂ ਕਿ ਉਨ੍ਹਾਂ ਪ੍ਰੋਫੈਸਰਾਂ ਅਤੇ ਟੀਚਰਾਂ ਨੂੰ ਸਰਕਾਰੀ ਗਰੇਡ ਦਿਤੇ ਜਾਣ ਅਤੇ ਇਹ ਜ਼ਰੂਰੀ ਵੀ ਹੈ ਕਿ ਇਨ੍ਹਾਂ ਵਿਚ ਇਕ ਖਿਚ ਪਾਈ ਜਾਵੇ ਤਾ ਕਿ ਇਹ ਇਸ ਮਹਿਕਮੇ ਵਲ ਆਉਣ ਨਹੀਂ ਤਾਂ ਕੋਈ ਵੀ ਇਸ ਪਾਸੇ ਨਹੀਂ ਆਵੇਗਾ ਅਤੇ ਜਿਹੜੇ ਅਗੇ ਲਗੇ ਹੋਏ ਹਨ ਉਹ ਕਿਸੇ ਹੋਰ ਕੰਪੀਟੀਸ਼ਨ ਜਾਂ ਸੀਲੈਕਸ਼ਨ ਵਿਚ ਜਾਣ ਲਈ ਤਿਆਰੀ ਕਰਦੇ ਰਹਿਣਗੇ । ਮੈਂ ਇਹ ਚਾਹੁੰਦਾ ਹਾਂ ਕਿ ਇਨ੍ਹਾਂ ਲਈ ਕੋਈ ਐਟ੍ਰੈਕਟਿਵ ਸੈਲਰੀਜ਼ ਰਖੀਆਂ ਜਾਣ । ਇਸ ਲਈ ਸਰਕਾਰ ਨੂੰ ਚਾਹੀਦਾ ਹੈ ਕਿ ਉਹ ਇਨ੍ਹਾਂ ਕਾਲਜਾਂ ਨੂੰ ਹੋ ਰਹੇ ਘਾਟੇ ਨੂੰ ਪੂਰਾ ਕਰਨ ਲਈ 80 ਜਾਂ 90 ਪਰਤੀਸ਼ਤ ਗਰਾਂਟਾ ਦੇਵੇ ਤਾਂ ਜੋ ਇਹ ਸਕੂਲ ਅਤੇ ਕਾਲਜ ਸੂਬੇ ਦੀ ਸੇਵਾ ਵਿਚ ਲਗੇ ਰਹਿਣ ਅਤੇ ਇਨ੍ਹਾਂ ਨੂੰ ਮਾਲੀ ਔਕੜਾਂ ਦਾ ਸਾਹਮਣਾ ਨਾ ਕਰਨਾ ਪਵੇ । ਕਿਉਂ ਜੋ ਜੇਕਰ ਸਰਕਾਰ ਪ੍ਰਾਈਵੇਟ ਕਾਲਜਾਂ ਅਤੇ ਸਕੂਲਾਂ ਨੂੰ ਜ਼ਬਰਦਸਤੀ ਸਰਕਾਰੀ ਗਰੇਡ ਦੇਣ ਲਈ ਮਜਬੂਰ ਕਰਦੀ ਹੈ ਤਾਂ ਉਹ ਇਨ੍ਹਾਂ ਦੀ ਮਾਲੀ ਮੁਸ਼ਕਲ ਨੂੰ ਵੀ ਹਲ ਕਰਨ ਦੇ ਯਤਨ ਕਰੇ ।

**मास्टर दौलत राम** (कैथल) : स्पीकर साहिब, मैं इस Demand पर जोकि multipurpose Schools के बारे में है और इस में और 3, 4 बातें लिखी हैं मैं कुछ अर्ज़ करना चाहता हूं । मैं ने देखा है कि जितने भी स्कूल लिए गए हैं वे प्राइवेट स्कूल लिए हैं । अगर जनाब मैं गलती नहीं करता तो मैं तो यह समझता हूं कि जितनी इन multi-purpose schools की ज़रूरत दिहात के अन्दर है, जितनी कि इनकी दिहाती लोगों को ज़रूरत है उतनी शहरी लोगों को नहीं है । इस demand के अन्दर जो इन schools का जो कार्यक्रम बतलाया गया है वह ठीक है । मगर मैं समझता हूं कि दिहात के अन्दर Commerce वगैरा छोड़ कर बाकी मज़ामीन के लिहाज़ से ज़्यादा से ज़्यादा multi-purpose schools जारी करने की ज़रूरत है । इसके लिए दो बड़ी वजूहात हैं । पहली तो यह है कि अगर हम रोज़गार के लिहाज़ से दिहातों और शहरों का मुकाबला करें तो हम महसूस करते हैं कि दिहात इस लिहाज़ से पीछे हैं । दिहाती लोगों को वह सहूलतें नहीं हैं जोकि शहरों में रहने वालों को हैं । शहरी लोगों को तो किसी न किसी तरह और कहीं न कहीं रोज़गार मिल रहा है, क्योंकि उनके resources वसीह हैं मगर

दिहात में रहने वालों को यह सहूलतें नहीं हैं और न ही उनकी कोई recommendation होती है। दिहात ही ऐसी जगह है जहां कि हम ने रोजगार मुहय्या करना है और करने की ज़रूरत है। इस रोजगार को मुहय्या करने के लिए Government को सब साधन इस्तेमाल में लाने चाहिएं जिन में से कि एक यह है। दूसरी बात यह है कि दिहात बहुत पिछड़े हुए हैं, वहां के लोग बहुत पिछड़े हुए हैं और तालीम बहुत कम है। इसलिए इस किस्म की नई तालीम का वहां जाना ज़रूरी है। शहर में तो पहले भी इस किस्म की सहूलतें मिल जाती हैं मगर दिहात में ऐसा कोई इन्तज़ाम नहीं है। अगर आप चाहते हैं कि दिहाती भी रौशन दिमाग हों, लायक हों बड़े २ Scientist हों तो वहां की तरफ पहले ज़्यादा ध्यान दें और इनको शहरों से पीछे न रखें। इसलिए वहां ज़्यादा से ज़्यादा स्कूल खोलने की ज़रूरत है।

इसके साथ ही मैं यह भी कह देना चाहता हूं कि यह जो multi-purpose schools अब खोले जा रहे हैं बहुत देर पहले खोल देने चाहिएं थे। जब से हमारी मौजूदा सरकार, मेरे कहने का मतलब है हमारी यह Assembly, वजूद में आई है उसी समय ऐसा कदम लिया जाना चाहिए था। मैं समझता हूं कि हमारी सरकार ने यह कदम चार साल बाद उठाया है। यह काम जो आज कर रही है चार साल पहले ही कर देना चाहिए था। मगर अब इस कमी को पूरा करने के लिए हमारे महकमे को बड़ी होशियारी, जानफशानी और काबलियत के साथ कम से कम समय के अन्दर इन स्कूलों की तरफ़ जो अब खोले जा रहे हैं, ध्यान देना चाहिए ताकि हम आगे बढ़ सकें। दूसरी बात यह है कि तालीम की quality को बढ़ाना चाहिए। इन सकूलों के अन्दर education की quality को बेहतर बनाना चाहिए। इस quality को बेहतर बनाने के लिए मैं दो बातें अर्ज़ करना चाहता हूं। पहली बात यह है कि यह जो स्कूल वजूद में आए हैं उन में जितने अच्छे से अच्छे highly qualified teachers हैं वे भेजे जाएं ताकि वे तालीम का standard ऊंचा करें। इसके माने यह नहीं हैं कि हम पिछली तालीम को खराब कर के ignore कर के इसकी तरफ रजूह करें मगर मैं चाहता हूं कि यह जो नया तजरुबा हम शुरू करने वाले हैं अगर हम इसे कामयाब बनाना चाहते हैं तो अच्छे और qualified teachers ही वहां भेजे जाएं और अगर मुमकिन हो सके तो उन teachers साहिबान के लिए, जिस तरह कि आप ने पहले किया है और qualifications के लिहाज़ से high और low grade दिए हैं, उसी तरह मैं समझता हूं कि इन teachers को भी enhanced grade दिए जाएं। मैं समझता हूं कि जब तक एक टीचर इक्तसादी मसलों से मुबर्रा नहीं है, उसकी माली हालत ठीक नहीं है तो कैसे अच्छा काम कर सकता है। जब एक टीचर का पेट भर रहा है, उसकी family को खाने को रोटी और पहनने को कपड़ा मिलता है तो वह बहुत कुछ कर सकता है जैसा कि आज मगरबी ममालिक में टीचर कर रहे हैं और teachers का वहां standard of living भी काफी ऊंचा है। उसी तरह यहां भी होना चाहिए। इसलिए

[मास्टर दौलत राम]

में अरज़ करता हूं कि अच्छे से अच्छे टीचर्ज़ को ज़्यादा तनखाह दे कर . खाह उनके ग्रेडों में qualifications के लिहाज़ से फर्क डाल कर इन स्कूलों में भेजा जाए ।

दूसरी बात मैं inspecting staff के बारे में कहना चाहता हूं । चूंकि यह स्कूल नई किस्म के होंगे, इसलिए इन के लिए inspecting staff भी खास होना चाहिए । पहला जो staff है वह मेरा ख्याल है कि वह इस नई तालीम के मुताबिक trained नहीं है । उन लोगों को हम चाहते हैं कि वे अपनी तालीम का मियार बढ़ाएं । यह तो हो नहीं सकता कि वह सब training के लिए जाएं मगर मैं यह ज़रूर कहूंगा कि इस inspecting staff के लिए इन मज़ामीन के लिये Refresher Course होना चाहिए और इस का इन्तज़ाम किया जाना चाहिए चाहे हमें इसके लिए और भी खर्च करना पड़े । Inspecting staff के लिये जैसे कि **A.D.I., D.I.** वगैरा हैं या जिन्हें महकमा समझे उनको refresher course के ज़रिए इस नए तालीमी ढांचे के बारे training का ज़रूर इन्तज़ाम कर दिया जाए ।

तीसरी बात मैं यह अरज़ कर देना चाहता हूं कि यह Multi-purpose Schools तभी कामयाबी से चल सकते हैं अगर उन में काम करने वाले छोटी तन्खाह पाने वालों का भी ख्याल रखा जाए । जो छोटे २ teachers हैं उनकी हालत बहुत खराब है । मसलन J.V. teachers की हालत बुरी है । फिर S.V. teachers को देखिए, oriental classes वालों को देखिए और बिचारे P.T.Is को देखिए, कितनी बुरी हालत में हैं । मैं नहीं समझता कि जिसकी तन्खाह 50 और 25 रुपए से शुरू होती है वह कैसे अच्छा काम कर सकता है जबकि उसे और उसके बाल बच्चों को दो समय पेट भर कर रोटी भी नहीं मिलती है । इसलिए मैं अर्ज़ करना चाहता हूं कि जो टीचर्ज़ छोटी २ classes को पढ़ाने के लिए और इन में काम करने के लिये भेजे जाएं उनकी तरफ इस बारे में ख्याल किया जाए । अगर ऐसा न हुआ तो यह तजरुबा जो हम कर रहे हैं, अधूरा ही रहेगा और मुमकिन है कि यह नाकामियाब ही हो । यहां improvement in teaching के बारे में भी कहा गया है । मैं देखता हूं कि Government Schools और उसके बाद चंद District Board स्कूलों के सिवा बाकी हमारे private schools में तालीमी हालत निहायत खस्ता है । इसकी वजह हम तो यह महसूस करते हैं कि वहां के teachers बिल्कुल बेबस हैं । मुझे खुद ज़ाती तजरुबा है और मैं ने वहां देखा है कि managements इस तरह की बनी हुई हैं कि जिस वक्त उनकी मर्ज़ी होती है teachers को रख लेती हैं और जब चाहती हैं निकाल देती हैं । सब से बड़ी बात तो यह है कि उनकी service में गैर महफूज़ियत है और insecurity है । उनको यह डर लगा रहता है कि आज निकाल दें या कल निकाल देंगे और यह efficiency के impair होने की बड़ी वजह है । यह बिद्दत हमारे सूबे में बहुत है । मैं चाहता हूं कि यह जल्दी से जल्दी खत्म हो ।

इसके इलावा यहां libraries और science के मुतल्लिक भी जिकर किया गया है। Libraries के बारे में मैं यह कहना चाहता हूं कि जो दिहातों को दी जाएं उनकी बाकायदा checking हुआ करे। वहां जो librarians भेजे जाएं वे ऐसे वैसे न हों बल्कि properly qualified हों। गांव में जो भी libraries दी जाएं उनमें यह जबरी कर दिया जाए कि उनमें पूरे qualified आदमी रखे जाएं। अगर ऐसा काम न किया गया और अगर qualified और wholetime workers न रखे गए तो जो हजारों रुपया हम खर्च कर रहे हैं वे राएगां जाएगा। फिर जनाब science का जो सामान स्कूलों में लिया जाता है मुझे पता है कि जितना सामान होना चाहिए उतना नहीं होता है। अगर गौर से जांच पड़ताल की जाए तो मालूम होगा कि funds इस सामान पर खर्च ही नहीं किए जाते हैं और लड़के suffer करते हैं। इसलिए इस के बारे में Director साहिब और महकमे को पूरी तवज्जुह करनी चाहिए कि स्कूलों में पूरा पूरा सामान हो।

**ਸਰਦਾਰ ਸਰੂਪ ਸਿੰਘ** (ਅਮ੍ਰਿਤਸਰ ਸ਼ਹਿਰ ਪੂਰਬ) : ਸਪੀਕਰ ਸਾਹਿਬ, ਇਹ ਜਿਹੜੀ ਸਕੀਮ ਸਾਡੇ ਸਾਹਮਣੇ ਆਈ ਹੈ ਅਤੇ ਜਿਸ ਉਤੇ ਬਹਿਸ ਹੋ ਰਹੀ ਹੈ ਇਕ ਬੜੀ ਜ਼ਰੂਰੀ ਚੀਜ਼ ਹੈ। ਪਰ ਮੈਂ ਵੇਖਦਾ ਹਾਂ ਕਿ ਇਹ ਜਿਹੜਾ fund ਹੈ ਇਹ ਇਕ Special Development Fund ਦੇ ਵਿਚ transfer ਹੋ ਰਿਹਾ ਹੈ ਅਤੇ ਖਰਚ ਨਹੀਂ ਹੋ ਰਿਹਾ। ਮੈਂ ਸਮਝਦਾ ਹਾਂ ਕਿ ਇਸ ਉਤੇ ਵਿਚਾਰ ਕਰਨਾ ਜ਼ਰੂਰੀ ਹੈ ਅਤੇ ਮੈਂ ਇਸ ਸਿਲਸਿਲੇ ਦੇ ਵਿਚ ਇਕ ਤਰਮੀਮ ਵੀ suggest ਕਰਨਾ ਚਾਹੁੰਦਾ ਹਾਂ। ਇਸ Demand ਦੇ ਵਿਚ ਇਕ item ਇਹ ਹੈ ਕਿ 100 ਸਕੂਲਾਂ ਨੂੰ 15 ਹਜ਼ਾਰ ਰੁਪਇਆ ਫੀ ਸਕੂਲ ਇਮਦਾਦ ਦੇਣੀ ਹੈ। ਮੇਰੀ ਰਾਏ ਇਹ ਹੈ ਕਿ ਇਸ ਤਰ੍ਹਾਂ ਕਰਨ ਦੇ ਨਾਲ ਮੈਂ ਸਮਝਦਾ ਹਾਂ ਕਿ ਜੋ ਸਕੂਲ ਅਗੇ ਵਧੇ ਹੋਏ ਹਨ ਅਤੇ ਜਿਨ੍ਹਾਂ ਦੀ ਹਾਲਤ ਪਹਿਲਾਂ ਹੀ ਚੰਗੀ ਹੈ ਉਨ੍ਹਾਂ ਦੀ ਤਾਂ ਹੋਰ ਚੰਗੀ ਹੋ ਜਾਵੇਗੀ ਪਰ ਜਿਹੜੇ ਪਿਛੜੇ ਹੋਏ ਹਨ ਅਤੇ ਜਿਨ੍ਹਾਂ ਦੇ finances meagre ਹਨ ਉਨ੍ਹਾਂ ਦੀ ਕੁਝ ਮਦਦ ਨਹੀਂ ਹੋ ਸਕੇਗੀ। ਜਿਹੜੇ ਸਕੂਲ ਲੋੜਮੰਦ ਹਨ ਉਹ ਇਸੇ ਤਰ੍ਹਾਂ ਰਹਿ ਜਾਣਗੇ। ਮੈਂ ਚਾਹੁੰਦਾ ਹਾਂ ਕਿ ਇਸ ਦਾ ਕੁਝ ਇੰਤਜ਼ਾਮ ਕੀਤਾ ਜਾਵੇ। ਜੇਕਰ Government of India ਦੀ ਮਨਜ਼ੂਰੀ ਦੀ ਲੋੜ ਹੋਵੇ ਤਾਂ ਉਸਨੂੰ move ਕੀਤਾ ਜਾਵੇ ਕਿ 15 ਹਜ਼ਾਰ ਰੁਪਇਆ ਫੀ ਸਕੂਲ ਦੇਣ ਦੀ ਬਜਾਏ 5 ਹਜ਼ਾਰ ਫੀ ਸਕੂਲ ਦਿਤਾ ਜਾਵੇ। ਇਸ ਤਰ੍ਹਾਂ ਕਰਨ ਦੇ ਨਾਲ ਇਹ 100 ਸਕੂਲ ਦੀ ਬਜਾਏ 300 ਸਕੂਲਾਂ ਦੇ ਵਿਚ ਵੰਡੀ ਜਾ ਸਕੇਗੀ ਅਤੇ ਹੋਰ ਵਧ ਫਾਇਦਾ ਹੋਵੇਗਾ। ਸਾਡੇ ਸੂਬੇ ਦੇ ਵਿਚ ਸਕੂਲਾਂ ਦੀ ਹਾਲਤ ਬਹੁਤ ਮੰਦੀ ਹੈ ਇਸ ਲਈ ਮੈਂ ਚਾਹੁੰਦਾ ਹਾਂ ਕਿ ਮਿਕਦਾਰ ਬੇਸ਼ਕ ਘਟ ਹੀ ਹੋ ਜਾਏ ਪਰ ਇਹ ਵਧ ਤੋਂ ਵਧ ਸਕੂਲਾਂ ਦੇ ਵਿਚ ਵੰਡੀ ਜਾ ਸਕੇ। ਇਸ ਲਈ ਮੈਂ ਕਹਿਣਾ ਚਾਹੁੰਦਾ ਹਾਂ ਕਿ ਤੁਸੀਂ 15 ਹਜ਼ਾਰ ਦੀ figure ਨੂੰ ਘਟਾ ਕੇ 5 ਹਜ਼ਾਰ ਫੀ ਸਕੂਲ ਕਰ ਦਿਉ।

Multi-purpose ਸਕੂਲਾਂ ਦਾ ਵੀ ਇਥੇ ਜ਼ਿਕਰ ਹੈ। ਇਨ੍ਹੀ ਦੀ ਤਾਦਾਦ ਤਾਂ ਘਟ ਹੈ ਪਰ ਇਸ ਉਤੇ ਅਸੀਂ ਏਤਰਾਜ਼ ਨਹੀਂ ਕਰਦੇ ਕਿਉਂਕਿ ਅਜਾਂ ਇਹ ਹੋਰ ਖੁਲ੍ਹ ਨਹੀਂ ਸਕਦੇ।

[ਸਰਦਾਰ ਸਰੂਪ ਸਿੰਘ]
ਪਰ ਮੈਂ ਇਹ ਜ਼ਰੂਰ ਕਹਾਂਗਾਂ ਕਿ 15 ਹਜ਼ਾਰ ਰੁਪਈਆ ਫ਼ੀ ਸਕੂਲ ਵਧ ਹੈ ਇਸ ਲਈ ਤੁਸੀਂ ਇਸ amount ਨੂੰ ਘਟਾ ਕੇ 5 ਹਜ਼ਾਰ ਫ਼ੀ ਸਕੂਲ ਕਰ ਦਿਓ । ਇਸ ਤਰ੍ਹਾਂ ਕਰਨ ਦੇ ਨਾਲ ਇਹ grant 100 ਸਕੂਲਾਂ ਦੀ ਬਜਾਏ 300 ਸਕੂਲਾਂ ਵਿਚ ਵੰਡੀ ਜਾ ਸਕੇਗੀ ।

ਇਨ੍ਹਾਂ ਸਕੂਲਾਂ ਵਿਚੋਂ ਜਿਹੜੇ uprooted ਹਨ ਉਨ੍ਹਾਂ ਵਾਸਤੇ ਇਕ ਖਾਸ ਹਿੱਸਾ ਮੁਕੱਰਰ ਕੀਤਾ ਜਾਣਾ ਚਾਹੀਦਾ ਹੈ । ਉਨ੍ਹਾਂ ਕੋਲ ਨਾ ਤੇ ਲਾਈਬ੍ਰੇਰੀਆਂ ਹਨ ਤੇ ਨਾ ਕੋਈ apparatus ਤੇ ਇਸ ਦੇ ਅਲਾਵਾ ਉਨ੍ਹਾਂ ਦੇ funds ਪਾਕਿਸਤਾਨ ਵਿਚ ਰੁਕ ਜਾਣ ਦੇ ਕਾਰਣ ਉਨ੍ਹਾਂ ਵਾਸਤੇ ਜ਼ਰੂਰੀ ਹੈ ਕਿ ਕੁਝ ਹਿੱਸਾ ਨਿਸ਼ਚਿਤ ਕੀਤਾ ਜਾਏ । ਉਨ੍ਹਾਂ ਨੂੰ ਇਸ ਤੋਂ ਵਾਂਜੇ ਰਖਣ ਨਾਲ ਉਨ੍ਹਾਂ ਨਾਲ ਬੜੀ ਬੇਇਨਸਾਫ਼ੀ ਹੋਵੇਗੀ ।

**ਸਰਦਾਰ ਦਰਸ਼ਨ ਸਿੰਘ** (ਤਰਨ ਤਾਰਨ) : ਪ੍ਰਧਾਨ ਜੀ, Education ਦੀ ਮਦ ਹੇਠ ਜਿਹੜੀ demand multi-purpose schools ਲਈ ਕੀਤੀ ਗਈ ਹੈ ਉਹ ਬੜੀ ਚੰਗੀ ਹੈ ਤੇ ਉਸ ਦੀ ਤਾਈਦ ਕਰਨ ਲਈ ਮੈਂ ਖੜਾ ਹੋਇਆ ਹਾਂ । ਇਸ ਤੋਂ ਪਹਿਲਾਂ ਸਕੂਲਾਂ ਵਿਚ ਕੇਵਲ ਲਿਖਣਾ ਪੜ੍ਹਨਾ ਹੀ ਸਿਖਾਇਆ ਜਾਂਦਾ ਸੀ ਹੁਣ ਇਨ੍ਹਾਂ ਸਕੂਲਾਂ ਵਿਚ ਕਈ ਕਿਸਮ ਦੀ ਸ਼ਿਕਸ਼ਾ ਦਿਤੀ ਜਾਂਦੀ ਹੈ ਤੇ ਸਰਕਾਰ ਇਸ ਸ਼ਿਕਸ਼ਾ ਦਾ ਪ੍ਰਬੰਧ ਚੰਗੇ ਤਰੀਕੇ ਨਾਲ ਕਰਨਾ ਚਾਹੁੰਦੀ ਹੈ । ਇਸ ਸੰਬੰਧ ਵਿਚ ਕਿਹਾ ਗਿਆ ਹੈ ਕਿ 66 ਫ਼ੀ ਸਦੀ ਹਿੱਸਾ ਸੈਂਟ੍ਰਲ ਗਵਰਨਮੈਂਟ ਦਏਗੀ । ਇਸ ਦਾ ਮਤਲਬ ਇਹ ਹੋਇਆ ਕਿ 33 ਫ਼ੀ ਸਦੀ ਹਿੱਸਾ ਸਕੂਲ ਦੇਣਗੇ । ਇਸ ਦਾ ਨਤੀਜਾ ਇਹ ਹੋਵੇਗਾ ਕਿ ਜਿਹੜੇ ਸਕੂਲ 33 ਫ਼ੀ ਸਦੀ ਨਹੀਂ ਦੇ ਸਕਦੇ ਉਹ ਇਸ ਗ੍ਰਾਂਟ ਤੋਂ ਫ਼ਾਇਦਾ ਨਹੀਂ ਉਠਾ ਸਕਣਗੇ । ਅਸੀਂ ਵੇਖ ਰਹੇ ਹਾਂ ਕਿ ਸਕੂਲਾਂ ਦੀ ਮਾਲੀ ਹਾਲਤ ਬਹੁਤ ਕਮਜ਼ੋਰ ਹੈ ਇਸ ਲਈ ਉਨ੍ਹਾਂ ਨੂੰ ਇਸ ਤੋਂ ਵਾਂਜੇ ਨਹੀਂ ਰਖਣਾ ਚਾਹੀਦਾ । ਇਹ ਨਹੀਂ ਹੋਣਾ ਚਾਹੀਦਾ ਕਿ ਜਿਹੜੇ ਸਕੂਲ 33 ਫ਼ੀ ਸਦੀ ਹਿੱਸਾ ਦੇਣ ਉਨ੍ਹਾਂ ਨੂੰ ਸਿਰਫ਼ ਗ੍ਰਾਂਟ ਦਿਤੀ ਜਾਏ ਬਲਕਿ ਉਹ ਸਾਰੇ ਸਕੂਲ ਜਿਹੜੇ ਚੰਗੀ ਤਰ੍ਹਾਂ ਚਲ ਰਹੇ ਹਨ ਉਨ੍ਹਾਂ ਨੂੰ ਵੀ ਇਹ ਗ੍ਰਾਂਟ ਦਿਤੀ ਜਾਣੀ ਚਾਹੀਦੀ ਹੈ । ਸਪੀਕਰ ਸਾਹਿਬ, ਥੋੜੇ ਦਿਨ ਹੋਏ ਜਾਲੰਧਰ ਵਿਚ teachers ਦੀ conference ਹੋਈ ਸੀ । ਉਨ੍ਹਾਂ ਨੇ ਸਰਕਾਰ ਤੋਂ ਮੰਗ ਕੀਤੀ ਸੀ ਕਿ ਜਿਥੇ ਸਰਕਾਰ ਪਹਿਲਾਂ 66 ਫ਼ੀ ਸਦੀ ਹਿੱਸਾ ਦਿੰਦੀ ਹੈ ਉਸ ਦੀ ਬਜਾਏ ਉਹ 90 ਫ਼ੀ ਸਦੀ ਹਿੱਸਾ ਦੇਣ ਤੇ ਬਾਕੀ ਦਾ ਹਿੱਸਾ ਸਕੂਲ ਖੁਦ ਪਾਉਣ । ਇਸ ਤਰ੍ਹਾਂ ਸਕੂਲ ਚੰਗੀ ਤਰ੍ਹਾਂ ਚਲ ਸਕਣਗੇ । ਸਕੂਲਾਂ ਨੂੰ ਰੁਪਿਆ ਲਾਇਬ੍ਰੇਰੀ ਤੇ ਲਬਾਰੇਟਰੀ ਲਈ ਲੋੜ ਹੁੰਦਾ ਹੈ । ਇਸ ਦੇ ਅਲਾਵਾ teachers ਵੀ ਅਵਾਜ਼ ਉਠਾਂਦੇ ਹਨ ਕਿ ਉਨ੍ਹਾਂ ਦੀਆਂ ਤਨਖ਼ਾਹਾਂ ਵਧਣੀਆਂ ਚਾਹੀਦੀਆਂ ਹਨ । ਇਸ ਰੁਪਏ ਵਿਚੋਂ 50 ਫ਼ੀ ਸਦੀ ਉਨ੍ਹਾਂ ਦੀਆਂ ਤਨਖਾਹਾਂ ਵਧਾਉਣ ਲਈ ਇਸਤੇਮਾਲ ਕੀਤਾ ਜਾਣਾ ਚਾਹੀਦਾ ਹੈ ਤਾਂ ਜੋ ਉਹ ਆਪਣੇ ਬਾਲ ਬਚਿਆਂ ਨੂੰ ਚੰਗੀ ਤਰ੍ਹਾਂ ਤਾਲੀਮ ਦੇ ਸਕਣ ।

**मौलवी अब्दुल ग़नी डार** (नूह) : स्पीकर साहिब, मैं खुश हूं कि हमारी सरकार की रवश और उसका रुख कुछ बेहतरी की तरफ हो रहा है। Multi-purpose

schools जो बनाये जा रहे हैं उन में कैसा ही अच्छा हो कि ऐसी जगहों का इन्तखाब किया जाये जो बहुत ही पसमांदा अलाका से ताल्लुक रखती हैं। मेरे हलके में Prem Meo High School है जिस की बिल्डिग इतनी वसीह है जिस में Industrial College, Engineering College, Medical College या Multi-purpose School कोई भी बन सकता है। लेकिन हमारी सरकार की ऐनक कुछ ऐसी है जिस का एक शीशा तो साफ है और एक में खराबी है। वह इस ढंग से चलती है और इस गर्ज़ से खास खास इलाकों में काम करती है ताकि आयंदा अलैक्शन में किसी मिनिस्टर की सीट महफूज़ हो जाये। स्पीकर साहिब, मैं जानता हूं कि हमारे नये शिक्षा मन्त्री बहुत नेक आदमी हैं और मुझे उम्मीद है कि वह इस तरफ ज़रूर ध्यान देंगे।

दूसरी बात जो मैं अर्ज़ करना चाहता हूं वह है प्राईवेट कालेजों में अंधेरगर्दी। मेरे मोहतरिम दोस्त प्रिंसिपल हरभजन सिंह ने अपनी तकरीर में प्राईवेट कालेजों का ज़िक्र किया है। मैं मानता हूं कि बाज़ प्राईवेट कालेज अच्छे हैं और अपना काम अच्छी तरह से सरअंजाम दे रहे हैं लेकिन कई कालेज अपना नज़ाम इस तरीके से चला रहे हैं कि वहां प्रोफैसरों को बिला नोटिस दिये बरतर्फ किया जाता है। दर असल इस की वजह यह है कि उन्हें ग्रांट सरकार की तरफ से कम मिलती है। स्पीकर साहिब, तालीम के सिलसिले में जो खिदमात इन कालेजों ने सरअंजाम दी हैं उन से इनकार नहीं किया जा सकता। मगर मैं तो ग्रांटों का ज़िक्र करता हूं जिस का ज़िक्र मेरे मोहतरिम दोस्त प्रिंसिपल हरभजन सिंह जी ने अपनी तकरीर में किया है। स्पीकर साहिब, रौशनी के मीनार से ही रौशनी ली जाती है। देहातियों ने मिल कर करोड़ों रुपये इक्ट्ठे कर के स्कूलों की बिल्डिगज़ बनवाईं लेकिन अभी तक वहां हमारी सरकार benches और teachers नहीं भेज सकी। मैं अर्ज़ करना चाहता हूं कि सरकार ने जो late कदम उठाया है उस का फायदा सब को पहुंचना चाहिये। हमारे वज़ीरे तालीम बाजवा साहिब अगर इस बात का credit लेना चाहते हैं तो वह बेशक लें।

**अध्यक्ष महोदय** : आप की बात बन नहीं रही। (The hon. Member is not speaking to the point.)

**मौलवी अब्दुल गनी डार** : जनाबे आली, मैं मिनिस्टर साहिब की तवज्जुह अपने हलका नूह की तरफ दिलाता हूं वरना यह जाट और खाट और तेली और कोहलू वाली बात होगी। अगर वह यह इशारा समझ लें तो उन के लिये बहुत काफी है।

**श्री बाबू दयाल** (सोहना) : स्पीकर साहिब, मेरी गुज़ारिश यह है कि जिस ढंग से इस demand का हिसाब किताब दिया गया है वह मेरी समझ में नहीं आता। पहले तो गवर्नमेंट ने यह मांग की है कि 98,07,340 रुपये की मन्जूरी दी जाये, फिर उन्होंने बताया है कि 20,16,550 रुपये की पहली grant में से saving हो जायेगी जिस का मतलब यह हुआ कि उन्होंने 77,90,790 रुपये की net

[श्री बाबू दयाल]

demand पेश की है। यहां जो figures दी हैं उन figures से अव्वल तो यह पता नहीं लगता कि यह इस रकम की distribution किस तरह से होगी और हाऊस उस के मुताल्लिक किस तरह से अन्दाजा लगाए। मैं गवर्नमेंट से कहूंगा कि वह देख भाल कर काम किया करे क्योंकि हमें यह पता नहीं कि कौन कौन से यह high schools होंगे जिन्हें multi-purpose type में तबदील किया जायेगा। जब तक हमें इस बात का इल्म न हो तो हम इस पर कैसे अपनी राये दे सकते हैं। उन्होंने बताया है conversion of high schools into multi-purpose type by introducing 80 courses इस के मुताल्लिक यहां कोई details नहीं दी गईं।

**अध्यक्ष महोदय** : "80 courses" के आगे एक छोटा सा लफ्ज़ है "viz." उस को भी देख लें। उस के बाद यूं तफसील दी गई है कि 20 Science, 20 Technical, 12 Commerce, 12 Agriculture, 8 Home Science and 8 Fine Arts Courses होंगे।

[After the word "80 Courses" there is a small word "viz." which the hon. Member may see. After that the detail has been given that it would include 20 Science, 20 Technical, 12 Commerce, 12 Agriculture, 8 Home Science and 8 Fine Arts Courses.]

**श्री बाबू दयाल** : अब मैं गुज़ारिश करूंगा कि उन्होंने नीचे estimate बनाया है कि financial assistance to 20 other high schools to improve the existing facilities for the teaching of Science at Rs. 50,000 per school.

इस का मतलब यह हुआ कि यह खर्च 15,00,000 के करीब होगा। अब तीसरी item को देखिए। 40 multi-purpose schools की libraries के लिये जिन में 5,000 रुपये फी स्कूल के हिसाब से दिये जायेंगे तो इस को समझ लीजिए हो जायेगा 2,00,000। इस लिए मैं समझ नहीं सका कि 98,07,340 रुपये की किस तरह से calculation की गई है। इस हाऊस के 126 मैम्बरों में से कोई भी बता दे कि यह रकम किस तरह से calculate की गई है।

**Mr. Speaker :** On the recommendation made by the Secondary Education Commission.

**श्री बाबू दयाल** : स्पीकर साहिब, मैं अर्ज़ करता हूं कि इस में लिखा है कि Government of India 2 हिस्से यानी 64,72,845 रुपये contribute करेगी और $\frac{1}{3}$ हिस्सा जो है वह private schools की management देगी जिन को कि इस स्कीम से सहायता मिलनी है। इस तरह से प्राइवेट स्कूल 32 लाख रुपये के करीब देंगे। यह Multi-purpose Scheme के लिये गवर्नमेंट grants दे रही है। मेरी गुज़ारिश यह है कि अव्वल तो इन्होंने

हिसाब किताब ही गलत किया है और दूसरे इन्होंने यह नहीं बताया कि multi-purpose कौन कौन सी जगह ऐसे स्कूल बनाये जायेंगे और हरियाने में कितनी जगह होंगे। प्रतीत ऐसा होता है कि हरियाने के लिये तो बहुत कम खर्च किया जावेगा क्योंकि सरकार ने कोई तफसील जान बूझ कर नहीं दी क्योंकि सब पैसे जालन्धर डिवीज़न पर ही खर्च किये जायेंगे। मैं पूछता हूं कि इन के पास इस खर्च की क्या justification है ? स्पीकर साहिब, यह लोग कहते कुछ हैं और करते कुछ हैं क्योंकि हिसाब सरकार ने केवल 61,86,845 का दिया है और मांग की है 77,90,790 जो net demand है।

**अध्यक्ष महोदय** : पैंतालीस मिनट बाकी रह गए हैं और अभी 5 demands discuss करनी हैं। (Forty-five minutes are left and yet five demands are to be discussed.)

**श्री बाबू दयाल** : ऐसी गवर्नमेंट की हिमायत नहीं करनी चाहिये जोकि हिसाब किताब गलत दे और रुपया राज्य की नीति (policy of the State) के खिलाफ खर्च करे। गवर्नमेंट की पालिसी तो यह है कि जो इलाके राज्य के पसमान्दा हैं उन पर रुपया खर्च किया जाए। लेकिन ये रुपया वहां खर्च करते हैं जहां ज़रूरत न हो। जालन्धर डिवीज़न पहले ही मालदार है और उस की पोज़ीशन अच्छी है लेकिन हमारी हुकूमत उस पर रुपया खर्च किये जा रही है। इसलिए मुझे इस बात में सख्त इख्तलाफ है। जब तक इस का तफ़सील के साथ पूरी सूची का चिट्ठा पेश न करें और पूरा हिसाब किताब पेश न करें इस डीमांड पर गवर्नमेंट को एक पैसा भी मंज़ूर करके नहीं देना चाहिए। अगर मेरी बात हाऊस माने तो इस मांग को पास नहीं करना चाहिये।

**प्रोफैसर मोता सिंह आनन्दपुरी** (आदमपुर) : स्पीकर साहिब, यह item बड़ी अहम है। Education के मुतल्लिक हमें बड़ी शिकायात थीं। लेकिन गवर्नमेंट ने उन शिकायात के दूर करने के लिए एक अच्छी स्कीम हमारे आगे पेश कर दी है। उस पर मैं गवर्नमेंट को congratulate करता हूं क्योंकि Multi-purpose Scheme हर एक ज़िला में जारी हो रही है—industrial हिस्सों में भी और दूसरों में भी—हर काम में। लेकिन education के अन्दर इसका जारी करना सचमुच हमारी स्टेट के लोगों पर एक अहसान करना है। Multi-purpose को शुरू करने के लिए इतना रुपया हमारे पास नहीं है। 98 लाख के करीब जो रुपया रखा गया है बहुत थोड़ा है क्योंकि अभी बहुत थोड़े स्कूल इस से फायदा उठा सकेंगे। सारे 80 courses रखे गए हैं जिन में 20 साइंस के, 20 Technical के, 12 Commerce के, 12 Agriculture के, 8 Home Science के और 8 Fine Arts के रखे गए हैं। यह जो 80 courses रखे गए हैं यह सचमुच बड़ी अच्छी चीज़ की गई है लेकिन एक चीज़ जिस के मुतल्लिक सब मैम्बर साहिबान ने शिकायत की है वह यह है कि स्कूलों की selection अन्धेरे में हुई है। कुछ नहीं कहा जा सकता कि वह selection किन स्कूलों की की है, देहाती स्कूलों की की है, कस्बाती स्कूलों की हुई है,

5 p.m.

[प्रोफैसर मोता सिंह ग्रानन्दपुरी]

जो ज़्यादा deserve करते हैं उनकी हुई है या कि ऐसे स्कूल रह गए है और दूसरों की selection कर ली गई है। इस के सम्बन्ध में मैं ग्राप की विसातत से एक तजवीज़ हाऊस के सामने रखना चाहता हूं। Schools की selection के लिये एक Board बनाया जाए। ऐसा बोर्ड जिस को कि सब ज़िलों या Divisions के स्कूलों के मुतल्लिक पूरा इल्म हो, कि किस स्कूल की हालत क्या है, record क्या है, उसकी हिस्ट्री क्या है और उस के finances क्या हैं। उसी तरह जिस तरह कि Principal Harbhajan Singh जी ने कहा कि वह एक ideal स्कूल है हमारे इलाके के अन्दर। University की परीक्षा में first वहां का student आया, 2nd वहां का ग्राया, 3rd वहां का ग्राया, 4th D. A. V. स्कूल, लाहौर, का ग्राया, फिर 5th वहां का और 6th वहां का ग्राया, लेकिन वह स्कूल finances कमज़ोर होने की वजह से पीछे पड़ा हुआ है। ऐसे स्कूल जो दिहातों में काम कर रहे हैं उन को पूरी तरह finance करने की ज़रूरत है। हो सकता है कि महकमा तालीम ने बड़ी नेक नीयत और संजीदगी से इस स्कीम को कामयाब बनाने की कोशिश की हो लेकिन फिर भी उन की मदद के लिये कोई बोर्ड हो तो वह ग्रासानी से काम कर सकेगा। Sixty six per cent के करीब तो Government contribute करेगी और बाकी 33 प्रतिशत के करीब उस management को contribute करना है जिस के स्कूलों को मदद मिलनी है। हमारे देश में तालीमी स्कूलों की हालत और खास कर दिहाती स्कूलों की finance की हालत इतनी मज़बूत नहीं कि वह 1/3 हिस्सा भी contribute कर सकें। इसलिये वह इस मदद से महरूम रह जाएंगे। वहां पर 80 कोर्सिज़ में से 12 Agriculture के कोर्सिज़ ज़रूर कामयाब होने चाहियें। लेकिन वे 1/3 नहीं दे सकेंगे और इसलिये बिल्कुल ही महरूम रह जाएंगे। इस लिये मेरी तजवीज़ है कि दिहाती स्कूलों को ज़रूर ही concession होना चाहिये कि वह 1/3 की बजाए 1/10 हिस्सा ग्रदा करें। मैं इस हक में नहीं हूं कि वह बिल्कुल ही कुछ ग्रदा न करें। ग्रदा ज़रूर करें लेकिन 1/10 हिस्सा करें। ग्रगर कुछ न ग्रदा करेंगे तो झगड़ा हो जाएगा— कोई कहेगा कि हमें इतने रुपये दो और कोई कहेगा कि हमें इतने रुपये दो। इसलिए उन को ग्रगर 1/10 पे करने पड़े तो यह स्कीम शुरू हो जाएगी। यह दो बातें खास कर गवर्नमेंट की तवज्जुह देने के काबल हैं। तीसरी बात जो मेरे साथियों ने कही वह teaching की improvement है। इस के बारे में मेरे काबिल दोस्त मास्टर दौलत राम ने जो कहा वह ठीक था। उस वक्त तक teaching की improvement नहीं हो सकती जब तक कि teachers का status ऊंचा न हो और teachers की anxieties और worries दूर न हों। Teaching को improve करने के लिये ज़रूरी है कि यह जो रकम है बहुत सारे स्कूलों को दी जाती। जैसा कि सरदार सरूप सिंह जी ने कहा है कि बजाए 15,000 के ग्रगर 5,000 रुपया एक एक स्कूल को दिया जाता तो इस से 300 स्कूलों को फायदा पहुंच सकता था। जब तक teachers का status और standard of living ऊंचा नहीं होगा, जब तक उन की worries और anxieties दूर नहीं होंगी वह कैसे काम कर सकते

हैं। इसलिये इस की तरफ ज़्यादा तवज्जुह देने की ज़रूरत है। स्पीकर साहिब, मैं वह बातें नहीं दुहराना चाहता जोकि मेरे साथियों ने कही हैं लेकिन जो चन्द बातें नई थीं वह मैं ने हाऊस के आगे रखी हैं। उम्मीद है कि वज़ीर साहिब इन की तरफ ज़्यादा तवज्जुह देंगे।

**ਲੋਕ ਕਰਮ ਤੇ ਸ਼ਿਕਸ਼ਾ ਮੰਤ੍ਰੀ** (ਸਰਦਾਰ ਗੁਰਬਚਨ ਸਿੰਘ ਬਾਜਵਾ) : ਸਪੀਕਰ ਸਾਹਿਬ, ਇਨ੍ਹਾਂ ਦੋਸਤਾਂ ਦਾ ਜਿਨ੍ਹਾਂ ਨੇ ਤਜਵੀਜ਼ਾਂ ਦਿਤੀਆਂ ਹਨ ਮੈਂ ਸ਼ੁਕਰੀਆ ਅਦਾ ਕਰਦਾ ਹਾਂ। ਕੁਝ ਦੋਸਤਾਂ ਨੇ ਸ਼ਿਕਾਇਤਾਂ ਕੀਤੀਆਂ ਹਨ ਅਤੇ ਉਨ੍ਹਾਂ ਵਿਚੋਂ ਜ਼ਿਆਦਾ ਸ਼ਿਕਾਇਤਾਂ ਬਾਬੂ ਦਿਆਲ ਹੋਰਾਂ ਨੇ ਕੀਤੀਆਂ ਹਨ। ਮਾਲੂਮ ਇਹ ਹੁੰਦਾ ਹੈ ਕਿ ਉਨ੍ਹਾਂ ਨੂੰ ਗਿਲਾ ਇਸ ਗਲ ਦਾ ਹੈ ਕਿ multi-purpose ਸਕੀਮ ਵਿਚ ਉਨ੍ਹਾਂ M.L.A.s ਨੂੰ ਕੁਝ ਪੜ੍ਹਾਉਣ ਜਾਂ ਹਿਸਾਬ ਕਿਤਾਬ ਦਸਣ ਦਾ ਪਰਬੰਧ ਨਹੀਂ ਕੀਤਾ ਗਿਆ ਜਿਹੜੇ ਕਿ ਹਿਸਾਬ ਨੂੰ ਸਮਝ ਨਹੀਂ ਸਕਦੇ। ਜੇਕਰ ਕਿਸੇ primary ਸਕੂਲ ਦੇ teacher ਕੋਲੋਂ ਵੀ ਪੁਛਿਆ ਜਾਏ ਤਾਂ ਉਹ ਦਸ ਦੇਵੇਗਾ ਕਿ ਸਾਰੀਆਂ ਚੀਜ਼ਾਂ ਇਸ ਵਿਚ ਪੂਰੀਆਂ ਹੋ ਜਾਂਦੀਆਂ ਹਨ। ਇਸ ਬਾਰੇ ਮੈਂ ਜ਼ਿਆਦਾ ਕੀ ਦੱਸਾਂ। ਗਲ ਦਰਅਸਲ ਇਹ ਹੈ ਕਿ Central Government ਨੇ ਇਕ Secondary Education Commission ਮੁਕਰਰ ਕੀਤਾ ਸੀ ਇਹ ਵੇਖਣ ਲਈ ਕਿ Secondary Education ਨੂੰ ਨਵੇਂ ਸਿਰੇ ਤੋਂ ਕਿਵੇਂ ਚਲਾਇਆ ਜਾਏ ਤਾਂ ਜੋ ਜ਼ਿਆਦਾ ਤੋਂ ਜ਼ਿਆਦਾ ਲੋਕਾਂ ਦੀਆਂ ਜ਼ਰੂਰਤਾਂ ਪੂਰੀਆਂ ਕੀਤੀਆਂ ਜਾਣ। ਪਹਿਲਾਂ ਜਿਹੜਾ education ਦਾ ਸਿਸਟਮ ਸੀ ਉਹ ਆਮ ਤੌਰ ਤੇ ਕਲਰਕ ਹੀ ਪੈਦਾ ਕਰਨ ਵਿਚ ਸਹਾਇਕ ਹੁੰਦਾ ਸੀ। ਹੁਣ ਇਹ ਸੋਚਿਆ ਗਿਆ ਹੈ ਕਿ ਜਿਹੜੇ ਬੱਚੇ ਦਸਵੀਂ ਤੋਂ ਬਾਦ ਆਪਣੀ ਪੜ੍ਹਾਈ ਛਡ ਦਿੰਦੇ ਹਨ ਉਨ੍ਹਾਂ ਲਈ ਕੋਈ ਅਜਿਹਾ ਸਿਲਸਲਾ ਹੋਵੇ ਕਿ ਜਿਸ ਨਾਲ ਉਹ ਆਪਣੀ life ਵਿਚ ਆਪਣੇ ਪੈਰਾਂ ਤੇ ਖੜੇ ਹੋ ਸਕਣ ਅਤੇ ਕੁਝ ਕਮਾ ਸਕਣ। ਅਜਿਹੇ ਦੂਜੇ ਕੰਮਾਂ ਵਿਚ ਉਨ੍ਹਾਂ ਨੂੰ ਸ਼ਿਕਸ਼ਾ ਦਿੱਤੀ ਜਾਵੇ। ਚੁਨਾਂਚਿ ਇਸ ਨੂੰ ਸੋਚਣ ਲਈ ਇਹ ਕਮਿਸ਼ਨ ਮੁਕੱਰਰ ਹੋਇਆ ਜਿਸਦੀਆਂ ਤਜਵੀਜ਼ਾਂ ਨੂੰ Centre ਅਤੇ State Governments ਨੇ ਮੰਨ ਲਿਆ ਹੈ। ਇਸ ਬਾਰੇ ਚੀਜ਼ਾਂ ਅਤੇ details work out ਕਰਨ ਲਈ Central Advisory Board ਬਣਿਆ, ਸਪੈਸ਼ਲ ਕਮੇਟੀ ਬਣੀ। ਉਨ੍ਹਾਂ ਨੇ ਇਹ ਫੈਸਲਾ ਕੀਤਾ ਕਿ ਫਿਲਹਾਲ Multi-purpose Schools ਖੋਲ੍ਹੇ ਜਾਣ। ਨਾਲ ਹੀ ਇਹ ਕਿਹਾ ਕਿ ਚੂੰਕਿ ਸਾਰਾ ਕੰਮ ਫ਼ੌਰਨ ਤਾਂ ਹੋ ਨਹੀਂ ਸਕਦਾ ਇਸ ਲਈ ਫਿਲਹਾਲ ਦੋ ਸਾਲਾਂ ਵਿਚ 5% ਸ਼ੁਰੂ ਕੀਤੇ ਜਾਣ, ਪਿਛਲਿਆਂ ਨੂੰ ਠੀਕ ਕੀਤਾ ਜਾਵੇ ਅਤੇ ਅਗਲੇ ਪੰਜ ਸਾਲਾਂ ਵਿਚ 10% ਨੂੰ ਹੋਰ ਤਿਆਰ ਕੀਤਾ ਜਾਵੇ। ਚੁਨਾਂਚਿ ਇਸ ਸਕੀਮ ਨੂੰ implement ਕਰਨ ਲਈ Central Government ਨੇ ਇਹ ਫੈਸਲਾ ਕੀਤਾ ਹੈ ਕਿ ਇਸ ਨੂੰ finance ਕਰਨ ਲਈ ਸਹੀ cost ਦਾ 66% ਉਹ ਦੇਣਗੇ ਤੇ ਬਾਕੀ ਦਾ 34% State Governments ਆਪਣੇ ਪਾਸੋਂ ਦੇਣਗੀਆਂ ਜਾਂ ਉਹ ਸਕੂਲ ਜਾਂ ਕਾਲਜ ਦੇਣਗੇ ਜਿਹੜੇ ਇਸ ਸਕੀਮ ਨੂੰ ਜਾਰੀ ਕਰਨਾ ਚਾਹੁੰਦੇ ਹਨ। ਪਹਿਲੇ ਸਾਲ 78 ਲੱਖ ਰੁਪਏ ਦੇ ਕਰੀਬ ਖਰਚ ਦਾ estimate ਹੈ। ਮੇਰੇ ਦੋਸਤ ਕਹਿੰਦੇ ਹਨ ਕਿ ਇਸ ਦੀ distribution ਠੀਕ ਤਰ੍ਹਾਂ ਨਾਲ ਨਹੀਂ ਹੋਈ। ਜਾਲੰਧਰ, ਅੰਬਾਲੇ ਵਿਚ ਘਟ ਜਾਂ ਵਧ ਹੋਈ ਹੈ ਜਾਂ ਗੁੜਗਾਂਵਾਂ ਵਿਚ ਨਹੀਂ ਹੋਈ। ਮੈਂ ਉਨ੍ਹਾਂ ਨੂੰ ਦਸਣਾ ਚਾਹੁੰਦਾ ਹਾਂ ਕਿ ਇਸ ਦੀ distribution ਵਿਚ ਅਸੀਂ ਹਰ ਇਕ ਜ਼ਿਲੇ ਦਾ ਖਿਆਲ ਰਖਿਆ ਹੈ। ਹਰ ਇਕ ਜ਼ਿਲੇ ਨੂੰ ਇਕੋ

[ਲੋਕ ਕਰਮ ਤੇ ਸ਼ਿਕਸ਼ਾ ਮੰਤ੍ਰੀ]
ਜਿਹਾ ਰੁਪਿਆ recommend ਕੀਤਾ ਗਿਆ ਹੈ। ਇਸ ਲਈ ਇਸ ਵਿਚ ਇਹ ਸਵਾਲ ਹੀ ਪੈਦਾ ਨਹੀਂ ਹੁੰਦਾ ਕਿ ਅੰਬਾਲੇ ਨੂੰ ਮਿਲਿਆ ਹੈ, ਜਾਲੰਧਰ ਨੂੰ ਮਿਲਿਆ ਹੈ ਜਾਂ ਗੁੜਗਾਵੇਂ ਨੂੰ ਨਹੀਂ ਮਿਲਿਆ। ਛੇ ਛੇ ਲੱਖ ਰੁਪਿਆ ਹਰ ਜ਼ਿਲੇ ਨੂੰ ਦਿੱਤਾ ਗਿਆ ਹੈ। ਉਨ੍ਹਾਂ ਵਿਚੋਂ selected schools ਨੂੰ ਇਹ grant ਦਿੱਤੀ ਜਾਣੀ ਹੈ। D.P.I. ਅਤੇ D.D.P.I. ਦੀ ਸਲਾਹ ਨਾਲ District Inspectors of Schools ਨੇ ਆਪਣੇ ੨ ਜ਼ਿਲਿਆਂ ਵਿਚ ਸਕੂਲ ਚੁਣੇ ਹਨ। ਜਿਹੜੀ ਗਵਰਨਮੈਂਟ ਆਫ਼ ਇੰਡੀਆ ਕੋਲੋਂ ਮਦਦ ਮਿਲੀ ਹੈ ਉਸ ਦਾ 50% ਗਵਰਨਮੈਂਟ ਆਪਣੇ ਸਕੂਲਾਂ ਤੇ ਖਰਚ ਕਰੇਗੀ ਜਿਸ ਵਿਚ ਉਹ ਆਪਣੀ ਵਲੋਂ 34% ਦਾ share contribute ਕਰੇਗੀ। ਤੇ ਬਾਕੀ ਦਾ 50% ਉਨ੍ਹਾਂ ਸਕੂਲਾਂ ਜਾਂ ਕਾਲਜਾਂ ਨੂੰ ਦਿੱਤਾ ਜਾਵੇਗਾ ਜਿਹੜੇ ਕਿ ਆਪਣੇ ਕੋਲੋਂ 34% ਦਾ share ਪਾ ਸਕਣਗੇ ਅਤੇ ਇਸ ਸ਼ਰਤ ਨੂੰ ਪੂਰਾ ਕਰਨ ਲਈ ਤਿਆਰ ਹੋਣਗੇ।

ਕੁਝ ਦੋਸਤਾਂ ਨੇ ਕਿਹਾ ਹੈ ਕਿ ਬਹੁਤ ਸਾਰੇ ਅਜਿਹੇ ਸਕੂਲ ਵੀ ਹਨ ਜਿਨ੍ਹਾਂ ਵਿਚ ਪੜ੍ਹਾਈ ਤਾਂ ਬੜੀ ਚੰਗੀ ਅਤੇ ਅਛੇ standard ਦੀ ਹੁੰਦੀ ਹੈ ਪਰ ਉਹ finances ਨੂੰ share ਨਾ ਕਰ ਸਕਣ ਦੀ ਹਾਲਤ ਵਿਚ ਇਸ ਮਦਦ ਤੋਂ ਵੰਚਿਤ ਰਹਿ ਜਾਣਗੇ। ਇਹ ਦਰੁਸਤ ਹੈ। ਸੋ ਮੈਂ feel ਤਾਂ ਕਰਦਾ ਹਾਂ ਕਿ ਉਨ੍ਹਾਂ ਨੂੰ cent per cent ਵੀ ਦਿਤਾ ਜਾਣਾ ਚਾਹੀਦਾ ਹੈ ਪਰ ਜਿਥੋਂ ਤੀਕਰ Central ਗਵਰਨਮੈਂਟ ਦਾ ਤਅੱਲੁਕ ਹੈ ਉਨ੍ਹਾਂ ਨੇ ਤੇ 66% ਤੋਂ ਜ਼ਿਆਦਾ ਨਹੀਂ ਦੇਣਾ ਅਤੇ ਸਾਡੇ ਪਾਸ ਇਤਨੇ funds ਨਹੀਂ ਕਿ ਅਸੀਂ ਉਨ੍ਹਾਂ ਦੀ ਮਦਦ ਵੀ ਆਪਣੇ ਪਾਸੋਂ ਕਰ ਸਕੀਏ। ਇਸ ਲਈ ਵਾਜਬ ਇਹੋ ਹੈ ਕਿ ਜੇ ਉਹ ਇਸ ਸਕੀਮ ਤੋਂ ਫਾਇਦਾ ਉਠਾਉਣਾ ਚਾਹੁੰਦੇ ਹਨ ਤਾਂ Centre ਕੋਲੋਂ ਜਿਹੜਾ ਮਿਲਦਾ ਹੈ ਉਹ ਲੈ ਕੇ ਬਾਕੀ ਦਾ 34% ਆਪਣੇ ਕੋਲੋਂ ਪਾ ਕੇ ਇਸ ਸਕੀਮ ਨੂੰ ਚਲਾਉਣ। ਬਹਰ ਹਾਲ ਜਿਹੜੀ ਰਕਮ ਇਸ ਵੇਲੇ ਦੇ ਰਹੇ ਹਾਂ ਉਹ equipment, libraries, laboratories ਵਗੈਰਾ ਵਾਸਤੇ ਹੈ। ਇਸ ਮਕਸਦ ਲਈ ਇਸ Supplementary Budget ਵਿਚ 98 ਲੱਖ ਦੀ ਮੰਗ ਰੱਖੀ ਹੈ ਉਸ ਵਿਚੋਂ 20 ਲੱਖ ਬੱਚਤ ਦਾ ਘਟਾਕੇ 78 ਲੱਖ ਬਣਦਾ ਹੈ ਜਿਹੜਾ ਕਿ ਅਸੀਂ ਹਾਊਸ ਦੇ ਸਾਹਮਣੇ ਪੇਸ਼ ਕੀਤਾ ਹੈ। ਮਤਲਬ ਇਹ ਹੈ ਕਿ ਪੈਸਾ ਤਾਂ Centre ਪਾਸੋਂ ਲੈਣਾ ਹੈ। ਇਸ ਲਈ ਉਨ੍ਹਾਂ ਨਾਲ ਅਸਾਂ ਇਹ ਗਲ ਬਾਤ ਕਰ ਲਈ ਹੈ ਕਿ ਜੇ ਤੁਸੀਂ ਕਹੋ ਤਾਂ ਪੈਸਾ ਹੁਣ ਲੈ ਲਈਏ ਤੇ ਅਗਲੇ ਸਾਲ ਵਿਚ ਖਰਚ ਕਰ ਲਵਾਂਗੇ। ਇਸ ਲਈ ਇਹ ਰਕਮ ਹਾਊਸ ਦੀ ਮਨਜ਼ੂਰੀ ਲਈ ਰਖੀ ਹੈ।

ਮੈਂ ਫਿਰ ਇਹ ਕਹਿ ਦੇਣਾ ਚਹੁੰਦਾ ਹਾਂ ਕਿ ਕਿਉਂਕਿ ਆਪਣੇ ਪਾਸੋਂ ਤਾਂ ਗਵਰਨਮੈਂਟ ਦੇ ਨਹੀਂ ਸਕਦੀ ਇਸ ਲਈ ਉਨ੍ਹਾਂ ਸਕੂਲਾਂ ਨੂੰ ਚੁਣਿਆ ਗਿਆ ਹੈ ਜਿਹੜੇ 34% ਆਪਣੇ ਪਾਸੋਂ ਖਰਚ ਕਰ ਸਕਦੇ ਹਨ।

ਬਾਕੀ ਜਿਹੜੀ ਇਹ ਸ਼ਿਕਾਇਤ ਕੀਤੀ ਗਈ ਹੈ ਕਿ ਕਾਲਜਾਂ ਦੀਆਂ ਆਮ ਗਰਾਂਟਾਂ ਜ਼ਿਆਦਾ ਹੋਣੀਆਂ ਚਾਹੀਦੀਆਂ ਹਨ, teachers ਦੀਆਂ ਤਨਖਾਹਾਂ ਜ਼ਿਆਦਾ ਹੋਣੀਆਂ ਚਾਹੀਦੀਆਂ ਹਨ, ਸਕੂਲਾਂ ਵਿਚ ਚੰਗੇ ਤੇ trained teachers ਭੇਜਣੇ ਚਾਹੀਦੇ ਹਨ, ਇਨ੍ਹਾਂ ਸਾਰੀਆਂ ਗੱਲਾਂ ਦਾ ਜਵਾਬ ਦਿਆਂਗਾ ਜਦ general discussion ਹੋਵੇਗੀ। ਮੇਰਾ ਖਿਆਲ ਹੈ ਕਿ ਸ਼ਾਇਦ ਤੁਸੀਂ Education ਦੀ demand ਵੀ general discussion ਲਈ

ਚੁਣ ਰਹੇ ਹੋ। ਉਸ ਵੇਲੇ ਇਨ੍ਹਾਂ ਸਾਰੀਆਂ ਚੀਜ਼ਾਂ ਦਾ ਜਵਾਬ ਦਿਤਾ ਜਾਵੇਗਾ ਅਤੇ ਕੋਸ਼ਿਸ਼ ਕੀਤੀ ਜਾਵੇਗੀ ਕਿ ਉਨ੍ਹਾਂ ਉਤੇ ਗੌਰ ਕੀਤਾ ਜਾਵੇ। ਬਾਕੀ ਜਿਹੜੀ ਹੁਣ ਰਕਮ ਮੰਗੀ ਗਈ ਹੈ ਇਹ ਤਾਂ ਇਕ ਖਾਸ special purpose ਲਈ ਹੈ।

ਹਾਂ, ਮੈਨੂੰ ਯਾਦ ਆ ਗਿਆ ਹੈ ਕਿ ਚੌਧਰੀ ਰਿਜ਼ਕ ਰਾਮ ਜੀ ਨੇ ਸ਼ਿਕਾਇਤ ਕੀਤੀ ਹੈ ਕਿ ਸੋਨੀਪਤ ਦਾ ਕੋਈ ਸਕੂਲ ਇਸ ਵਿਚ ਨਹੀਂ ਮਲਾਇਆ ਗਿਆ। ਮੈਂ ਨਹੀਂ ਕਹਿ ਸਕਦਾ ਕਿਉਂ ? ਹੋ ਸਕਦਾ ਹੈ ਕਿ ਸ਼ਾਇਦ Inspector ਨੇ ਇਸ ਨੂੰ ਇਸ ਲਈ ਨਾ ਚੁਣਿਆ ਹੋਵੇ ਕਿ ਉਸ ਨੂੰ ਉਸ ਤੋਂ ਵੀ ਚੰਗਾ ਕੋਈ ਦੂਜਾ ਸਕੂਲ ਮਿਲ ਗਿਆ ਹੋਵੇ ਜਿਸਦੇ ਕੋਲ ਆਪਣਾ ਹਿੱਸਾ ਪਾਉਣ ਵਾਸਤੇ ਪੈਸਾ ਹੋਵੇ। ਬਾਕੀ ਮੈਂ ਉਨ੍ਹਾਂ ਨੂੰ ਇਹ ਯਕੀਨ ਦਿਲਾ ਦਿੰਦਾ ਹਾਂ ਕਿ ਅਸੀਂ ਸਕੂਲ ਨੂੰ ਨਜ਼ਰਅੰਦਾਜ਼ ਨਹੀਂ ਕਰਾਂਗੇ। ਅਗਲੇ ਸਾਲ ਜਿਹੜਾ ਪੈਸਾ ਆਵੇਗਾ ਉਸ ਵਿਚੋਂ ਉਨ੍ਹਾਂ ਨੂੰ ਪੂਰਾ ਹਿੱਸਾ ਦੇਵਾਂਗੇ ਅਤੇ ਕੋਸ਼ਿਸ਼ ਕਰਾਂਗੇ ਕਿ ਜਿਹੜਾ ਵੀ ਸਕੂਲ ਫਾਇਦਾ ਲੈਣਾ ਚਾਹੁੰਦਾ ਹੈ ਉਸ ਨੂੰ ਦੇ ਸਕੀਏ।

**Mr. Speaker :** Question is :—

That the demand be reduced by Rs. 100.

*The motion was lost.*

**Mr. Speaker:** Question is :—

That the demand be reduced by Re. 1.

*The motion was, by leave, withdrawn.*

**Mr. Speaker :** Question is—

That the demand be reduced by Re. 1.

*The motion was, by leave, withdrawn.*

**Mr. Speaker :** Question is —

That a supplementary sum not exceeding Rs. 77,90,790 be granted to the Governor to defray the charges that will come in course of payment for the year ending 31st March, 1956, in respect of 37—Education.

*The motion was carried.*

## CIVIL WORKS

**Minister for Finance** (Shri Mohan Lal) : Sir, I beg to move —

That a supplementary sum not exceeding Rs. 10 be granted to the Governor to defray the charges that will come in course of payment for the year ending 31st March, 1956, in respect of 50—Civil Works.

**Mr. Speaker :** Motion moved —

That a supplementary sum not exceeding Rs. 10 be granted to the Governor to defray the charges that will come in course of payment for the year ending 31st March, 1956, in respect of 50—Civil Works.

**Mr. Speaker :** Question is —

That a supplementary sum not exceeding Rs. 10 be granted to the Governor to defray the charges that will come in course of payment for the year ending 31st March, 1956, in respect of 50—Civil Works.

*The motion was carried.*

## MULTI-PURPOSE RIVER SCHEMES

**Minister for Finance** (Shri Mohan Lal) : Sir, I beg to move —

That a supplementary sum not exceeding Rs. 4,66,110 be granted to the Governor to defray the charges that will come in course of payment for the year ending 31st March, 1956, in respect of 51-B—Other Revenue Expenditure connected with Multi-purpose River Schemes.

**Mr. Speaker :** Motion moved —

That a supplementary sum not exceeding Rs. 4,66,110 be granted to the Governor to defray the charges that will come in course of payment for the year ending 31st March, 1956, in respect of 51-B—Other Revenue Expenditure connected with Multipurpose River Schemes.

**Mr. Speaker :** Question is :—

That a supplementary sum not exceeding Rs. 4,66,110 be granted to the Governor to defray the charges that will come in course of payment for the year ending 31st March, 1956, in respect of 51-B—Other Revenue Expenditure connected with Multipurpose River Schemes.

*The motion was carried.*

RECEIPTS FROM ELECTRICITY SCHEMES—*Deduct*—WORKING EXPENSES OTHER THAN ESTABLISHMENT

**Minister for Finance** (Shri Mohan Lal) : Sir, I beg to move —

That a supplementary sum not exceeding Rs. 26,33,300 be granted to the Governor to defray the charges that will come in course of payment for the year ending 31st March, 1956, in respect of XLI —Receipts from Electricity Schemes—*Deduct*—Working Expenses other than Establishment.

**Mr. Speaker :** Motion moved —

That a supplementary sum not exceeding Rs. 26,33,300 be granted to the Governor to defray the charges that will come in course of payment for the year ending 31st March, 1956, in respect of XLI—Receipts from Electricity Schemes—*Deduct*—Working Expenses other than Establishment.

**Mr. Speaker :** Question is —

That a supplementary sum not exceeding Rs. 26,33,300 be granted to the Governor to defray the charges that will come in course of payment for the year ending 31st March, 1956, in respect of XLI - Receipts from Electricity Schemes—*Deduct*—Working Expenses other than Establishment.

*The motion was carried.*

FAMINE

**Minister for Finance** (Shri Mohan Lal) : Sir, I beg to move —

That a supplementary sum not exceeding Rs. 2,69,95,980 be granted to the Governor to defray the charges that will come in course of payment for the year ending 31st March, 1956, in respect of 54 —Famine.

**Mr. Speaker :** Motion moved —

That a supplementary sum not exceeding Rs. 2,69,95,980 be granted to the Governor to defray the charges that will come in course of payment for the year ending 31st March, 1956, in respect of 54—Famine.

I have received notices of several cut motions in respect of this demand. The following cut motions are in order and will be deemed to have been moved. These cut motions can be discussed along with this demand.

**19. Maulvi Abdul Ghani Dar :**
That the demand be reduced by Re. 1.

**20. Shri Wadhawa Ram :**
**21. Sardar Darshan Singh :**
**22. Sardar Bachan Singh :**
**23. Sardar Achhar Singh :**
That the demand be reduced by Re. 1.

**24. Shri Ram Kishan :**

That the demand be reduced by Re. 1.

**36. Shri Mool Chand Jain :**

That the demand be reduced by Re. 1.

**46. Shrimati Dr. Parkash Kaur :**

Tha t the demand be reduced by Re. 1.

**ਸ਼੍ਰੀਮਤੀ ਡਾਕਟਰ ਪਰਕਾਸ਼ ਕੌਰ** (ਰਮਦਾਸ) : ਸਪੀਕਰ ਸਾਹਿਬ ! ਸਾਡੇ ਸੂਬੇ ਵਿਚ ਅਚਨਚੇਤ ਬਾਰਸ਼ਾਂ ਤੇ ਹੜ੍ਹਾਂ ਨਾਲ ਜਿਨ੍ਹਾਂ ਲਈ ਅਸੀਂ ਬਿਲਕੁਲ ਤੀਆਰ ਨਹੀਂ ਸੀ, ਬੜੀ ਤਬਾਹੀ ਹੋਣੀ ਸੀ ਪਰ ਜਿਸ ਤਰ੍ਹਾਂ ਕੁਦਰਤ ਨੇ ਪਾਣੀ ਦੇ ਹੜ੍ਹ ਵਗਾਏ ਸੀ ਉਸੇ ਹੀ ਤਰ੍ਹਾਂ ਸਾਡੀ ਆਪਣੀ ਸਰਕਾਰ ਨੇ ਪੈਸਿਆਂ ਦੇ ਹੜ ਵਗਾ ਦਿਤੇ । ਜਿਸ ਤਰ੍ਹਾਂ ਲੋਕਾਂ ਨੂੰ ਫੌਰੀ ਅਤੇ ਘਰ ੨ ਵਿਚ ਮੌਕੇ ਸਿਰ relief ਦਿਤਾ ਗਿਆ ਉਸ ਲਈ ਮੈਂ ਆਪਣੀ ਸਰਕਾਰ ਨੂੰ ਵਧਾਈ ਦੇਂਦੀ ਹਾਂ । ਸਪੀਕਰ ਸਾਹਿਬ, ਇਨ੍ਹਾਂ ਹੜਾਂ ਨਾਲ ਲੋਕਾਂ ਦੀ ਇਸ ਤਰ੍ਹਾਂ ਭੈੜੀ ਹਾਲਤ ਹੋ ਗਈ ਕਿ ਨਾ ਉਨ੍ਹਾਂ ਪਾਸ ਕੁੱਲੀ ਰਹੀਂ ਸੀ ਨਾ ਜੁੱਲੀ ਤੇ ਨਾ ਹੀ ਗੁੱਲੀ ਰਹੀ ਸੀ । 6 ਜਾਂ 7 ਦਿਨ ਤਾਂ ਕਈ ਥਾਵਾਂ ਤੇ ਲੋਕਾਂ ਨੇ ਦਰਖਤਾਂ ਤੇ ਭੁਖੇ ਤਿਹਾਏ ਬਗੈਰ ਕਾਫੀ ਕਪੜੇ ਦੇ ਬੈਠ ਕੇ ਕਢੇ ਜਿਸ ਨਾਲ ਉਨ੍ਹਾਂ ਆਪਣੀਆਂ ਜਾਨਾਂ ਬਚਾਈਆਂ ਸਨ । ਉਨ੍ਹਾਂ ਦੇ ਪਾਸ ਨਾ ਸਿਰ ਛਿਪਾਣ ਨੂੰ ਕੋਠੇ ਰਹੇ, ਨਾ ਤਨ ਢੱਕਣ ਨੂੰ ਕਪੜੇ ਰਹੇ ਅਤੇ ਨਾ ਹੀ ਉਨ੍ਹਾਂ ਪਾਸ ਖਾਣ ਨੂੰ ਅਨਾਜ ਹੀ ਰਿਹਾ । ਇਹ ਸਾਰੀਆਂ ਚੀਜ਼ਾਂ ਪਾਣੀ ਨਾਲ ਤਬਾਹ ਹੋ ਗਈਆਂ ਸਨ । ਉਨ੍ਹਾਂ ਦੇ ਮਾਲ ਡੰਗਰ ਹੜ ਵਿਚ ਰੁੜ੍ਹ ਗਏ ਅਤੇ ਫਸਲਾਂ ਅਰ ਘਰਾਂ ਦੀਆਂ ਸਾਰੀਆਂ ਚੀਜ਼ਾਂ ਤਬਾਹ ਹੋ ਗਈਆਂ ਸਨ ਪੁਰ ਉਨ੍ਹਾਂ ਲੋਕਾਂ ਨੂੰ ਹੁਣ ਇਹ ਕਹਿੰਦਿਆਂ ਸੁਣਿਆ ਹੈ ਕਿ ਉਨ੍ਹਾਂ ਦੀ ਉਸ ਮੁਸੀਬਤ ਦੇ ਵਕਤ ਸਰਕਾਰ ਪ੍ਰਮਾਤਮਾ ਦਾ ਰੂਪ ਬਣ ਕੇ ਮਦਦ ਕਰਨ ਲਈ ਆ ਗਈ ਸੀ ।

ਸਪੀਕਰ ਸਾਹਿਬ, ਮੈਂ 1947 ਤੋਂ ਦੇਖ ਰਹੀ ਹਾਂ ਕਿ ਸਾਡੇ ਜ਼ਿਲੇ ਵਿਚ ਅਤੇ ਖਾਸ ਕਰ ਤਹਿਸੀਲ ਅਜਨਾਲਾ ਵਿਚ ਹੁਣ ਤਕ ਚਾਰ ਪੰਜ ਵਾਰੇ ਹੜ ਆ ਚੁਕੇ ਹਨ । ਉਸ ਵੇਲੇ ਵੀ ਗਵਰਨਮੇਂਟ ਹੁੰਦੀ ਸੀ, ਉਸ ਦੀ machinery ਵੀ ਹੁੰਦੀ ਸੀ ਲੇਕਿਨ ਜਿਸ ਤਰ੍ਹਾਂ ਦੀ ਮਦਦ ਇਸ ਦਫ਼ਾ ਸਰਕਾਰ ਨੇ ਲੋਕਾਂ ਨੂੰ ਦਿੱਤੀ ਹੈ, ਲੋਕਾਂ ਨੂੰ ਘਰ ਘਰ ਅਤੇ ਫੌਰੀ ਤੌਰ ਤੇ ਜਿਹੜਾ relief ਪਹੁੰਚਾਇਆ ਹੈ ਉਹ ਵਾਕਈ ਕਾਬਲੇ ਤਾਰੀਫ ਹੈ । ਇਹ ਗਲ ਫੇਰ ਸਰਕਾਰ ਨੇ ਸਾਬਤ ਕਰ ਦਿੱਤੀ ਹੈ ਕਿ ਜਿਥੇ ਕੋਈ ਬੀਮਾਰੀ ਹੁੰਦੀ ਹੈ ਉਥੇ ਉਸ ਦਾ ਦਾਰੂ ਵੀ ਹੁੰਦਾ ਹੈ । ਜਿਸ ਤਰ੍ਹਾਂ ਪਹਾੜਾਂ ਤੇ ਬਿਛੂ ਬੂਟੀ ਹੁੰਦੀ ਹੈ ਜੇ ਲਗ ਜਾਏ ਤਾਂ ਇਕ ਦਮ ਬੜਾ ਤੜਫਾ ਪਾ ਦਿੰਦੀ ਹੈ ਲੇਕਿਨ ਜੇ ਦੇਖਿਆ ਜਾਏ ਤਾਂ ਉਥੇ ਉਸ ਦੇ ਨੇੜੇ ਤੇੜੇ ਹੀ ਉਸ ਦੀ ਦਵਾ ਪਾਲਕ ਦਾ ਬੂਟਾ ਉਗਿਆ ਹੁੰਦਾ ਹੈ ਜਿਸ ਦਾ ਪੱਤਾ ਮਲਣ ਨਾਲ ਆਰਾਮ ਆਉਂਦਾ ਹੈ । ਜਿਥੇ ਇਨੇ ਹੜ ਆਏ ਸਨ ਅਤੇ ਲੋਕਾਂ ਦੀ ਬੜੀ ਤਬਾਹੀ ਹੋਈ ਸੀ ਉਥੇ ਉਸੇ ਵੇਲੇ ਦੀ ਸਰਕਾਰ ਨੇ ਉਨ੍ਹਾਂ ਨੂੰ ਫੌਰੀ ਅਤੇ ਘਰ ਘਰ relief ਪਹੁੰਚਾ ਕੇ ਉਨ੍ਹਾਂ ਦਾ ਦੁਖ ਵੰਡਿਆ ਅਤੇ ਪ੍ਰਮਾਤਮਾ ਨੇ ਉਥੇ ਸਰਕਾਰੀ ਅਫ਼ਸਰ ਏਡੇ ਹਮਦਰਦ ਭੇਜੇ ਜਿਨ੍ਹਾਂ ਨੇ ਲੋਕਾਂ ਨੂੰ relief

[ ਸ਼੍ਰੀਮਤੀ ਡਾਕਟਰ ਪਰਕਾਸ਼ ਕੌਰ ]

ਪਹੁੰਚਾਣ ਦਾ ਕੰਮ ਦਿਨ ਰਾਤ ਲਗ ਕੇ ਬਲਕਿ ਆਪਣੀਆਂ ਜਾਨਾਂ ਖਤਰੇ ਵਿਚ ਪਾ ਕੇ ਭੁਖਿਆਂ ਨੰਗਿਆਂ ਲੋਕਾਂ ਨੂੰ ਮਰਨ ਤੋਂ ਬਚਾਇਆ । ਜਿਥੇ ਕਈ ਕਈ ਮੀਲਾਂ ਤਕ ਪਾਣੀ ਹੀ ਪਾਣੀ ਨਜ਼ਰ ਆਉਂਦਾ ਸੀ ਅਤੇ ਉਸ ਨੂੰ ਵੇਖ ਕੇ ਡਰ ਲਗਦਾ ਸੀ ਉਥੇ ਵੀ ਉਨ੍ਹਾਂ ਨੇ ਆਪਣੀ ਜਾਨ ਨੂੰ ਖਤਰੇ ਵਿਚ ਪਾ ਕੇ ਲੋਕਾਂ ਨੂੰ relief ਪਹੁੰਚਾਇਆ । ਸਾਡੇ ਜ਼ਿਲੇ ਵਿਚ ਸਰਦਾਰ ਪਰੀਤਮ ਸਿੰਘ, ਮਾਲ ਅਫਸਰ, ਸਰਦਾਰ ਇੰਦਰ ਸਿੰਘ ਤਹਿਸੀਲਦਾਰ, ਨੇ ਬੜਾ ਕੰਮ ਕੀਤਾ ਉਹ ਬੜਾ ਕਾਬਲੇ ਤਾਰੀਫ ਅਤੇ ਉਥੇ ਦੇ ਡਿਪਟੀ ਕਮਿਸ਼ਨਰ ਸ਼੍ਰੀ ਛਿੱਬਰ ਦੀ ਚੰਗੀ planning ਥੱਲੇ ਹੋਰ ਸਾਰਿਆਂ ਸਰਕਾਰੀ ਕਰਮਚਾਰੀਆਂ ਨੇ ਬੜਾ ਤਨਦੇਹੀ ਨਾਲ ਕੰਮ ਕੀਤਾ । Transport Department ਤੇ Co-operative ਮਹਿਕਮੇ ਦੇ ਕਰਮਚਾਰੀਆਂ ਦਾ ਕੰਮ ਵੀ ਕਾਬਲੇ ਤਾਰੀਫ ਸੀ । Indian Medical Association ਅਤੇ Medical College ਦੇ students ਨੇ ਤੇ ਹੋਰ ਬੜੀਆਂ private ਸੰਸਥਾਵਾਂ ਨੇ ਵੀ ਬੜਾ ਸਰਾਹਨਯੋਗ ਕੰਮ ਕੀਤਾ ਅਤੇ ਇਸ ਮੁਸੀਬਤ ਦੇ ਵੇਲੇ ਲੋਕਾਂ ਦੀ ਬੜੀ ਇਮਦਾਦ ਕੀਤੀ ਸੀ । ਫੇਰ ਜਿਸ ਤਰ੍ਹਾਂ ਦਾ ਸਾਡੀ ਸਰਕਾਰ ਦਾ ਹੁਕਮ ਸੀ ਕਿ ਜਿਨ੍ਹਾਂ ਗਰੀਬ ਲੋਕਾਂ ਦੇ ਮਕਾਨ ਬਿਲਕੁਲ ਢਹਿ ਗਏ ਹਨ ਉਨ੍ਹਾਂ ਨੂੰ ਸੌ ੨ ਰੁਪੈ ਗਰਾਂਟ ਦੇ ਤੌਰ ਤੇ ਦਿਤ ਜਾਣ ਉਹ ਜ਼ਿਆਦਾ ਤਰ ਹਰੀਜਨਾਂ ਨੂੰ ਮਿਲੇ ਹਨ । ਪਰ ਕਈ ਲੋਕ ਜਿਹੜੇ ਹੜਾਂ ਤੋਂ ਪਹਿਲੇ ਚੰਗੇ ਸੌਖੇ ਸਨ ਤੇ ਉਨ੍ਹਾਂ ਦੇ ਇਕ ਦੋ ਕੋਠਿਆਂ ਤੋਂ ਵਧ ਕਮਰੇ ਸਨ, ਮਾਲ ਡੰਗਰ ਵਾਸਤੇ ਹਵੇਲੀਆਂ ਸਨ, ਉਨ੍ਹਾਂ ਵਿਚੋਂ ਜੇ ਇਕ ਵੀ ਕਿਸੇ ਦਾ ਕੋਠਾ ਬਚਿਆ ਤਾਂ ਉਸ ਨੂੰ ਕੋਈ ਗਰਾਂਟ ਨਹੀਂ ਮਿਲੀ ਸੀ । ਜ਼ਿਮੀਂਦਾਰ ਜਮਾਤ ਜਿਨ੍ਹਾਂ ਦਾ ਮਾਲੀ ਨੁਕਸਾਨ ਬਹੁਤ ਹੋਇਆ; ਜਦੋਂ ਉਨ੍ਹਾਂ ਦੇ ਮਕਾਨ ਢਹਿ ਪਏ, ਅਨਾਜ ਜਿਹੜਾ ਉਨ੍ਹਾਂ ਦੇ ਅੰਦਰ ਭਰਿਆ ਪਿਆ ਸੀ ਰੁੜ੍ਹ ਗਿਆ, ਮਾਲ ਡੰਗਰ ਮਾਰਿਆ ਗਿਆ ਤੇ ਖੜੀਆਂ ਫਸਲਾਂ ਤਬਾਹ ਹੋ ਗਈਆਂ ਸਨ ਉਨ੍ਹਾਂ ਲੋਕਾਂ ਨੂੰ ਮੇਰਾ ਮਤਲਬ ਜ਼ਿਮੀਂਦਾਰ ਤੋਂ ਹੈ ਸਹੀ ਮਹਨਿਆਂ ਵਿਚ relief ਕੁਝ ਵੀ ਨਹੀਂ ਦਿਤਾ ਗਿਆ । ਜਿਨਾਂ relief ਉਨ੍ਹਾਂ ਨੂੰ ਮਿਲਣਾ ਚਾਹੀਦਾ ਸੀ ਉਨ੍ਹਾਂ ਨੂੰ ਉਨਾ ਨਹੀਂ ਮਿਲਿਆ ਸੀ । ਲੇਕਿਨ ਜਦੋਂ ਤੋਂ ਸਰਕਾਰ ਨੇ ਮਾਲੀਆ ਤੇ ਆਬਿਆਨਾ ਮਾਫ ਕਰ ਦਿਤਾ ਹੈ ਤਦ ਤੋਂ ਇਨ੍ਹਾਂ ਲੋਕਾਂ ਦੇ ਦਿਲਾਂ ਵਿਚ ਵੀ ਤਸੱਲੀ ਪੈਦਾ ਹੋ ਗਈ ਹੈ । ਉਜੜੇ ਅਰ ਦੁਖੀ ਘਰ ਬੈਠਿਆਂ ਲੋਕਾਂ ਨੂੰ ਫੇਰੀ ਰੀਲੀਫ ਪਹੁੰਚਾ ਕੇ ਅਰ ਉਨ੍ਹਾਂ ਨੂੰ ਮੁਆਮਲਾ ਅਰ ਆਬਿਆਨਾ ਮੁਆਫ ਕਰਕੇ ਜੋ ਮੱਦਤ ਕੀਤੀ ਹੈ ਇਸ ਦੀ ਮਿਸਾਲ ਦੁਨੀਆਂ ਦੀ ਤਵਾਰੀਖ ਵਿਚ ਅਗੇ ਕਿਤੇ ਨਹੀਂ ਮਿਲਦੀ ਅਰ ਵਾਕਈ ਮਸਾਲ ਕਾਇਮ ਕੀਤੀ ਹੈ ।

ਅਸੀਂ ਪਹਿਲੇ ਕਈ relief measures ਵੇਖੇ ਹਨ ਪਰ ਇਹੋ ਜਿਹੇ relief measures ਕਦੀ ਨਹੀਂ ਵੇਖੇ । ਇਸ ਵਾਰ ਸਾਡੀ ਸਰਕਾਰ ਨੇ ਇਸ ਤਰ੍ਹਾਂ ਇਹ ਆਪਣਾ ਫਰਜ਼ ਸਮਝ ਕੇ ਕੀਤਾ ਹੈ ਜਿਸ ਤਰ੍ਹਾਂ ਮਾਂ ਬਾਪ ਆਪਣੀ ਔਲਾਦ ਲਈ ਕਰਦੇ ਹਨ । ਇਸ ਨੇ ਪੂਰਾ ਜਤਨ ਲਾਇਆ ਹੈ ਕਿ ਲੋਕੀਂ ਫੇਰ ਆਪਣੇ ਪੈਰਾਂ ਤੇ ਖੜੇ ਹੋ ਜਾਣ । ਇਨੇ relief measures ਵਰਤੋਂ ਵਿਚ ਲਿਆ ਕੇ ਗਵਰਨਮੈਂਟ ਨੇ relief ਦੀ ਇਕ ਮਿਸਾਲ ਤਾਰੀਖ ਵਿਚ ਲਿਖੀ ਜਾਣ ਵਾਲੀ ਕਾਇਮ ਕਰ ਦਿਤੀ ਹੈ । ਪਰ ਮੈਂ ਸਰਕਾਰ ਦੇ ਧਿਆਨ ਵਿਚ ਇਕ ਦੋ ਹੋਰ ਗੱਲਾਂ ਲਿਆਣਾ ਚਾਹੁੰਦੀ ਹਾਂ ਜਿਨ੍ਹਾਂ ਨਾਲ ਉਨ੍ਹਾਂ ਲੋਕਾਂ ਨੂੰ ਹੋਰ relief ਮਿਲ ਸਕਦਾ ਹੈ । ਇਕ ਇਹ ਹੈ ਕਿ ਸਾਡੇ ਜ਼ਿਲੇ ਵਿਚ ਜਿਹੜੀਆਂ ਸਰਕਾਰ ਨੇ ਤਕਾਵੀਆਂ ਦਿੱਤੀਆਂ ਹੋਈਆਂ ਹਨ ਅਤੇ ਉਨ੍ਹਾਂ ਦੀ ਵਸੂਲੀ ਬਾਰੇ

ਸਰਕਾਰ ਨੇ ਜਿਹੜਾ ਇਹ ਫੈਸਲਾ ਕੀਤਾ ਹੈ ਕਿ ਉਹ 6 ਮਹੀਨੇ ਪਿਛੇ ਪਾ ਦਿਤੀ ਜਾਵੇਗੀ ਉਸ ਬਾਰੇ ਮੇਰੀ ਅਰਜ਼ ਹੈ ਕਿ ਜੇਕਰ ਇਸ ਵੇਲੇ ਉਨ੍ਹਾਂ ਲੋਕਾਂ ਦੀ ਹਾਲਤ ਦੇਖੀ ਜਾਏ ਤਾਂ ਇਹ ਹੀ ਪਤਾ ਲਗਦਾ ਹੈ ਕਿ ਉਹ ਬੜੀ ਭੈੜੀ ਹੈ। ਕਈ ਲੋਕ ਤਾਂ ਫਸਲਾਂ ਬੀਜ ਵੀ ਨਹੀਂ ਸਕੇ ਸਨ ਕਿਉਂ ਜੋ ਉਨ੍ਹਾਂ ਦੀਆਂ ਜ਼ਮੀਨਾ ਵਿਚ ਪਾਣੀ ਖੜਾ ਹੋ ਗਿਆ ਸੀ ਜਾਂ ਕਾਫੀ ਦੇਰ ਤਕ ਉਹ ਗਿਲੀਆਂ ਹੀ ਰਹੀਆਂ ਸਨ ਅਤੇ ਜਿਹੜੇ ਬੀਜ ਸਕੇ ਸਨ ਉਨ੍ਹਾਂ ਦੀਆਂ ਇਨੀਆਂ ਚੰਗੀਆਂ ਫਸਲਾਂ ਨਹੀਂ ਹੋਈਆਂ ਕਿ ਉਹ ਆਪਣਾ ਗੁਜ਼ਾਰਾ ਕਰ ਕੇ ਸਰਕਾਰ ਨੂੰ ਤਕਾਵੀਆਂ ਦੇ ਸਕਣ। ਕਿਉਂ ਜੋ ਲੋਕਾਂ ਪਾਸ ਅਨਾਜ ਨਹੀਂ ਰਿਹਾ ਸੀ ਇਸ ਲਈ ਜਿਹੜਾ ਰੁਪਿਆ ਉਨ੍ਹਾਂ ਨੂੰ ਗਰਾਂਟਾਂ ਦੀ ਸ਼ਕਲ ਵਿਚ ਦਿਤਾ ਗਿਆ ਸੀ ਉਸ ਦਾ ਉਨ੍ਹਾਂ ਨੇ ਆਪਣੇ ਲਈ ਅਨਾਜ ਹੀ ਲੈ ਲਿਆ ਸੀ ਤਾਂ ਜੋ ਉਹ ਆਪਣੇ ਟੱਬਰ ਨੂੰ ਪਾਲ ਸਕਣ। ਕਈਆਂ ਨੇ ਕਰਜ਼ੇ ਲੈ ਕੇ ਗੁਜ਼ਾਰਾ ਕੀਤਾ ਹੈ। ਇਨ੍ਹਾਂ ਹਾਲਾਤ ਵਿਚ ਕੀ ਸਰਕਾਰ ਇਹ ਉਮੀਦ ਰਖਦੀ ਹੈ ਕਿ ਉਹ ਉਨ੍ਹਾਂ ਕੋਲੋਂ ਤਕਾਵੀਆਂ ਵਸੂਲ ਕਰ ਸਕੇਗੀ। ਸਰਕਾਰ ਨੂੰ ਇਨ੍ਹਾਂ ਗੱਲਾਂ ਵਲ ਖਾਸ ਧਿਆਨ ਦੇਣਾ ਚਾਹੀਦਾ ਹੈ। ਸਾਡੇ ਜ਼ਿਲੇ ਦਾ ਇਕ ਪਾਸਾ ਪੰਜਾਬ ਦੇ ਬਾਕੀ ਸਾਰੇ ਇਲਾਕਿਆਂ ਨਾਲੋਂ ਸਭ ਤੋਂ worst affected ਸੀ ਅਤੇ ਉਥੇ ਬਹੁਤ ਸਾਰੇ refugees ਵਸੇ ਹੋਏ ਸਨ। ਉਥੇ ਚਾਰ ਪੰਜ ਸਾਲਾਂ ਤੋਂ ਹਰ ਸਾਲ ਹੜ੍ਹ ਆਣ ਦੀ ਵਜ੍ਹਾ ਨਾਲ ਉਨ੍ਹਾਂ ਨੂੰ ਕਾਫੀ ਮੁਸੀਬਤਾਂ ਦਾ ਸਾਮ੍ਹਣਾ ਕਰਨਾ ਪੈਂਦਾ ਰਿਹਾ ਹੈ। ਇਸ ਲਈ ਮੈਂ ਸਰਕਾਰ ਅੱਗੇ ਇਹ request ਕਰਦੀ ਹਾਂ ਕਿ ਜਿਥੇ ਇਸਨੇ relief measures ਤੇ ਲੱਖਾਂ ਤੇ ਕਰੋੜਾਂ ਰੁਪਏ ਖਰਚ ਕੀਤੇ ਹਨ ਉਥੇ ਇਸ ਇਲਾਕੇ ਦੇ ਲੋਕਾਂ ਨੂੰ ਦਿਤੀਆਂ ਤਕਾਵੀਆਂ ਵੀ ਮਾਫ ਕਰ ਦੇਵੇ ਅਤੇ ਬਾਕੀ ਇਲਾਕਿਆਂ ਦੇ ਲੋਕਾਂ ਕੋਲੋਂ ਤਕਾਵੀਆਂ ਦੀ ਵਸੂਲੀ ਇਕ ਜਾਂ ਦੋ ਸਾਲ ਹੋਰ ਪਿਛੇ ਪਾ ਦੇਵੇ।

**अध्यक्ष महोदय** : आप तो general discussion में पड़ गई हैं जो कि इस वक्त allowed नहीं है। (You have entered into a general discussion which is not allowed at this stage.)

**ਸ਼੍ਰੀਮਤੀ ਡਾਕਟਰ ਪਰਕਾਸ਼ ਕੌਰ** : ਮੈਂ flood relief ਦੇ ਬਾਰੇ ਵਿਚ ਕਹਿ ਰਹੀ ਹਾਂ ਜਿਸ ਦੀ demand ਇਸ ਵਿਚ ਹੈ।

**अध्यक्ष महोदय** : फिर भी आप general discussion में न पड़ें। (Even then you should avoid a general discussion.)

**ਸ਼੍ਰੀਮਤੀ ਡਾਕਟਰ ਪਰਕਾਸ਼ ਕੌਰ** : ਮੈਂ ਕੇਵਲ ਉਹ ਗੱਲਾਂ ਕਹਿ ਰਹੀ ਹਾਂ ਜਿਹੜੀਆਂ ਇਸ demand ਨਾਲ ਸੰਬੰਧਤ ਹਨ। ਇਕ ਅਰਜ਼ ਮੈਂ ਇਹ ਕਰਨੀ ਚਾਹੁੰਦੀ ਹਾਂ ਕਿ ਜਿਹੜੇ ਸਰਕਾਰੀ ਕਰਮਚਾਰੀ ਇਨ੍ਹਾਂ floods ਦਾ ਖੁਦ ਸ਼ਿਕਾਰ ਹੋਏ ਸਨ ਤੇ ਉਨ੍ਹਾਂ ਨੇ ਖੁਦ ਵੀ suffer ਕੀਤਾ ਸੀ ਅਤੇ ਇਸ ਗੱਲ ਦੇ ਬਾਵਜੂਦ ਉਹ ਦਿਨ ਰਾਤ ਇਕ ਕਰ ਕੇ ਲੋਕਾਂ ਨੂੰ relief ਪਹੁੰਚਾਣ ਵਿਚ ਲਗੇ ਰਹੇ ਸਨ ਉਨ੍ਹਾਂ ਨੂੰ ਸਾਡੀ ਸਰਕਾਰ ਨੇ ਕੋਈ relief ਨਹੀਂ ਦਿਤਾ ਹਾਲਾਂ ਕਿ Central Government ਨੇ ਆਪਣੇ ਉਨ੍ਹਾਂ employees ਨੂੰ ਜਿਹੜੇ flood ਦੇ ਸ਼ਿਕਾਰ ਹੋਏ ਸਨ ਤਿੰਨ ਤਿੰਨ ਜਾਂ ਚਾਰ ਚਾਰ ਮਹੀਨਿਆਂ ਦੀਆਂ ਤਨਖਾਹਵਾਂ ਪੇਸ਼ਗੀ ਦਿਤੀਆਂ ਹਨ। ਉਨ੍ਹਾਂ ਨੂੰ ਵੀ ਕਈ ਕਿਸਮ ਦੀਆਂ ਚੀਜ਼ਾਂ ਦੀ

[ਸ਼੍ਰੀਮਤੀ ਡਾਕਟਰ ਪਰਕਾਸ਼ ਕੌਰ]

**ਲੋੜ ਹੈ ਜਿਹੜੀਆਂ ਕਿ ਉਹ ਹੜ੍ਹਾਂ ਕਰ ਕੇ ਨੁਕਸਾਨ ਕਰ ਬੈਠੇ ਹਨ। ਇਸ ਲਈ ਸਾਡੀ ਸਰਕਾਰ ਨੂੰ ਵੀ ਚਾਹੀਦਾ ਹੈ ਕਿ ਉਨ੍ਹਾਂ ਨੂੰ ਕੁਝ ਇਸ ਤਰ੍ਹਾਂ ਦਾ** relief **ਦੇਵੇ। ਇਨ੍ਹਾਂ ਲਫ਼ਜ਼ਾਂ ਨਾਲ ਮੈਂ ਆਪਣੀ ਤਕਰੀਰ, ਸਰਕਾਰ ਨੂੰ ਫੇਰ ਵਧਾਈ ਦੇ ਕੇ, ਖਤਮ ਕਰਦੀ ਹਾਂ।**

**श्री राम किशन** (जालंधर शहर उत्तर पश्चिम) : स्पीकर साहिब, partition के बाद पंजाब को पिछले साल में जो ज़बरदस्त floods का सामना करना पड़ा था उसी सम्बन्ध में यह 2,69,95,980 रुपया की supplementary demand अब विधान सभा के सामने आई है। मैं इस के बारे में इत्तफ़ाक करूंगा कि पंजाब गवर्नमेंट ने अपनी machinery की मदद से एक बड़ा शानदार काम किया था।

सरकारी कर्मचारियों ने भी निहायत काबिलेतारीफ काम किया। इस demand के सम्बन्ध में मैं सरकार की तवज्जुह दो तीन बातों की तरफ दिलाना चाहता हूं।

जालन्धर शहर, जो कि flood की ज़द में बहुत बुरी तरह से आया, में partition के बाद से गांधी नगर कैम्प कायम हुआ। इस में 272 के करीब families रहती थीं। वह सारी की सारी बेआसरा हो गईं। पंजाब के गवर्नर और मिनिस्टरों ने उन का हाल अपनी आंखों से देखा और Chief Minister साहिब और बाकी के मिनिस्टरों ने एक definite assurance दी कि alternative जगह दी जाएगी और दूसरी flood relief मुताल्लिका इमदाद भी दी जाएगी। मगर अफसोस से कहना पड़ता है कि आज पिछले 5 महीने से यह 272 families tents के अन्दर, छोटे २ तम्बूओं के अन्दर पड़ी हुई हैं। पिछली सर्दी के अन्दर उन के बच्चे और बच्चियां सर्दी की वजह से मृत्यु का शिकार हो गईं। मैं यह नहीं कहता कि District Authorities ने कोई ध्यान नहीं दिया। उन्होंने पूरी कोशिश की है मगर मैं Chief Minister साहिब का ध्यान खास तौर पर इस तरफ दिलाना चाहता हूं कि आखिर वह जो flood relief का पैसा है वह किन को देना है। जो जगह अब बरबाद हो गई है उस के मुकाबिले में उनको जगह दे दो। Partition के बाद से उन के पास $1\frac{3}{4}$ मरले जगह थी। District Authorities ने कहा है कि इतनी ही ज़मीन देंगे। पंजाब और केन्द्रीय सरकार की यह पालिसी है कि slums कायम न की जाएं। मगर $1\frac{3}{4}$ मरले में और क्या बनेगा। और फिर अभी वह जगह भी नहीं मिली। मैं इन से दरखास्त करूंगा कि इस सारी चीज़ को human level पर देखें। आखिर पंजाब सरकार ने एलान किया था कि alternative जगह देंगे। अब तीन चार महीनों में फिर बारिशें शुरू होंगी। इसलिए अच्छा होगा अगर आने वाले एक दो महीनों में उन्हें कोई alternative जगह मिल जाए। वह उस के लिए पैसे देने को तैय्यार हैं। अब तो सिर्फ सरकार की तरफ से sympathy और urge की ज़रूरत है।

दूसरी बात जिस की तरफ मैं गवर्नमेंट की तवज्जुह दिलाना चाहता हूं वह यह है कि शायद यह हालत सारे जालन्धर डिवीज़न के अन्दर हो मगर मुझे सिर्फ जालन्धर शहर का इल्म है। वहां करीबन 7,700 मकानात गिरे थे। इन में से 5,000 के करीब

ऐसे थे जिन में एक या दो से ज़्यादा families बैठी हुई थी । गवर्नमेंट ने उन्हें relief और इमदाद दी है मगर बावजूद इसके, स्पीकर साहिब, पोज़ीशन यह है कि करीब ढाई हज़ार families ऐसी हैं जो या तो मसजिदों में बैठी हैं या ऐसी जगहों पर बैठी हैं जो बिल्कुल ठीक जगहें नहीं हैं । इस तरफ गवर्नमेंट को जल्दी steps लेने की ज़रूरत है । यह बात ठीक है कि वहां पर मकानात की कमी है । इस सिलसिले में District Authorities और Improvement Trust ने गवर्नमेंट को एक scheme भेजी थी कि जालन्धर शहर में जितनी भी evacuee land है, वह market value पर उन्हें दे दी जाए और वह 'no-profit no-loss basis' पर उन लोगों को बेच देंगे जिन पर floods की वजह से affect पड़ा है या जिन के पास जगह नहीं । लेकिन देखने में आया है कि Government of India का Regional Settlement का महकमा उस कीमत पर यह जगह देने को तैयार नहीं । मेरी अर्ज़ है कि पंजाब गवर्नमेंट को यह चीज़ Rehabilitation Ministry से Government level पर तै करनी चाहिए । उन्हें Improvement Trust रुपया देने को तैय्यार है, Government of India की Housing Ministry रुपया देने को तैय्यार है मगर अभी तक इस तरफ गवर्नमेंट level पर कुछ नहीं हुआ । आज जालन्धर शहर, जोकि पंजाब का दूसरा capital है, में उन लोगों का कोई ठिकाना नहीं । उन में से तीन चार सौ families गवर्नमेंट के quarters के अन्दर पड़ी हैं जहां उन्हें 24 घंटे के अन्दर २ निकल जाने को कहा जा सकता है । हर 24 या 48 घंटे के बाद कोई अफसर आता है और उन्हें निकल जाने को कहा जाता है । इसे असरो रसूख कहिए या कुछ भी कहिए अभी तक उन को निकलने नहीं दिया । मैं अर्ज़ करूंगा कि इस मामले में human level पर काम होना चाहिए नहीं तो कहीं हम floods में हासिल की हुई हमदर्दी खो न बैठें ।

तीसरी बात जो मैं अर्ज़ करना चाहता हूं वह यह है कि Government of India ने इस देश के अन्दर, दूसरे कई मुल्कों की तरह famines, epidemics और दूसरी मुसीबतों का मुकाबला करने के लिए एक relief department propose किया है ताकि ऐसे हालात के मौके पर उन पर काबू पाने के लिए हर बार नए सिरे से काम न करना पड़े । इसलिए उन्होंने फैसला किया है कि यह department कायम किया जाए जिस से officials और non-officials दोनों को सम्बन्धित किया जाए । मैं आशा रखता हूं कि जहां तक पंजाब का ताल्लुक है, यह सरकार ऊंचे level पर एक कमेटी बनाएगी जो पिछले तजरुबे को, कि कोई बन्ध कैसे टूटा, कब क्या हुआ, सारी बातों को मद्देनज़र रखेगी । Government of India ने हिदायात दी हैं कि कुछ अफसरान और non-officials को इस तरह से पूरी training दी जाए जो ऐसी हंगामी सूरते हाल में उन का मुकाबला कर सकें । मैं आशा रखता हूं कि पंजाब सरकार इस तरफ पूरी तवज्जुह देगी ।

[श्री राम किशन]

चौथी बात मैं यह अर्ज़ करूंगा कि Government of India ने यह हिदायत की है कि इसी तरह की कमेटी District level पर भी कायम करने की कोशिश की जाए। मैं आशा रखता हूं कि हमारी गवर्नमेंट उन non-official organisations जैसे मारवाड़ी Relief Committee या Christian Council हैं, जिन्होंने लोगों की मदद की, की services को appreciate करने के लिए steps लेगी और जिन बातों की तरफ मैं ने ध्यान दिलाया है उन पर अमल करेगी।

**ਭਗਤ ਗੁਰਾਂ ਦਾਸ ਹੰਸ** (ਹੁਸ਼ਿਆਰਪੁਰ) : ਸਪੀਕਰ ਸਾਹਿਬ, ਮੈਂ ਥੋੜੀਆਂ ਜਿਹੀਆਂ ਗੱਲਾਂ floods ਸੰਬੰਧੀ ਆਪਣੇ ਜ਼ਿਲੇ ਬਾਰੇ ਦਸਣਾ ਚਾਹੁੰਦਾ ਹਾਂ। ਮੇਰਾ ਜ਼ਿਲਾ ਉਹ ਹੈ ਜਿਸ ਨੂੰ ਹੁਸ਼ਿਆਰਪੁਰ ਕਹਿੰਦੇ ਹਨ।

ਸਪੀਕਰ ਸਾਹਿਬ, ਮੈਂ ਹੜ੍ਹਾਂ ਬਾਰੇ ਜੋ ਡੀਮਾਂਡ ਰਖੀ ਗਈ ਉਸ ਅਧੀਨ ਕੁਝ ਬੋਲਣਾ ਚਾਹੁੰਦਾ ਹਾਂ। ਮੈਂ ਇਹ ਦਸਣਾ ਚਾਹੁੰਦਾ ਹਾਂ ਕਿ ਹਰ ਸਾਲ ਹੁਸ਼ਿਆਰਪੁਰ ਜ਼ਿਲੇ ਵਿਚ ਚੋਆਂ ਵਿਚ ਹੜ੍ਹ ਆ ਜਾਣ ਕਾਰਨ ਬਹੁਤ ਤਬਾਹੀ ਹੁੰਦੀ ਹੈ। ਇਹ ਇਲਾਕਾ ਹੀ ਹਰ ਪਾਸਿਓਂ ਚੋਆਂ ਨਾਲ ਘਿਰਿਆ ਪਿਆ ਹੈ। ਹਰ ਸਾਲ ਕਾਫੀ ਜ਼ਮੀਨ ਖਰਾਬ ਹੋ ਜਾਂਦੀ ਹੈ ਅਤੇ ਕਿੰਨੇ ਚਿਰ ਲਈ ਵਾਹੀ ਕਰਨ ਦੇ ਯੋਗ ਨਹੀਂ ਰਹਿੰਦੀ। ਇਥੇ ਇਸ ਵਿਚ ਕੋਈ ਸ਼ਕ ਨਹੀਂ ਕਿ ਡਗਾਣੇ ਵਿਚ ਬੰਧ ਲਗਾਇਆ ਗਿਆ ਸੀ ਪਰ ਪਹਿਲੇ ਸਾਲ ਦੀਆਂ ਬਾਰਸ਼ਾਂ ਨਾਲ ਇਹ ਬੰਧ ਰੁੜ੍ਹ ਗਿਆ ਸੀ ਤੇ ਹੁਣ ਫਿਰ ਲਾਇਆ ਗਿਆ ਸੀ ਅਤੇ ਜਿਥੇ ਚੀਫ ਮਨਿਸਟਰ ਸਾਹਿਬ ਆਪ ਵੀ ਗਏ ਸਨ ਅਤੇ ਚੌਧਰੀ ਅਮਰ ਸਿੰਘ ਜੀ ਹੋਰਾਂ ਤਕਰੀਰ ਵੀ ਕੀਤੀ ਸੀ ਕਿ ਇਹ ਬੰਧ ਬਹੁਤ ਮਜ਼ਬੂਤ ਬਣਾਇਆ ਗਿਆ ਸੀ, ਇਹ ਵੀ ਰੁੜ੍ਹ ਗਿਆ ਸੀ। ਇਸ ਨੂੰ ਵੀ ਇਸ ਸਾਲ ਦੇ ਹੜ੍ਹਾਂ ਨੇ ਤੋੜ ਦਿੱਤਾ ਸੀ। ਅਤੇ ਇਸ ਨਾਲ ਖਲਵਾਣਾ, ਦੇਓ ਵਾਲ ਆਦਿ ਪਿੰਡਾਂ ਨੂੰ ਬਹੁਤ ਨੁਕਸਾਨ ਹੋਇਆ ਹੈ। ਇਸ ਲਈ ਮੈਂ ਬੇਨਤੀ ਕਰਦਾ ਹਾਂ ਕਿ ਜੋ ਇਮਦਾਦ ਹਰੀਜਨਾਂ ਅਤੇ ਗਰੀਬ ਲੋਕਾਂ ਨੂੰ ਜਿਨ੍ਹਾਂ ਦੇ ਘਰ ਰੁੜ੍ਹ ਗਏ ਹਨ ਦਿੱਤੀ ਗਈ ਅਤੇ ਜੋ ਗਰਾਂਟਾਂ ਮਕਾਨਾਂ ਲਈ ਦਿੱਤੀਆਂ ਗਈਆਂ ਮੈਂ ਉਨ੍ਹਾਂ ਲਈ ਸਰਕਾਰ ਨੂੰ ਵਧਾਈ ਦਿੰਦਾ ਹਾਂ ਪਰ ਨਾਲ ਹੀ ਇਹ ਵੀ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਜਿਥੇ ਹਰ ਸਾਲ ਹੀ ਮਕਾਨ ਰੁੜ੍ਹ ਜਾਂਦੇ ਹਨ ਅਤੇ ਗਰੀਬ ਲੋਕਾਂ ਨੂੰ ਰਹਿਣ ਨੂੰ ਕੋਈ ਥਾਂ ਹੀ ਨਹੀਂ ਮਿਲਦੀ ਉਨ੍ਹਾਂ ਲਈ ਸਰਕਾਰ ਵਲੋਂ ਰਹਿਣ ਲਈ ਕੋਈ ਪ੍ਰਬੰਧ ਕੀਤਾ ਜਾਣਾ ਚਾਹੀਦਾ ਹੈ। ਉਨ੍ਹਾਂ ਨੂੰ ਥਾਂ ਦਿੱਤੀ ਜਾਣੀ ਚਾਹੀਦੀ ਹੈ।

ਫਿਰ, ਸਪੀਕਰ ਸਾਹਿਬ, ਦਸੂਆ ਵਿਚ ਧੁਸੀ ਟੁਟਣ ਨਾਲ ਭਾਰੀ ਨੁਕਸਾਨ ਫਸਲਾਂ ਨੂੰ ਹੋਇਆ ਸੀ, ਲੋਕਾਂ ਦੇ ਮਾਲ ਡੰਗਰ ਰੁੜ੍ਹ ਗਏ ਸਨ। ਲੋਕਾਂ ਨੇ ਕਈ ੨ ਦਿਨ ਦਰਖਤਾਂ ਤੇ ਰਹਿ ਕੇ ਗੁਜ਼ਾਰੇ। ਉਨ੍ਹਾਂ ਨੂੰ ਸਰਕਾਰ ਨੇ ਕਿਸੇ ਨਾ ਕਿਸੇ ਤਰ੍ਹਾਂ ਮਦਦ ਪਹੁੰਚਾਈ। ਪਰ ਇਸ ਦੇ ਨਾਲ ਹੀ ਇਹ ਵੀ ਖਿਆਲ ਕਰਨਾ ਚਾਹੀਦਾ ਹੈ ਕਿ ਮੇਰਾ ਇਲਾਕਾ ਇਕ ਪਛੜਿਆ ਹੋਇਆ ਇਲਾਕਾ ਹੈ ਇਸ ਦੀ ਹਾਲਤ ਕਾਬਲੇ ਰਹਿਮ ਹੈ ਇਸ ਵਲ ਜੋ ਧਿਆਨ ਸਰਕਾਰ ਨੇ ਦਿੱਤਾ ਹੈ ਮੈਂ ਉਸ ਲਈ ਉਨ੍ਹਾਂ ਦਾ ਧਨਵਾਦੀ ਹਾਂ ਇਹ ਕੰਮ ਵੀ ਉਨ੍ਹਾਂ ਦਾ ਸ਼ਲਾਘਾ ਯੋਗ ਹੈ ਕਿ ਜਿਥੇ

ਸ਼੍ਰੀ ਸਪੀਕਰ : ਕੀ ਤੁਸੀਂ ਇਹ ਸਾਰੀ ਵਡੀ ਕਿਤਾਬ ਪੜ੍ਹ ਲਈ ਹੈ ? [Has the hon. Member gone through the whole of this big volume?]

ਸਰਦਾਰ ਖੇਮ ਸਿੰਘ : ਹਾਂ ਜੀ; ਪੜ੍ਹੀ ਹੈ ।

**Sardar Ajmer Singh :** They are taken as read.

**Mr. Speaker :** It seems to be so.

ਸਰਦਾਰ ਖੇਮ ਸਿੰਘ : ਸਪੀਕਰ ਸਾਹਿਬ,ਇਸ ਵਿਚ ਕਰੋੜਾਂ ਰੁਪਏ ਦਾ ਖਰਚ ਦਸਿਆ ਹੈ ਪਰ ਸਾਡੀ ਸਰਕਾਰ ਨੇ ਸਿਰਫ ਇਕੋ ਹੀ ਨੇਕ ਕੰਮ ਕੀਤਾ ਹੈ ਜੋ poor classes, scheduled castes ਜਾਂ backward classes ਤੋਂ Professional Tax ਹਟਾਇਆ ਹੈ । ਅਸੀਂ ਪਿਛਲੇ ਚਾਰ ਸਾਲ ਤੋਂ ਕਹਿੰਦੇ ਆ ਰਹੇ ਹਾਂ ਕਿ ਇਹ ਜੋ Professional Tax ਹੈ ਇਹ ਗ਼ਰੀਬ ਹਰੀਜਨਾਂ ਨੂੰ ਬਹੁਤ ਹੀ ਤੰਗ ਕਰਦਾ ਹੈ । ਪਰ ਪਹਿਲੀ ਸਰਕਾਰ ਨੇ ਸਾਡੀ ਇਸ ਗਲ ਵਲ ਧਿਆਨ ਨਹੀਂ ਦਿੱਤਾ । ਹੁਣ ਇਸ ਸਰਕਾਰ ਨੇ ਇਹ Professional Tax ਗਰੀਬ ਲੋਕਾਂ ਦੇ ਸਿਰ ਤੋਂ ਖਤਮ ਕਰ ਦਿੱਤਾ ਹੈ ਇਸ ਲਈ ਮੈਂ ਇਸ ਨੂੰ ਥੋੜੀ ਜਿਹੀ ਵਧਾਈ ਦੇਣ ਲਈ ਤਿਆਰ ਹਾਂ ਅਤੇ ਇਸ ਨੂੰ ਇਸ ਲਈ ਵਧਾਈ ਦਿੰਦਾ ਹਾਂ ਕਿ ਉਨ੍ਹਾਂ ਨੇ ਇਹ ਕੰਮ ਬਹੁਤ ਹੀ ਚੰਗਾ ਕੀਤਾ ਹੈ । ਕਿਉਂਕਿ ਸਾਡੀ ਨਵੀਂ ਸਰਕਾਰ ਨੂੰ ਪਤਾ ਹੈ ਕਿ ਜੈਨਰਲ ਇਲੈਕਸ਼ਨਜ਼ ਨੇੜੇ ਆ ਰਹੀਆਂ ਹਨ, ਸਮਾਂ ਥੋੜਾ ਹੈ ਇਸ ਲਈ poor classes ਅਤੇ ਖਾਸਕਰ ਹਰੀਜਨ ਹੀ ਹਨ ਜਿਨ੍ਹਾਂ ਦੀਆਂ ਵੋਟਾਂ ਤੇ ਅਸੀਂ ਕਾਮਯਾਬ ਹੋਏ ਸੀ ਅਤੇ ਨਵੀਂ general election ਵਿਚ ਇਸ ਬਹਾਨੇ ਨਾਲ ਵੋਟਾਂ ਲੈ ਸਕਾਂਗੇ ।

ਪਿਛਲੇ ਸਾਲ ਬਾਰਿਸ਼ ਜ਼ਿਆਦਾ ਆਈ ਤੇ floods ਆਏ........

ਸ਼੍ਰੀ ਸਪੀਕਰ : ਕੀ ਤੁਸੀਂ speech ਪੜ੍ਹ ਰਹੇ ਹੋ ? [Are you reading your speech ? ]

ਸਰਦਾਰ ਖੇਮ ਸਿੰਘ : ਜੀ ਨਹੀਂ; ਪੜ੍ਹ ਨਹੀਂ ਰਿਹਾ । Floods ਸਮੇਂ ਇਸ ਅਸੈਂਬਲੀ ਦਾ ਸੈਸ਼ਨ ਲਗਾ ਹੋਇਆ ਸੀ । ਉਸ session ਵਿਚ ਸਰਕਾਰ ਨੇ ਉਨ੍ਹਾਂ ਪਿੰਡਾਂ ਦੇ ਗਰੀਬ ਲੋਕਾਂ ਨੂੰ 100/- ਰੁਪਏ grants ਦੇਣ ਦਾ ਐਲਾਨ ਕੀਤਾ ਜਿਨ੍ਹਾਂ ਦੇ ਘਰ ਕੱਚੇ ਸਨ ਅਤੇ ਢਹਿ ਗਏ ਸਨ । ਸਾਡੀ ਸਰਕਾਰ ਨੇ instructions ਜਾਰੀ ਕੀਤੀਆਂ ਕਿ 100/- ਰੁਪਏ ਉਨ੍ਹਾਂ ਲੋਕਾਂ ਨੂੰ ਦਿੱਤੇ ਜਾਣ ਜਿਨ੍ਹਾਂ ਦੇ ਘਰ ਢਹਿ ਗਏ ਹਨ ਪਰ ਅਫਸਰਾਂ ਅਤੇ ਪਿੰਡਾਂ ਦੇ ਲੰਬਰਦਾਰਾਂ ਅਤੇ ਸਰਪੰਚਾਂ ਇਹ ਸੋਚਿਆ ਕਿ ਜੇਕਰ ਇਨ੍ਹਾਂ ਨੂੰ ਹੁਣੇ ਪੈਸੇ ਦੇ ਦਿੱਤੇ ਤਾਂ ਇਹ ਸਾਡੇ ਪਿਛੇ ਨਹੀਂ ਲਗਣ ਲਗੇ । ਇਸ ਲਈ ਇਹ grants ਉਨ੍ਹਾਂ ਨੂੰ ਨਾ ਲੈਣ ਦਿੱਤੀਆਂ ਅਤੇ ਉਨ੍ਹਾਂ ਨੂੰ ਵੋਟਾਂ ਲਈ ਆਪਣੇ ਪਿਛੇ ਲਾਉਣ ਦੀ ਕੋਸ਼ਿਸ਼ ਕੀਤੀ । ਦੂਸਰੀ ਬਾਰ ਅਸੈਂਬਲੀ ਦੇ ਸੈਸ਼ਨ ਵਿਚ ਅਸੀਂ ਫਿਰ ਇਹ ਗਲ move ਕੀਤੀ ਤਾਂ ਫਿਰ ਸਰਕਾਰ ਵੱਲੋਂ ਕਾਫੀ ਸਖਤ ਹਿਦਾਇਤਾਂ ਜਾਰੀ ਹੋਈਆਂ ਮਗਰ ਜਿਥੇ ਸਰਕਾਰ ਦੀ ਇਹ ਹਿਦਾਇਤ ਸੀ ਕਿ ਜਿਸ ਦੇ ਪਾਸ ਮਕਾਨ ਨਹੀਂ ਰਿਹਾ

[ ਸਰਦਾਰ ਖੇਮ ਸਿੰਘ ]

ਉਸ ਨੂੰ 100/- ਰੁਪਿਆ ਦਿੱਤਾ ਜਾਵੇ, ਇਨ੍ਹਾਂ ਅਫਸਰਾਂ ਅਤੇ ਲੰਬਰਦਾਰਾਂ ਤੇ ਸਰਪੰਚਾਂ ਨੇ ਕਿਸੇ ਨੂੰ 15/- ਰੁਪਏ, ਕਿਸੇ ਨੂੰ 20/- ਰੁਪਏ ਅਤੇ ਹਦ ਕਿਸੇ ਨੂੰ 50/ ਰੁਪਏ ਦੀ payment ਕਰਵਾਈ। ਜਿਨ੍ਹਾਂ ਲੋਕਾਂ ਦੇ ਮਕਾਨ ਖਸਤਾ ਹਾਲਤ ਵਿਚ ਸਨ, ਥੱਮੀਆਂ ਦੇ ਦੇ ਕੇ ਖੜੇ ਕੀਤੇ ਹੋਏ ਸਨ ਉਨ੍ਹਾਂ ਦੀ ਇਮਦਾਦ ਨਹੀਂ ਕੀਤੀ ਗਈ। ਲਖਾਂ ਰੁਪਏ ਖਰਚਨ ਦਾ ਜੋ ਫੈਸਲਾ ਸੀ ਉਹ ਗਰੀਬ ਲੋਕਾਂ ਦੇ ਕੰਮ ਨਹੀਂ ਆਇਆ।

ਫਿਰ ਮੈਂ ਸਰਕਾਰ ਨੂੰ ਕਹਾਂਗਾ ਕਿ ਜਿਥੇ ਹਿੰਮਤ ਕਰਕੇ Professional Tax ਖਤਮ ਕੀਤਾ ਹੈ ਉਥੇ ਚੁਲ੍ਹਾ ਟੈਕਸ ਵੀ ਖਤਮ ਕਰ ਦੇਣਾ ਚਾਹੀਦਾ ਹੈ। ਇਸ ਟੈਕਸ ਨਾਲ ਪਿੰਡਾਂ ਦੇ ਚੌਕੀਦਾਰਾਂ ਦੀਆਂ ਤਨਖਾਹਾਂ ਪੂਰੀਆਂ ਕੀਤੀਆਂ ਜਾਂਦੀਆਂ ਹਨ। ਇਹ ਚੌਕੀਦਾਰ ਪਿੰਡਾਂ ਵਿਚ ਲੰਬਰਦਾਰਾਂ, ਤਹਿਸੀਲਦਾਰਾਂ ਆਦਿ ਅਫਸਰਾਂ ਦੇ ਕੰਮ ਕਰਦੇ ਹਨ ਅਤੇ ਗਰੀਬ ਲੋਕਾਂ ਦਾ ਕੰਮ ਨਹੀਂ ਕਰਦੇ ਤੇ ਨਾ ਹੀ ਕੋਈ ਕਰਵਾਉਂਦਾ ਹੈ। ਇਸ ਲਈ ਇਨ੍ਹਾਂ ਦੀਆਂ ਤਨਖਾਹਾਂ ਜੋ 20/-, 30/- ਜਾਂ 40 - ਰੁਪਏ ਹੁੰਦੀਆਂ ਹਨ ਸਰਕਾਰੀ ਖਜ਼ਾਨੇ ਵਿਚੋਂ ਦਿੱਤੀਆਂ ਜਾਣ ਅਤੇ ਚੁਲ੍ਹਾ ਟੈਕਸ ਖਤਮ ਕੀਤਾ ਜਾਵੇ ਅਤੇ ਗਰੀਬਾਂ ਨਾਲ ਹਮਦਰਦੀ ਦਾ ਸਬੂਤ ਦਿੱਤਾ ਜਾਵੇ।

ਫਿਰ ਸਪੀਕਰ ਸਾਹਿਬ, ਸਰਕਾਰ ਨੇ ਹਜ਼ਾਰਾਂ ਰਜ਼ਾਈਆਂ ਅਤੇ ਕੰਬਲ ਗਰੀਬਾਂ ਨੂੰ (flood sufferers) ਨੂੰ ਵੰਡਣ ਲਈ ਅਫਸਰਾਂ ਦੇ ਹਵਾਲੇ ਕਰ ਦਿੱਤੇ ਸਨ। ਇਹ ਹਾਲੇ ਵੀ ਤਹਿਸੀਲਦਾਰਾਂ ਪਾਸ stores ਵਿਚ ਪਈਆਂ ਹਨ। ਪਿੰਡਾਂ ਵਿਚ ਨਹੀਂ ਪਹੁੰਚੀਆਂ। ਜਦ ਅਸੀਂ ਤਹਿਸੀਲਦਾਰਾਂ ਜਾਂ D. C. ਨੂੰ ਮਿਲਦੇ ਹਾਂ ਅਤੇ ਕਹਿੰਦੇ ਹਾਂ ਕਿ ਸਰਦੀ ਕਰਕੇ ਲੋਕਾਂ ਨੂੰ ਤੰਗੀ ਹੋ ਰਹੀ ਹੈ ਰਜ਼ਾਈਆਂ ਆਦਿ ਛੇਤੀ ਦਿੱਤੀਆਂ ਜਾਣ ਤਾਂ ਕਿਹਾ ਜਾਂਦਾ ਹੈ ਕਿ ਇਨ੍ਹਾਂ ਦੀ ਕਿਸੇ ਨੂੰ ਜ਼ਰੂਰਤ ਨਹੀਂ। ਇਸ ਲਈ ਸਰਕਾਰ ਤਾਈਂ ਇਹ ਬੇਨਤੀ ਹੈ ਕਿ ਜਿਥੇ ਵੱਸੋਂ ਬਹੁਤ ਗਰੀਬ ਹੈ, ਜੋ ਹਰੀਜਨ ਵਗੈਰਾ ਹਨ ਅਤੇ ਜੋ ਦਿਹਾੜੀ ਵਿਚ $1\frac{1}{2}$ ਜਾਂ $1\frac{3}{4}$ ਰੁਪਏ ਕਮਾਉਂਦੇ ਹਨ ਅਤੇ ਮਹੀਨੇ ਵਿਚ ਜਿਨ੍ਹਾਂ ਦੀਆਂ 15, 20 ਦਿਹਾੜੀਆਂ ਲਗਦੀਆਂ ਹਨ ਅਤੇ ਜਿਨ੍ਹਾਂ ਨੂੰ ਟੱਬਰ ਤੇ $2\frac{1}{2}$ ਰੁਪਏ ਖਰਚ ਕਰਨੇ ਪੈਂਦੇ ਹਨ ਜਿਸ ਕਰਕੇ ਉਨ੍ਹਾਂ ਦੇ ਸਿਰ ਤੇ ਕਰਜ਼ਾ ਚੜ੍ਹਿਆ ਰਹਿੰਦਾ ਹੈ ਅਤੇ ਜੋ ਆਪਣੇ ਬੱਚਿਆਂ ਦੀ ਚੰਗੇ ਤਰੀਕੇ ਨਾਲ ਪਰਵਰਿਸ਼ ਨਹੀਂ ਕਰ ਸਕਦੇ, ਅਜਿਹੇ ਲੋਕਾਂ ਨੂੰ ਰਜ਼ਾਈਆਂ ਨਾ ਦੇ ਕੇ store ਵਿਚ ਰਖ ਛੱਡਣ ਦਾ ਕੀ ਫਾਇਦਾ ਹੈ। ਇਸ ਲਈ ਸਰਕਾਰ ਨੂੰ ਇਹ instructions ਜਾਰੀ ਕਰਨੀਆਂ ਚਾਹੀਦੀਆਂ ਹਨ ਕਿ ਜੋ ਰਜ਼ਾਈਆਂ ਜਾਂ ਕੰਬਲ ਵਗੈਰਾ store ਵਿਚ ਪਏ ਹਨ ਉਹ ਗਰੀਬ ਹਰੀਜਨਾਂ ਅਤੇ backward classes ਨੂੰ 31-3-56 ਤੱਕ ਦਿੱਤੇ ਜਾਣ ਤਾਂ ਜੋ ਗਰੀਬ ਹਰੀਜਨ ਤੇ ਗਰੀਬ ਲੋਕ ਸਰਦੀ ਸਮੇਂ ਪੂਰ ਫਾਇਦਾ ਉਠਾ ਸਕਣ।

ਫਿਰ ਸਾਡੀ ਸਰਕਾਰ ਹਰ ਸਾਲ ਐਲਾਨ ਕਰਦੀ ਹੈ ਕਿ 26 ਲਖ ਹਰੀਜਨਾਂ ਅਤੇ 2 ਲਖ backward classes ਦੇ ਲੋਕਾਂ ਲਈ 21 ਫੀ ਸਦੀ reservation ਕਰ ਦੱਤੀ ਗਈ ਹੈ। ਮਗਰ ਜਿਸ ਮਹਿਕਮੇ ਨੂੰ ਵੀ ਵੇਖਦੇ ਹਾਂ ਉਥੇ 21 ਫੀ ਸਦੀ ਤਾਂ ਇਕ ਪਾਸੇ ਰਹੀ ਤਿੰਨ ਫੀ ਸਦੀ ਵੀ reservation ਨਹੀਂ ਹੈ। Finance

Minister ਅਤੇ Chief Minister ਹਰ ਸਾਲ ਐਲਾਨ ਕਰਦੇ ਹਨ ਕਿ 21 ਫੀ ਸਦੀ

5 P. M.

ਰੀਜ਼ਰਵੇਸ਼ਨ ਕੀਤੀ ਗਈ ਹੈ। ਅਜ ਵੀ ਇਕ ਸਵਾਲ ਦੇ ਜਵਾਬ ਵਿਚ ਇਹ ਦਸਿਆ ਗਿਆ ਹੈ ਕਿ ਰੀਜ਼ਰਵੇਸ਼ਨ ਤਾਂ 21 ਫ਼ੀ ਸਦੀ ਹੀ ਕੀਤੀ ਗਈ ਹੈ ਪਰ ਉਮੀਦਵਾਰ ਨਹੀਂ ਮਿਲਦੇ। ਮੈਨੂੰ ਇਹ ਸੁਣ ਕੇ ਬੜੀ ਹੈਰਾਨੀ ਹੁੰਦੀ ਹੈ ਕਿ ਇਹ ਕਿਵੇਂ ਕਹਿ ਦਿੰਦੇ ਹਨ ਕਿ ਉਮੀਦਵਾਰ ਨਹੀਂ ਮਿਲਦੇ। ਸਾਡੇ ਪਾਸ ਕਈ ਬੀ. ਏ. ਅਤੇ ਐਮ. ਏ., ਬੀ. ਟੀ. ਪਾਸ ਆਉਂਦੇ ਹਨ ਅਤੇ ਇਹ ਸ਼ਿਕਾਇਤ ਕਰਦੇ ਹਨ ਕਿ ਅਰਜ਼ੀ ਤਾਂ ਦਿੱਤੀ ਹੋਈ ਹੈ ਪਰ ਕੋਈ ਜਵਾਬ ਨਹੀਂ ਆਉਂਦਾ। ਇਸ ਲਈ ਮੈਂ ਇਹ ਬੇਨਤੀ ਕਰਾਂਗਾ ਕਿ ਵਜ਼ੀਰ ਇਸ ਗਲ ਦਾ ਜਾਇਜ਼ਾ ਲੈਣ ਕਿ ਕਿਉਂ ਕੁਝ ਅਫਸਰ ਹਰੀਜਨਾਂ ਨੂੰ ਗਜ਼ਟਿਡ ਅਫਸਰ ਬਨਾਣ ਤੇ ਰਾਜ਼ੀ ਨਹੀਂ ਹੁੰਦੇ। ਮੈਨੂੰ ਅਜਿਹੇ ਅਫਸਰਾਂ ਦਾ ਪਤਾ ਹੈ। ਇਸ ਲਈ ਸਰਕਾਰ ਇਹ ਯਤਨ ਕਰੇ ਕਿ ਪਛੜੀਆਂ ਸ਼੍ਰੇਣੀਆਂ ਦੇ ਉਮੀਦਵਾਰਾਂ ਨੂੰ ਜਲਦੀ ਤੋਂ ਜਲਦੀ ਗਜ਼ਟਿਡ ਅਫਸਰ ਬਣਾਇਆ ਜਾਵੇ। ਸ਼ਡੂਲ ਕਾਸਟਾਂ ਲਈ ਇਹ ਐਲਾਨ ਤੇ ਐਲਾਨ ਕੀਤਾ ਜਾਂਦਾ ਹੈ ਕਿ ਇਨ੍ਹਾਂ ਜ਼ਾਤੀਆਂ ਲਈ 21 ਫੀ ਸਦੀ ਸੀਟਾਂ ਰੀਜ਼ਰਵ ਰਖੀਆਂ ਗਈਆਂ ਹਨ ਪਰ ਮੈਂ ਇਹ ਕਹਾਂਗਾ ਕਿ ਇਹ ਸਭ ਕਹਿਣ ਦੀਆਂ ਗਲਾਂ ਹਨ ਅਤੇ ਕਾਗਜ਼ੀ ਕਾਰਵਾਈਆਂ ਹਨ। ਇਸ ਨੂੰ ਅਮਲੀ ਜਾਮਾ ਨਹੀਂ ਪਹਿਨਾਇਆ ਜਾ ਰਿਹਾ। ਇਸ ਲਈ ਇਸ ਪਾਸੇ ਵਲ ਦੁਬਾਰਾ ਧਿਆਨ ਦੇਣ ਦੀ ਲੋੜ ਹੈ ਅਤੇ ਇਹ ਵੇਖਿਆ ਜਾਵੇ ਕਿ ਜੇਕਰ 21 ਫੀ ਸਦੀ ਨੌਕਰੀਆਂ ਰੀਜ਼ਰਵ ਰਖੀਆਂ ਗਈਆਂ ਹਨ ਅਤੇ ਇਹ ਕਿਸੇ ਕਾਨੂੰਨ ਅਧੀਨ ਕੀਤਾ ਗਿਆ ਹੈ ਤਾਂ ਇਸ ਕੋਟੇ ਨੂੰ ਪੂਰਾ ਕੀਤਾ ਜਾਵੇ ਨਹੀਂ ਤਾਂ ਹੁਣ ਨਵੀਆਂ ਈਲੈਕਸ਼ਨਾਂ ਜਲਦੀ ਆ ਰਹੀਆਂ ਹਨ ਤਾਂ ਅਸੀਂ ਇਸ ਦਾ ਜਵਾਬ general elections ਸਮੇਂ ਲੈ ਸਕਾਂਗੇ।

ਫਿਰ ਪੁਲਿਸ ਵਿਚ ਭਰਤੀ ਬਾਰੇ ਇਹ ਦਸਿਆ ਗਿਆ ਹੈ ਕਿ ਇਸ ਮਹਿਕਮੇ ਵਿਚ ਹਰੀਜਨਾਂ ਲਈ 50 ਫੀ ਸਦੀ ਨੌਕਰੀਆਂ ਮੁਕੱਰਰ ਕਰ ਦਿੱਤੀਆਂ ਗਈਆਂ ਹਨ ਪਰ ਅਜ ਇਕ ਸਵਾਲ ਪੇਸ਼ ਕੀਤਾ ਤਾਂ ਇਹ ਪਤਾ ਲਗਾ ਕਿ ਕਿਤੇ ਤਾਂ ਇਹ 7 ਫੀ ਸਦੀ ਅਤੇ ਕਿਤੇ 6 ਫੀ ਸਦੀ ਹੈ। 50 ਫੀ ਸਦੀ ਦਾ ਕੋਟਾ ਪੂਰਾ ਨਹੀਂ ਕੀਤਾ ਗਿਆ। ਸਾਡੇ ਉਮੀਦਵਾਰ ਜਿਧਰ ਜਾਂਦੇ ਹਨ ਉਨ੍ਹਾਂ ਨੂੰ ਇਹ ਹੀ ਪਤਾ ਲਗਦਾ ਹੈ ਕਿ ਇਥੇ ਜਗ੍ਹਾ ਨਹੀਂ। 'ਨੋ ਵਕੇਂਸੀ' ਦਾ ਜਵਾਬ ਹਰ ਥਾਂ ਇਨ੍ਹਾਂ ਨੂੰ ਮਿਲਦਾ ਹੈ। ਫਿਰ ਜੇਕਰ ਅਸੀਂ ਜਾਈਏ ਤਾਂ ਕਹਿ ਦਿੱਤਾ ਜਾਂਦਾ ਹੈ ਕਿ ਜਦੋਂ ਕੋਈ ਥਾਂ ਹੋਵੇਗੀ ਤਾਂ ਤੁਹਾਨੂੰ ਦਸ ਦੇਵਾਂਗੇ ਪਰ ਜਦੋਂ ਭਰਤੀ ਦਾ ਸਮਾਂ ਆਉਂਦਾ ਹੈ ਤਾਂ ਬਿਲਕੁਲ ਹੀ ਨਹੀਂ ਦਸਿਆ ਜਾਂਦਾ; ਸਾਨੂੰ ਕੋਈ ਪਤਾ ਨਹੀਂ ਦਿੱਤਾ ਜਾਂਦਾ। ਫਿਰ ਰੀਕਰੂਟਮੇਂਟ ਆਪਣੇ ਆਪ ਹੀ ਕਰ ਲਈ ਜਾਂਦੀ ਹੈ। ਫਿਰ ਕਹਿ ਦਿੱਤਾ ਜਾਂਦਾ ਹੈ ਕਿ ਜੋ ਜਦੋਂ ਤਕ ਕੋਈ ਸਿਪਾਹੀ ਮਰੇ ਨਾ ਜਾਂ ਕੋਈ ਰੀਟਾਇਰ ਨਾ ਹੋਵੇ ਤਾਂ ਜਗਾਹ ਕਿਵੇਂ ਨਿਕਲ ਸਕਦੀ ਹੈ। ਇਸੇ ਤਰ੍ਹਾਂ ਟੈਂਪਰੇਰੀ ਰੀਕਰੂਟਮੇਂਟ ਵਿਚ ਹੁੰਦਾ ਹੈ। ਇਸ ਵਿਚ ਵੀ ਪਛੜੀਆਂ ਸ਼੍ਰੇਣੀਆਂ ਨੂੰ ਪੂਰਾ ਕੋਟਾ ਨਹੀਂ ਦਿੱਤਾ ਜਾਂਦਾ। ਫਿਰ ਇਹ ਕਿਹਾ ਜਾਂਦਾ ਹੈ ਕਿ ਅਸੀਂ ਪੁਲਿਸ ਵਿਚ ਭਰਤੀ ਕਰਨ ਲਈ ਇਨ੍ਹਾਂ ਜਾਤੀਆਂ ਨੂੰ ਖਾਸ ਸਹੂਲਤਾਂ ਦਿੱਤੀਆਂ ਹਨ ਕਿ ਕਦ ਪੰਜ ਫੁਟ 7 ਇੰਚ ਦੀ ਥਾਂ 5 ਫੁਟ 6 ਇੰਚ ਹੋ ਸਕਦਾ ਹੈ, ਛਾਤੀ 34-36 ਦੀ ਥਾਂ 31-1/2 ਅਤੇ ਵਜ਼ਨ 1 ਮਣ 20 ਸੇਰ ਦੀ ਥਾਂ 1 ਮਣ 10 ਸੇਰ ਕਰ ਦਿੱਤਾ ਗਿਆ ਹੈ ਪਰ ਫਿਰ ਵੀ ਹਰੀਜਨਾਂ ਦਾ ਕੋਟਾ ਪੂਰਾ ਨਹੀਂ ਹੁੰਦਾ। ਅਸਲ ਵਿਚ ਇਨ੍ਹਾਂ ਸਾਰੀਆਂ ਗੱਲਾਂ ਤੇ ਅਮਲ ਨਹੀਂ ਕੀਤਾ ਜਾਂਦਾ ਅਤੇ ਖਾਲੀ ਥਾਵਾਂ ਦਾ ਪਤਾ ਹੀ ਨਹੀਂ ਦਿੱਤਾ ਜਾਂਦਾ।

[ ਸਰਦਾਰ ਖੇਮ ਸਿੰਘ ]

(ਲਾਲ ਬਤੀ ਨੂੰ ਵੇਖ ਕੇ ) ਕੀ ਸਪੀਕਰ ਸਾਹਿਬ, ਮੈਨੂੰ ਕੁਝ ਕਿਹਾ ਜੇ । (ਹਾਸਾ) ਸਰਕਾਰ ਨੂੰ ਚਾਹੀਦਾ ਹੈ ਕਿ ਉਹ ਘਟ ਕੁਆਲੀਫਿਕੇਸ਼ਨਾਂ ਰਖ ਕੇ ਇਨ੍ਹਾਂ ਜਾਤੀਆਂ ਦੀ ਮਦਦ ਕਰੇ ਤਾਂ ਜੋ ਇਹ ਅਫਸਰ ਬਣ ਸਕਣ ਅਤੇ ਪੁਲਿਸ ਵਿਚ ਭਰਤੀ ਹੋਕੇ ਆਪਣੀ ਸਭਿਤਾ ਨੂੰ ਉਚਿਆਂ ਰਖ ਸਕਣ ਅਤੇ ਇਸ ਤਰ੍ਹਾਂ ਇਨ੍ਹਾਂ ਦੇ ਉਧਾਰ ਨਾਲ ਪੰਜਾਬ ਵੀ ਤਰੱਕੀ ਕਰੇ ।

ਹੁਣ ਮੈਂ ਕੁਝ ਗਲਾਂ ਪੰਚਾਇਤਾਂ ਬਾਰੇ ਕਹਿਣਾ ਚਾਹੁੰਦਾ ਹਾਂ । ਸਰਕਾਰ ਨੇ ਇਹ ਕਿਹਾ ਸੀ ਕਿ ਅਸੀਂ 10 ਫੀਸਦੀ ਮਾਲੀ ਇਮਦਾਦ ਪੰਚਾਇਤਾਂ ਨੂੰ ਦੇ ਰਹੇ ਹਾਂ । ਪਰ ਮੈਂ ਇਹ ਵੇਖਿਆ ਹੈ ਕਿ ਪਿਛਲੀ ਸਰਕਾਰ ਅਤੇ ਇਸ ਸਰਕਾਰ ਨੇ ਸਰਪੰਚਾਂ ਨੇ ਮਿਲਵਰਤਨ ਨਹੀਂ ਦਿੱਤੀ । ਅਤੇ ਹਰੀਜਨਾਂ ਨੂੰ ਆਪਸ ਵਿਚ ਲੜਾਣ ਦੀ ਕੋਸ਼ਿਸ਼ ਕੀਤੀ ਹੈ । ਉਹ ਕਿਸੇ ਤੇ ਜੁਰਮਾਨੇ ਕਰਕੇ ਜਾਂ ਬੋਤਲ ਪੀਣ ਲਈ ਕਈ ਗਲਾਂ ਜਾਣ ਬੁਝ ਕੇ ਕਰਦੇ ਹਨ ਅਤੇ ਕਈ ਵੇਰੀ ਤਾਂ ਏਵੇਂ ਹੀ ਕੇਸ ਤਿਆਰ ਕਰਨ ਲਈ ਸ਼ਿਕਾਇਤ ਕਰ ਦਿੱਤੀ ਗਈ ਕਿ ਇਸ ਨੇ ਮੇਰੇ ਪੱਠੇ ਵਢ ਲਏ ਹਨ, ਸੋਨਾ ਚੁਰਾ ਲਿਆ ਹੈ, ਜੰਦਰਾ ਭੰਨ ਲਿਆ ਹੈ । ਇਸ ਤਰ੍ਹਾਂ ਦੀਆਂ ਵਧੀਕੀਆਂ ਸ਼ਡੂਲਡ ਕਾਸਟਸ ਤੇ ਇਸ ਲਈ ਕੀਤੀਆਂ ਜਾ ਰਹੀਆਂ ਹਨ ਕਿ ਇਹ ਹਮੇਸ਼ਾਂ ਪੰਚਾ ਦੇ ਅਧੀਨ ਦਬੇ ਰਹਿਣ ਅਤੇ ਕਦੀ ਸਿਰ ਨਾ ਚੁਕ ਸਕਣ । ਇਸ ਤਰ੍ਹਾਂ ਉਨ੍ਹਾਂ ਨੂੰ ਕਾਬੂ ਰਖਿਆ ਜਾ ਸਕੇ । ਇਸ ਤਰ੍ਹਾਂ ਪੰਚਾਇਤਾਂ ਕੰਮ ਕਰ ਰਹੀਆਂ ਹਨ । ਜਦੋਂ ਪੰਚਾਇਤਾਂ ਨਹੀਂ ਸਨ ਤਾਂ ਹਰ ਜ਼ਿਮੀਂਦਾਰ ਨੂੰ ਪਤਾ ਸੀ ਕਿ ਅਸੀਂ ਸਾਰਿਆਂ ਇਕੱਠਾ ਰਹਿਣਾ ਹੈ ਪਰ ਅਜ ਜਦੋਂ ਪੰਚਾਇਤਾਂ ਬਣ ਗਈਆਂ ਤਾਂ ਵਖ ਵਖ ਟੋਲੀਆਂ ਬਣ ਗਈਆਂ ਅਤੇ ਇਹ ਸਮਝ ਲਿਆ ਗਿਆ ਕਿ ਜ਼ਿਮੀਂਦਾਰ ਤਾਂ ਭਰਾ ਹਨ ਪਰ ਇਹ ਸ਼ਡੂਲਡ ਜਾਤੀਆਂ ਵਾਲੇ ਨੀਵੇਂ ਹਨ । ਇਸ ਤਰ੍ਹਾਂ ਇਹ ਪੰਚ ਬਹੁਤ ਸਾਰਾ ਨੁਕਸਾਨ ਪਹੁੰਚਾ ਰਹੇ ਹਨ। ਇਸ ਲਈ ਮੈਂ ਚਾਹੁੰਦਾ ਹਾਂ ਕਿ ਪੰਚਾਇਤ ਐਕਟ ਨੂੰ ਵਾਪਸ ਲੈ ਲਿਆ ਜਾਵੇ। (ਘੰਟੀ ਦੀ ਆਵਾਜ਼)

ਮੈਂ ਆਪਣੀ ਸਰਕਾਰ ਨੂੰ ਬੇਨਤੀ ਕਰਾਂਗਾ ਕਿ ਇਹ ਸਾਰੀਆਂ ਗੱਲਾਂ ਠੀਕ ਹਨ । ਪੰਜਾਬ ਸਰਕਾਰ ਦੀ ਪਾਲਸੀ ਹੈ ਕਿ ਗਰੀਬ ਹਰੀਜਨਾਂ ਦੀ ਹਾਲਤ ਨੂੰ ਬੇਹਤਰ ਅਤੇ ਦੂਜੀਆਂ ਕੌਮਾਂ ਦੇ ਬਰਾਬਰ ਲਿਆਂਦਾ ਜਾਵੇ ਔਰ ਹਰ ਤਰ੍ਹਾਂ ਦੀ ਕੋਸ਼ਿਸ਼ ਵੀ ਕਰ ਰਹੀ ਹੈ । ਮੈਂ ਚਾਹੁੰਦਾ ਹਾਂ ਕਿ ਜਿਥੇ ਸਰਕਾਰ ਨੇ ਇਨ੍ਹਾਂ ਗਰੀਬ ਲੋਕਾਂ ਤੋਂ Professional Tax ਖਤਮ ਕਰਕੇ ਇਨ੍ਹਾਂ ਦੀ ਮੁਸੀਬਤ ਨੂੰ ਖਤਮ ਕੀਤਾ ਹੈ ਉਸੇ ਤਰ੍ਹਾਂ ਹੀ ਦਲੇਰੀ ਨਾਲ ਗਰੀਬ ਹਰੀਜਨਾਂ ਨੂੰ ਪੱਕੇ ਤੌਰ ਪਰ ਘੱਟ ਤੋਂ ਘੱਟ 30 ਸਟੈਂਡਰਡ ਏਕੜ ਜ਼ਮੀਨ ਦੇ ਮਾਲਕ ਬਣਾ ਦੇਵੇ ਅਤੇ ਨਾਲ ਨਾਲ ਜ਼ਮੀਨ ਕਾਸ਼ਤ ਕਰਨ ਲਈ ਕੁਝ ਨਾ ਕੁਝ grants ਵੀ ਦਿੱਤੀਆਂ ਜਾਣ ਤਾਕੇ ਸਾਡੇ ਦੇਸ਼ ਵਿਚ ਅਨਾਜ ਦੀ ਮੁਸੀਬਤ ਖਤਮ ਹੋ ਸਕੇ ਤੇ ਦੇਸ਼ ਚੰਗੀ ਤਰੱਕੀ ਕਰ ਸਕੇ ।

**ਸ਼੍ਰੀ ਸਪੀਕਰ** : ਕੀ ਆਪ ਘੰਟੀ ਦੀ ਆਵਾਜ਼ ਨਹੀਂ ਸੁਣ ਰਹੇ ? (Is the hon. Member not hearing the Bell?)

**ਸਰਦਾਰ ਖੇਮ ਸਿੰਘ** : ਜੀ ਸੁਣ ਤਾਂ ਰਿਹਾ ਹਾਂ ਪਰ ਇਹ ਕਹਿਣਾ ਚਾਹੁੰਦਾ ਸਾਂ ਕਿ......

**ਸ੍ਰੀ ਸਪੀਕਰ** : ਆਪ ਨੇ ਜੋ ਕੁਝ ਕਹਿਣਾ ਸੀ ਕਹਿ ਲਿਆ । ਹੁਣ ਆਪ ਤਸ਼ਰੀਫ ਰਖੋ । (The hon. Member has had his say. Now, he may please resume his seat.)

**ਸਰਦਾਰ ਖੇਮ ਸਿੰਘ** : ਜਨਾਬ ਮੈਂ ਤਾਂ ਕਈ ਗਲਾਂ ਹੋਰ ਕਹਿਣੀਆਂ ਸਨ । ਮੈਂ ਤਾਂ ਯੂਟੀਲਾਇਜ਼ੇਸ਼ਨ ਲੈਂਡਜ਼ ਐਕਟ ਰਾਹੀਂ......

**ਸ੍ਰੀ ਸਪੀਕਰ** : ਕਿਰਪਾ ਕਰਕੇ ਆਪ ਬੈਠੋ । ਇਸ ਤਰ੍ਹਾਂ ਚੇਅਰ ਨਾਲ ਆਰਗੂ ਨਾ ਕਰਿਆ ਕਰੋ । (The hon. Member may please resume his seat. He should not argue with the Chair like this.)

**ਸਰਦਾਰ ਅਜਮੇਰ ਸਿੰਘ** (ਸਮਰਾਲਾ) : ਅਸੀਂ, ਪ੍ਰਧਾਨ ਜੀ, ਇਸ ਸਾਲ ਤੋਂ ਬਾਦ ਆਉਣ ਵਾਲੇ ਸਾਲ ਦੇ ਬਜਟ ਤੇ ਡਿਸਕਸ਼ਨ ਕਰਨ ਲਈ ਇਸ ਥਾਂ ਇਕਠੇ ਹੋਏ ਹਾਂ । ਇਸ ਗਲ ਦਾ ਜਾਇਜ਼ਾ ਲੇਣਾ ਜ਼ਰੂਰੀ ਹੈ ਕਿ ਆਇਆ ਪਿਛਲ ਇਕ ਸਾਲ ਵਿਚ ਕਿੰਨਾ ਖਰਚ ਹੋਇਆ ਅਤੇ ਕੀ ਅਸੀਂ ਇਸ ਇਕ ਸਾਲ ਵਿਚ ਕਿਸੇ ਤਰੱਕੀ ਦੇ ਰਾਹ ਤੇ ਪਹੁੰਚੇ ਹਾਂ ਜਾਂ ਨਹੀਂ ਅਤੇ ਜੇਕਰ ਪਹੁੰਚੇ ਹਾਂ ਤਾਂ ਕਿਥੋਂ ਤਕ । ਮੈਂ ਸਮਝਦਾ ਹਾਂ ਕਿ ਹਰ ਸਾਲ ਬਜਟ ਦੀ ਤਾਰੀਫ ਗਿਣੇ ਮਿਥੇ ਸ਼ਬਦਾਂ ਵਿਚ ਕਰ ਦੇਣੀ ਅਤੇ ਜਬਾਨੀ ਜਮ੍ਹਾ ਖਰਚ ਕਰ ਦੇਣਾ ਠੀਕ ਨਹੀਂ । ਸਿਰਫ ਇਹ ਕਹੀ ਜਾਣਾ ਕਿ ਅਸੀਂ ਪਿੰਡਾਂ ਲਈ ਇਹ ਕਰ ਰਹੇ ਹਾਂ ਅਤੇ ਪਿੰਡਾਂ ਦੇ ਲੋਕਾਂ ਲਈ ਸਾਡੇ ਦਿਲ ਵਿਚ ਹਮਦਰਦੀ ਹੈ ਇਹ ਖਿਆਲੀ ਗੱਲਾਂ ਹਨ ਇਸ ਵਿਚ ਠੋਸ ਚੀਜ਼ ਬਿਲਕੁਲ ਘਟ ਹੈ । ਭਾਵ ਇਹ ਹੈ ਕਿ ਜਿਥੇ ਕਿਤੇ ਖਰਚ ਕੀਤਾ ਜਾਂਦਾ ਹੈ ਜਾਂ ਕਰਨ ਦਾ ਵਿਚਾਰ ਕੀਤਾ ਜਾਂਦਾ ਹੈ ਤਾਂ ਇਹ ਜੋ ਫਿਗਰਜ਼ ਵਰਕ ਆਊਟ ਕਰਦੇ ਹਨ ਉਹ ਬਿਲਕੁਲ ਗਲਤ ਹੁੰਦੇ ਹਨ । ਕਮਿਊਨਿਟੀ ਪ੍ਰਾਜੇਕਟਾਂ ਵਿਚ ਅਤੇ ਐਕਸਟੇਨਸ਼ਨ ਸਕੀਮਾਂ ਵਿਚ ਤਾਂ ਸਾਨੂੰ ਤਜਰਬਾ ਹੈ ਕਿ ਮੰਥਲੀ ਮੀਟਿੰਗਜ਼ ਤੋਂ ਬਾਦ ਜੋ ਫਿਗਰਜ਼ ਦਿੱਤੀਆਂ ਜਾਂਦੀਆਂ ਹਨ ਉਹ ਬਿਲਕੁਲ ਗਲਤ ਹੁੰਦੀਆਂ ਹਨ । ਇਸ ਤੇ ਮੁਸ਼ਕਲ ਇਹ ਹੁੰਦੀ ਹੈ ਕਿ ਨਾ ਤਾਂ ਫਿਰ ਜਲਦੀ ਮੀਟਿੰਗ ਕਰਾ ਕੇ ਇਨ੍ਹਾਂ ਨੂੰ ਵੇਰੀਫਾਈ ਕੀਤਾ ਜਾ ਸਕਦਾ ਹੈ ਅਤੇ ਨਾ ਹੀ ਕਿਸੇ ਹੋਰ ਤਰ੍ਹਾਂ ਇਨ੍ਹਾਂ ਨੂੰ ਸੋਧਿਆ ਜਾ ਸਕਦਾ ਹੈ । ਇਹ ਤਾਂ ਪ੍ਰਾਜੇਕਟ ਅਫਸਰਾਂ ਅਤੇ ਐਕਸਟੇਨਸ਼ਨ ਅਫਸਰਾਂ ਦਾ ਕੰਮ ਹੈ ਕਿ ਉਹ ਇਹ ਵੇਖਣ ਕਿ ਇਹ ਅੰਕੜੇ ਗਲਤ ਨਾ ਦਿੱਤੇ ਗਏ ਹੋਣ । ਮੈਨੂੰ ਆਪਣੇ ਇਲਾਕੇ ਦੇ ਇਕ ਪਿੰਡ ਦਾ ਜ਼ਾਤੀ ਤਜਰਬਾ ਹੈ ਕਿ ਹਾਲਾਂਕਿ ਇਕ ਜਿਮੀਂਦਾਰ ਦੀ ਕਾਫੀ ਜ਼ਮੀਨ ਤਬਾਹ ਹੋ ਗਈ ਫਿਰ ਵੀ ਇਹ ਅੰਕੜੇ ਦਿੱਤੇ ਗਏ ਕਿ ਇਸ ਜਿਮੀਂਦਾਰ ਦੀ ਅਗੇ ਨਾਲੋਂ 8 ਗੁਣਾ ਆਮਦਨੀ ਹੈ । ਇਹ ਗਲਤ ਅੰਕੜੇ ਇਸ ਲਈ ਦਿੱਤੇ ਗਏ ਕਿ ਇਹ ਵਿਖਾਇਆ ਜਾ ਸਕੇ ਕਿ ਅਸੀਂ ਕਿੰਨਾ ਕੰਮ ਕੀਤਾ ਹੈ । ਹਾਲਾਂਕਿ ਇਸ ਵਿਚ ਸਚਾਈ ਬਿਲਕੁਲ ਨਹੀਂ । ਮੈਂ ਤਾਂ ਇਹ ਕਹਾਂਗਾ ਕਿ ਇਹ ਨਿਰਾ ਵਿਖਾਵਾ ਹੀ ਹੁੰਦਾ ਹੈ ਅਤੇ ਇਸ ਤਰ੍ਹਾਂ ਅਫਸਰ ਲੋਕ ਕੇਵਲ ਆਪਣਾ ਕਰੈਡਿਟ ਲੈਣ ਲਈ ਕਰਦੇ ਹਨ । ਮੈਂ ਤਾਂ ਇਹ ਸਮਝਦਾ ਹਾਂ ਕਿ ਜੋ ਕੰਮ ਇਹ ਕਰਦੇ ਦਿਸਦੇ ਹਨ ਜਾਂ ਜਿਨ੍ਹਾਂ ਦਾ ਜ਼ਿਕਰ ਕਰਦੇ ਹਨ ਉਨ੍ਹਾਂ ਵਿਚ 25 ਫੀ ਸਦੀ ਕੰਮ ਠੀਕ ਹੁੰਦਾ ਹੋਵਗਾ ਤੇ ਬਾਕੀ ਸਾਰਾ ਗਲਤ । ਅਤੇ ਜਿਨ੍ਹਾਂ ਅੰਕੜਿਆਂ ਨੂੰ ਇਹ ਪੇਸ਼ ਕਰਦੇ ਹਨ ਉਨ੍ਹਾਂ ਵਿਚ ਵੀ 1/10 ਤਕ ਹੀ ਠੀਕ ਹੁੰਦਾ ਹੈ । ਇਸ ਲਈ ਇਨ੍ਹਾਂ ਗਲਾਂ ਵਲ ਸਰਕਾਰ ਨੂੰ ਧਿਆਨ ਦੇਣਾ ਚਾਹੀਦਾ ਹੈ ਅਤੇ ਅੰਕੜੇ ਠੀਕ ਪੇਸ਼ ਕਰਨੇ ਚਾਹੀਦੇ ਹਨ ।

[ ਸਰਦਾਰ ਅਜਮੇਰ ਸਿੰਘ ]

ਦੂਜੀ ਗੱਲ ਮੈਂ ਇਹ ਕਹਿਣੀ ਚਾਹੁੰਦਾ ਹਾਂ ਕਿ ਸਰਕਾਰ ਨੇ ਇਸ ਗੱਲ ਦਾ ਐਲਾਨ ਕੀਤਾ ਸੀ ਕਿ ਜਿਥੇ ਨਹਿਰਾਂ ਨਹੀਂ ਹਨ ਉਥੇ ਟਿਊਬ ਵੈਲ ਲਗਾਏ ਜਾਣਗੇ। ਫਿਰ ਇਹ ਦੱਸਿਆ ਗਿਆ ਕਿ ਮੇਰੇ ਹਲਕੇ ਵਿਚ ਟਿਊਬ ਵੈਲ ਚਾਲੂ ਕਰ ਦਿਤੇ ਗਏ ਹਨ ਅਤੇ ਉਨ੍ਹਾਂ ਤੇ 30-30 ਲੱਖ ਰੁਪਿਆ ਖਰਚ ਕੀਤਾ ਗਿਆ ਹੈ ਪਰ ਅਸਲੀਅਤ ਇਹ ਹੈ ਕਿ ਇਹ ਟਿਊਬ ਵੈਲ ਅਜੇ ਤਕ ਚਾਲੂ ਨਹੀਂ ਕੀਤੇ ਗਏ ਅਤੇ ਉਸੇ ਤਰ੍ਹਾਂ ਪਏ ਹੋਏ ਹਨ। ਮੈਂ ਇਹ ਵੀ ਨਹੀਂ ਕਹਿ ਸਕਦਾ ਕਿ ਇਨ੍ਹਾਂ ਨੂੰ ਚਲਾਉਣ ਵਿਚ ਅਜੇ ਹੋਰ ਕਿੰਨਾ ਸਮਾਂ ਲੱਗੇਗਾ ਅਤੇ ਜੋ ਮਸ਼ੀਨਰੀ ਲਗਾਈ ਗਈ ਹੈ ਸ਼ਾਇਦ ਖਰਾਬ ਹੀ ਹੋ ਜਾਵੇ। ਇਹ ਟਿਊਬ ਵੈਲ ਕਿਉਂ ਨਹੀਂ ਚਲਾਏ ਗਏ ? ਇਸ ਵਿਚ ਸਰਕਾਰ ਅਤੇ ਜ਼ਿਮੀਂਦਾਰਾਂ ਦਾ ਪਾਣੀ ਦੇ ਰੇਟ ਦਾ ਝਗੜਾ ਹੈ। ਸਰਕਾਰ ਹੁਣ 6-7 ਆਨੇ ਤੋਂ 5 ਆਨਿਆਂ ਤੇ ਆ ਗਈ ਹੈ ਪਰ ਜ਼ਿਮੀਂਦਾਰ ਮਹਿਸੂਸ ਕਰਦਾ ਹੈ ਕਿ ਉਸ ਨੂੰ ਪਾਣੀ ਬੜਾ ਮਹਿੰਗਾ ਦਿੱਤਾ ਜਾ ਰਿਹਾ ਹੈ। ਉਹ ਸਾਧਾਰਨ ਰੇਟ ਤੇ ਪਾਣੀ ਦਾ ਰੇਟ ਦੇਣ ਨੂੰ ਤਿਆਰ ਹਨ ਉਹ ਕਹਿੰਦੇ ਹਨ ਕਿ ਪਾਣੀ ਦਾ ਰੇਟ ਕਨਾਲਾਂ ਦੇ ਹਿਸਾਬ ਨਾਲ ਲਿਆ ਜਾਵੇ ਪਰ ਸਰਕਾਰ ਉਨ੍ਹਾਂ ਦੀ ਇਸ ਜਾਇਜ਼ ਮੰਗ ਨੂੰ ਵੀ ਪਰਵਾਨ ਕਰਨ ਲਈ ਤਿਆਰ ਨਹੀਂ। ਇਹ ਤਾਂ ਬਿਲਕੁਲ ਮੁਨਾਸਿਬ ਹੈ ਕਿ ਉਨ੍ਹਾਂ ਨੂੰ ਪਾਣੀ ਚੀਪ ਰੇਟਸ ਉਤੇ ਦਿੱਤਾ ਜਾਵੇ, ਤਾਂ ਹੀ ਲੋਕ ਆਪਣੇ ਖੇਤਾਂ ਦੀ ਸਿੰਜਾਈ ਕਰ ਸਕਣਗੇ ਅਤੇ ਤਰੱਕੀ ਕਰ ਸਕਣਗੇ, ਨਹੀਂ ਤਾਂ ਟਿਊਬ ਵੈਲ ਬੰਦ ਪਏ ਰਹਿਣਗੇ। ਇਸ ਲਈ ਮੈਂ ਸਮਝਦਾ ਹਾਂ ਕਿ ਸਰਕਾਰ ਨੂੰ ਕੋਈ ਦਿੱਕਤ ਨਹੀਂ ਆਉਂਦੀ ਜੇਕਰ ਉਹ ਪਾਣੀ ਦਾ ਰੇਟ ਸਾਧਾਰਨ ਲੈ ਲਏ। ਇਸ ਨਾਲ ਸਰਕਾਰ ਦੀ ਕਮਾਈ ਵਿਚ ਵੀ ਵਾਧਾ ਹੋਵੇਗਾ; ਨਹੀਂ ਤਾਂ ਟਿਊਬ ਵੈਲ ਇਸੇ ਤਰ੍ਹਾਂ ਹੀ ਪਏ ਰਹਿਣਗੇ। ਇਸ ਪਾਸੇ ਫੌਰੀ ਕਾਰਵਾਈ ਕਰਨ ਦੀ ਲੋੜ ਹੈ ਅਤੇ ਸਰਕਾਰ ਵੇਖੇ ਕਿ ਜ਼ਿਮੀਂਦਾਰ ਨੂੰ ਸਾਧਾਰਨ ਰੇਟਾਂ ਤੇ ਪਾਣੀ ਦਿੱਤਾ ਜਾਵੇ।

ਇਸ ਤੋਂ ਬਾਦ ਮੈਂ ਬੇਟ ਦੇ ਇਲਾਕੇ ਬਾਰੇ ਬੇਨਤੀ ਕਰਨਾ ਚਾਹੁੰਦਾ ਹਾਂ। ਇਸ ਇਲਾਕੇ ਵਿਚ ਲੱਖਾਂ ਬਿੱਘੇ ਜ਼ਮੀਨ ਪਿਛਲੇ ਹੜ੍ਹਾਂ ਨਾਲ ਤਬਾਹ ਹੋ ਗਈ ਹੈ ਅਤੇ ਇਸ ਤਰ੍ਹਾਂ ਹਰ ਸਾਲ ਹੀ ਬੇਕਾਰ ਪਈ ਰਹਿੰਦੀ ਹੈ, ਪਾਣੀ ਓਵਰਫਲੋ ਕਰ ਜਾਂਦਾ ਹੈ। ਨੁਕਸਾਨ ਹੁੰਦਾ ਹੈ। ਇਸ ਇਲਾਕੇ ਦੇ ਲੋਕਾਂ ਪਾਸ ਜੋ ਕੁਝ ਵੀ ਸੀ ਸਭ ਉਨ੍ਹਾਂ ਨੇ ਖਰਚ ਕਰ ਦਿੱਤਾ ਹੈ ਅਤੇ ਕੋਈ ਵੀ ਬੇਟ ਦੇ ਇਲਾਕੇ ਦੇ ਲੋਕਾਂ ਦਾ ਹੜ੍ਹਾਂ ਕਾਰਨ ਹੋਏ ਨੁਕਸਾਨ ਦਾ ਅਨੁਮਾਨ ਨਹੀਂ ਲਾ ਸਕਦਾ। ਜੇਕਰ ਹਾੜ੍ਹੀ ਦੀ ਫਸਲ ਬਚ ਜਾਂਦੀ ਹੈ ਤਾਂ ਸਾਉਣੀ ਨਹੀਂ ਹੁੰਦੀ ਅਤੇ ਜੇ ਸਾਉਣੀ ਹੁੰਦੀ ਹੈ ਤਾਂ ਹਾੜ੍ਹੀ ਨਹੀਂ। ਪਰ ਇਸ ਵੇਲੇ ਤਾਂ ਕੁਝ ਵੀ ਨਹੀਂ, ਨਾ ਹਾੜ੍ਹੀ ਤੇ ਨਾ ਹੀ ਸਾਉਣੀ।

ਪ੍ਰਧਾਨ ਜੀ, ਜੇ ਕਰ ਇਸ ਵੇਲੇ ਅੰਦਾਜ਼ਾ ਲਾ ਕੇ ਵੇਖਿਆ ਜਾਵੇ ਕਿ ਪਿਛਲੇ floods ਦੇ ਵਿਚ ਕਿੰਨਾਂ ਨੁਕਸਾਨ ਹੋਇਆ ਅਤੇ ਉਸ ਸਾਰੇ ਨੁਕਸਾਨ ਦਾ total ਲਗਾ ਕੇ ਵੇਖਿਆ ਜਾਏ ਤਾਂ ਮੈਂ ਸਮਝਦਾ ਹਾਂ ਕਿ ਉਸ ਦਾ ਅੰਦਾਜ਼ਾ ਨਹੀਂ ਕੀਤਾ ਜਾ ਸਕਦਾ ਕਿ ਉਹ ਕਿੰਨੇ ਕਰੋੜ ਦਾ ਹੋਇਆ ਹੈ; ਸਚ ਮੁਚ ਬਹੁਤ ਭਾਰੀ ਨੁਕਸਾਨ ਹੋਇਆ ਹੈ। ਸਰਕਾਰ ਨੂੰ ਇਨ੍ਹਾਂ flood sufferers ਨੂੰ ਇਮਦਾਦ ਵੀ ਦੇਣੀ ਪਈ ਅਤੇ ਮੇਰਾ ਖਿਆਲ ਹੈ ਕਿ ਸਰਕਾਰ ਨੇ ਬੇਟ ਦੇ ਇਲਾਕੇ ਦੇ ਵਿਚ ਵੀ ਕੋਈ ਦੋ ਕਰੋੜ ਦੀ ਮਦਦ ਦਿੱਤੀ ਹੋਵੇਗੀ ਅਤੇ ਸਾਰੇ ਪੰਜਾਬ ਦੇ ਵਿਚ ਕਰੋੜਾਂ ਰੁਪਏ ਲੋਕਾਂ ਨੂੰ ਵੰਡਣੇ ਪਏ ਹਨ। ਪਰ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਤੁਸੀਂ ਇਕ ਦਫਾ ਹੀ ਹਿਸਾਬ ਲਾ ਕੇ ਇਨ੍ਹਾਂ floods ਨੂੰ ਰੋਕਣ ਦਾ ਯਤਨ ਕਰੋ। ਇਕੋ ਦਫ਼ਾ ਹੀ ਖਰਚ ਕਰਕੇ ਇਨ੍ਹਾਂ floods ਨੂੰ ਅੱਗੇ ਲਈ ਵੀ ਰੋਕੋ ਅਤੇ ਲੋਕਾਂ ਨੂੰ

ਹਮੇਸ਼ਾ ਲਈ ਇਨ੍ਹਾਂ floods ਤੋਂ ਬਚਾਓ । ਮੈਂ ਸਮਝਦਾ ਹਾਂ ਕਿ ਅਜਿਹੇ ਤਰੀਕੇ ਇਖਤਿਆਰ ਕੀਤੇ ਜਾ ਸਕਦੇ ਨੇ ਜਿਨ੍ਹਾਂ ਦੇ ਨਾਲ ਇਹ floods ਅੱਗੇ ਲਈ ਰੁਕ ਜਾਣ ਅਤੇ ਸਰਕਾਰ ਨੂੰ ਚਾਹੀਦਾ ਹੈ ਕਿ ਉਨ੍ਹਾਂ ਤਰੀਕਿਆਂ ਨੂੰ ਇਖਤਿਆਰ ਕਰਕੇ ਇਸ ਮੁਸੀਬਤ ਦਾ ਇਕੋ ਦਵਾ ਹੀ ਪੱਕਾ ਇਲਾਜ ਕਰੇ । ਪਿਛਲੇ floods ਦੇ ਦੌਰਾਨ ਸਾਨੂੰ ਇਕ Superintending Engineer ਦੀ ਚਿੱਠੀ ਗਈ ਸੀ ਕਿ ਮੈਨੂੰ ਇਸ ਕੰਮ ਲਈ ਮਕੱਰਰ ਕੀਤਾ ਗਿਆ ਹੈ ਇਸ ਲਈ ਮੈਂ ਇਥੇ ਆਵਾਂਗਾ, ਤੁਹਾਨੂੰ ਮਿਲਾਂਗਾ ਅਤੇ ਰਾਏ ਲਵਾਂਗਾ । ਪਰ ਮਹੀਨੇ ਹੀ ਗੁਜ਼ਰ ਗਏ, ਅੱਜ ਤੱਕ ਉਥੇ ਕੋਈ ਨਹੀਂ ਆਇਆ । ਸਾਡੇ ਕੋਲ ਦੀ ਸਤਲੁਜ ਦਰਿਆ ਵਗਦਾ ਹੈ ਅਤੇ ਉਸ ਦੇ ਵਿਚੋਂ ਪਾਣੀ overflow ਹੋ ਕੇ ਆ ਜਾਂਦਾ ਹੈ ਅਤੇ ਉਸਦੇ ਨਾਲ ਸਾਰਾ ਬੇਟ ਦਾ ਇਲਾਕਾ ਤਬਾਹ ਹੋ ਜਾਂਦਾ ਹੈ । ਇਸ ਨੂੰ ਰੋਕਣ ਦਾ ਕੋਈ ਯਤਨ ਕਰਨਾ ਚਾਹੀਦਾ ਹੈ ਤਾਕਿ ਪਾਣੀ ਦੇ overflow ਹੋਣ ਨਾਲ ਬੇਟ ਬਰਬਾਦ ਨ ਹੋਵੇ ਅਤੇ ਮੈਂ ਸਮਝਦਾ ਹਾਂ ਕਿ ਸਤਲੁਜ ਨੂੰ ਰੋਕਿਆ ਵੀ ਜਾ ਸਕਦਾ ਹੈ ਜੇਕਰ ਉਸ ਦੇ ਉਤੇ ਇਕ ਬੰਨ੍ਹ ਬਣਾ ਦਿੱਤਾ ਜਾਵੇ। ਇਸ ਤਰ੍ਹਾਂ ਕਰਨ ਦੇ ਨਾਲ ਇਨ੍ਹਾਂ floods ਨੂੰ ਰੋਕਣ ਦਾ ਹਮੇਸ਼ਾ ਲਈ ਪਰਬੰਧ ਕੀਤਾ ਜਾਏ ਅਤੇ ਬੇਟ ਦੇ area ਦੇ ਵਿਚ ਲੋਕਾਂ ਨੂੰ ਜਿਹੜਾ ਹਰ ਸਾਲ ਨੁਕਸਾਨ ਉਠਾਉਣਾ ਪੈਂਦਾ ਹੈ ਉਸ ਤੋਂ ਬਚਾਇਆ ਜਾਵੇ । ਮੈਂ ਪਹਿਲਾਂ ਵੀ ਇਕ suggestion ਦਿੱਤੀ ਸੀ ਕਿ ਬੁੱਢਾ ਨਾਲਾ ਜਿਸ ਨੂੰ ਸੇਮ ਦੀ ਨਦੀ ਕਿਹਾ ਜਾਂਦਾ ਹੈ ਉਸ ਨੂੰ ਉੱਚਾ ਕੀਤਾ ਜਾਵੇ । ਇਸ ਦੀ ਸਾਲਹਾ ਸਾਲ ਤੋਂ ਕੋਈ ਸਫਾਈ ਨਹੀਂ ਹੋਈ । ਇਸ ਦੇ ਵਿਚ ਗਿੱਦੜ ਗਾਰਾ ਭਰਿਆ ਹੋਇਆ ਹੈ। ਪਹਿਲਾਂ ਤਾਂ ਇਸਦੀ ਸਫਾਈ ਹੋ ਜਾਂਦੀ ਸੀ, ਪੁਲ ਬਜ਼ੀਰਾ ਦੀ ਵੀ ਮੁਰੰਮਤ ਕੀਤੀ ਜਾਂਦੀ ਸੀ ਪਰ ਹੁਣ ਉਸ ਵੱਲ ਕੋਈ ਧਿਆਨ ਨਹੀਂ ਦਿੱਤਾ ਜਾਂਦਾ । ਇਸ ਲਈ ਉਧਰ ਵੀ ਧਿਆਨ ਦੇਣਾ ਚਾਹੀਦਾ ਹੈ ਅਤੇ ਉਸ ਦੀ ਸਫਾਈ ਅਤੇ ਮੁਰੰਮਤ ਵਗੈਰਾ ਹੋਣੀ ਚਾਹੀਦੀ ਹੈ । ਪਿੰਡਾਂ ਦੇ ਵਿਚ ਸੜਕਾਂ ਬਿਲਕੁਲ ਨਹੀਂ ਹਨ, ਇਸ ਲਈ ਅਫਸਰ ਵੀ ਉਥੇ ਨਹੀਂ ਜਾਂਦੇ ਹਨ । ਅਫਸਰ ਭੀ ਉਥੇ ਹੀ ਜਾਂਦੇ ਹਨ ਜਿਥੇ ਸੜਕਾਂ ਬਣੀਆਂ ਹੋਈਆਂ ਹੁੰਦੀਆਂ ਹਨ । ਇਹ ਵਜ਼ੀਰ ਵੀ ਉਥੇ ਨਹੀਂ ਜਾਂਦੇ ਹਨ ਜਿਥੇ ਇਨ੍ਹਾਂ ਦੀਆਂ ਕਾਰਾਂ ਲਈ ਸੜਕਾਂ ਨਾਂ ਹੋਣ। ਜੇ ਕਰ ਕਦੇ ਜਾਣਾ ਪੈ ਵੀ ਜਾਵੇ ਅਤੇ ਇਕ ਅੱਧ ਮੀਲ ਵਿਚ ਸੜਕ ਨਾ ਹੋਣ ਕਰਕੇ ਜਾਣਾ ਪੈ ਜਾਵੇ ਤਾਂ ਇਹ ਇਕ ਗੱਡੇ ਦੇ ਵਿਚ ਬੈਠ ਕੇ ਫੋਟੋ ਖਿਚਾ ਲੈਂਦੇ ਹਨ, ਲੋਕਾਂ ਨੂੰ ਦੱਸਣ ਲਈ ਕਿ ਅਸੀਂ ਗਿੱਡਿਆਂ ਉਤੇ ਬੈਠ ਬੈਠ ਕੇ ਪਿੰਡਾਂ ਦੇ ਵਿਚ ਜਾਂਦੇ ਹਾਂ । ਮੈਂ ਬੇਟ ਦੇ ਇਲਾਕੇ ਵੱਲ ਜਿਹੜਾ ਕਿ ਮੇਰੇ ਹੀ ਇਲਾਕੇ ਵਿਚ ਖਤਮ ਨਹੀਂ ਹੋ ਜਾਂਦਾ ਬਲਕਿ ਉਸ ਤੋਂ ਅੱਗੇ ਵੀ ਜਾਂਦਾ ਹੈ, ਤੁਹਾਡਾ ਧਿਆਨ ਦਿਲਾਉਣਾ ਚਾਹੁੰਦਾ ਹਾਂ । ਜਿਥੋਂ ਤੱਕ ਇਸ ਬੇਟ ਦੇ ਇਲਾਕੇ ਦਾ ਤਾਅੱਲੁਕ ਹੈ ਇਸ ਦਾ ਕੋਈ permanent ਇਲਾਜ ਹੋਣਾ ਚਾਹੀਦਾ ਹੈ। ਉਨ੍ਹਾਂ ਵਿਚੋਂ ਇਕ ਇਹ ਵੀ ਹੈ ਕਿ ਇਸ ਸੇਮ ਦੇ ਨਾਲੇ ਨੂੰ ਸਾਫ ਕੀਤਾ ਜਾਵੇ, ਇਸ ਨੂੰ ਉਚਾ ਕੀਤਾ ਜਾਵੇ ਅਤੇ ਇਸ ਵਿਚੋਂ ਸਾਰਾ ਗਾਰਾ ਵਗੈਰਾ ਜਿਹੜਾ ਇਸ ਦੇ ਥੱਲੇ ਬੈਠਿਆ ਹੋਇਆ ਹੈ ਉਸ ਨੂੰ ਚੰਗੀ ਤਰ੍ਹਾਂ ਕੱਢਿਆ ਜਾਵੇ । ਇਸ ਤਰ੍ਹਾਂ ਕਰਨ ਦੇ ਨਾਲ ਕਾਫੀ ਸੇਮ ਦਾ ਪਾਣੀ ਖਿੱਚਿਆ ਜਾ ਸਕਦਾ ਹੈ ।

ਇਸ ਤੋਂ ਬਾਅਦ ਮੈਂ ਹਸਪਤਾਲਾਂ ਅਤੇ dispensaries ਦੇ ਬਾਰੇ ਅਰਜ਼ ਕਰਨੀ ਚਾਹੁੰਦਾ ਹਾਂ । ਇਨ੍ਹਾਂ ਦੇ ਲਿਹਾਜ਼ ਦੇ ਨਾਲ ਤਾਂ ਇਹ ਸਮਝਦੇ ਹਨ ਕਿ ਪਿੰਡਾਂ ਦੇ ਵਿਚ ਤਾਂ ਬੰਦੇ ਹੀ ਨਹੀਂ ਵਸਦੇ ਹਨ ਅਤੇ ਉਨ੍ਹਾਂ ਨੂੰ medical aid ਦੀ ਲੋੜ ਹੀ ਕੋਈ ਨਹੀਂ ਹੈ। ਮੇਰਾ ਇਲਾਕਾ ਹੈ ਉਸ ਨੂੰ ਖੂੰਮਾਂ ਦਾ ਇਲਾਕਾ ਕਿਹਾ ਜਾਂਦਾ ਹੈ। ਉਥ ਦਸ ਦਸ ਅਤੇ ਪੰਦਰਾਂ ੨

[ ਸਰਦਾਰ ਅਜਮੇਰ ਸਿੰਘ ]

ਮੀਲ ਤੱਕ ਕੋਈ dispensary ਹੀ ਨਹੀਂ ਹੈ । ਕਈ ਦਫ਼ਾ ਇਸ ਬਾਰੇ ਵਿਚ ਕਿਹਾ ਗਿਆ ਹੈ ਕਿ ਕੁਝ ਇੰਤਜ਼ਾਮ ਕਰੋ ਤਾਂ Civil Surgeon ਨੇ ਕਿਹਾ ਕਿ ਅਸੀਂ ਖੋਲ੍ਹਣਾ ਤਾਂ ਚਾਹੁੰਦੇ ਹਾਂ ਪਰ ਖੋਲ੍ਹੀਏ ਕਿਸ ਤਰ੍ਹਾਂ, ਇਸ ਥੋੜੀ ਤਨਖਾਹ ਤੇ ਡਾਕਟਰ ਪਿੰਡਾਂ ਦੇ ਵਿਚ ਰਹਿਣ ਲਈ ਤਿਆਰ ਨਹੀਂ ਹੁੰਦੇ; ਅਸੀਂ ਕੀ ਕਰੀਏ ਅਸੀਂ ਪੂਰੀ ਕੋਸ਼ਸ਼ ਕਰਦੇ ਹਾਂ । ਮੈਂ ਤੁਹਾਨੂੰ ਦੱਸਣਾ ਚਾਹੁੰਦਾ ਹਾਂ ਕਿ ਪਿੰਡਾਂ ਦੇ ਵਿਚ ਅੱਜ ਇਹ ਹਾਲ ਹੈ ਕਿ ਜੇਕਰ ਕੋਈ ਬਿਮਾਰ ਪੈ ਜਾਵੇ ਤਾਂ ਉਸ ਨੂੰ ਦਵਾਈ ਦੇਣੀ ਤਾਂ ਦਰਕਨਾਰ ਉਸ ਨੂੰ ਪੰਦਰਾਂ ਮੀਲ ਤੇ ਲੈ ਕੇ ਜਾਂਦਿਆਂ ੨ ਉਹ ਰਸਤੇ ਦੇ ਵਿਚ ਹੀ ਚਲਦਾ ਹੁੰਦਾ ਹੈ । ਪਿੰਡਾਂ ਦੇ ਵਿਚ ਬਹੁਤ ਸਾਰੀਆਂ ਮੌਤਾਂ medical aid ਨਾਂ ਹੋਣ ਦੀ ਵਜਾਹ ਦੇ ਨਾਲ ਹੀ ਹੁੰਦੀਆਂ ਹਨ । ਪਰ ਜੇਕਰ ਕਦੇ ਕੋਈ ਸ਼ਹਿਰ ਦੇ ਵਿਚ ਬਿਮਾਰ ਹੋ ਜਾਂਦਾ ਹੈ ਜਾਂ ਕਿਸੇ ਨੂੰ ਪੇਟ ਵਿਚ ਦਰਦ ਵੀ ਹੋ ਉਠਦਾ ਹੈ ਤਾਂ ਉਸਨੂੰ ਦੋ ਚਾਰ ਮਿੰਟ ਦੇ ਅੰਦਰ ੨ ਹੀ medical aid ਮਿਲ ਜਾਂਦੀ ਹੈ । ਮੈਂ ਪੁੱਛਣਾ ਚਾਹੁੰਦਾ ਹਾਂ ਕੀ ਵਜਾਹ ਹੈ ਕਿ ਪਿੰਡਾਂ ਦੇ ਵਿਚ ਜਿਥੇ ਹਸਪਤਾਲ ਅਤੇ dispensaries ਨਹੀਂ ਉਧਰ ਤਵੱਜੁਹ ਨਹੀਂ ਦਿੱਤੀ ਜਾਂਦੀ ? ਕੀ ਸਰਕਾਰ ਦਾ ਫਰਜ਼ ਨਹੀਂ ਹੈ ਕਿ ਉਥੇ ਪਿੰਡਾਂ ਦੇ ਵਿਚ ਹਸਪਤਾਲ ਖੋਲ੍ਹੇ ? ਮੈਂ ਸਮਝਦਾ ਹਾਂ ਕਿ ਸਰਕਾਰੀ ਤੌਰ ਤੇ, ਇਖਲਾਕੀ ਅਤੇ ਇਨਸਾਨੀ ਤੌਰ ਤੇ, humanitarian grounds ਤੇ ਇਹ ਸਰਕਾਰ ਦਾ ਪਹਿਲਾ ਫਰਜ਼ ਹੈ ਅਤੇ ਸਰਕਾਰ ਨੂੰ ਇਸ ਪਾਸੇ ਤਵੱਜੁਹ ਦੇਣੀ ਚਾਹੀਦੀ ਹੈ । ਮੈਂ ਕਹਿਣਾ ਚਾਹੁੰਦਾ ਹਾਂ ਕਿ ਕਮ ਸੇ ਕਮ ਪੰਜ ਮੀਲ ਦੇ area ਵਿਚ ਇਕ dispensary ਤਾਂ ਜ਼ਰੂਰ ਹੋਣੀ ਚਾਹੀਦੀ ਹੈ । ਮੈਂ ਕਹਿੰਦਾ ਹਾਂ ਕਿ ਤੁਸੀਂ ਪਿੰਡਾਂ ਦਾ survey ਕਰੋ ਅਤੇ ਦੇਖੋ, ਕਿਥੇ ੨ dispensary ਦੀ ਲੋੜ ਹੈ ਅਤੇ ਉਥੇ ਖੋਲ੍ਹੋ । ਪਰ ਇਕ ਗੱਲ ਮੈਂ ਹੋਰ ਵੀ ਵੇਖੀ ਹੈ। ਉਹ ਇਹ ਹੈ ਕਿ ਜਿਥੇ dispensaries ਹੈ ਵੀ ਨੇ ਉਥੇ ਉਨ੍ਹਾਂ ਦੀ ਇਹ ਹਾਲਤ ਹੈ ਕਿ ਉਥੇ ਡਾਕਟਰ ਅਤੇ ਦੂਜੇ staff ਦੀ ਤਨਖਾਹ ਨਾਲੋਂ ਦਵਾਈਆਂ ਘੱਟ ਹੁੰਦੀਆਂ ਹਨ । ਮੈਂ ਤਾਂ ਕਹਿੰਦਾ ਹਾਂ ਕਿ ਉਨ੍ਹਾਂ ਦੀ ਤਨਖਾਹ ਦਵਾਈਆਂ ਦੀ ਕੀਮਤ ਨਾਲੋਂ ਕਈ ਗੁਣਾ ਵੱਧ ਹੁੰਦੀ ਹੈ । ਮੈਂ ਤੁਹਾਨੂੰ ਸਮਰਾਲੇ ਦੇ ਹਸਪਤਾਲ ਦਾ ਹੀ case ਦਸਦਾ ਹਾਂ । ਸਮਰਾਲੇ ਦੇ ਹਸਪਤਾਲ ਨੂੰ ਕੁੱਲ 700 ਰੁਪਏ ਦੀਆਂ ਦਵਾਈਆਂ ਭੇਜੀਆਂ ਜਾਂਦੀਆਂ ਹਨ । ਮੈਂ ਦੱਸਣਾ ਚਾਹੁੰਦਾ ਹਾਂ ਕਿ ਇਹ ਇਕ Tehsil Headquarter ਦੀ dispensary ਦਾ ਹਾਲ ਹੈ, ਬਾਕੀਆਂ ਦਾ ਪਤਾ ਨਹੀਂ ਕੀ ਹਾਲ ਹੋਵੇਗਾ । ਇਸ ਸਮਰਾਲੇ ਦੀ Tehsil Headquarter ਦੀ dispensary ਦਾ ਇਹ ਹਾਲ ਹੈ ਕਿ ਉਥੇ ਦਵਾਈ ਦਾ ਸਾਰਾ indent 700 ਰੁਪਏ ਦਾ ਹੈ । ਮੈਂ ਨਹੀਂ ਸਮਝਦਾ ਕਿ ਬਿਮਾਰਾਂ ਨੂੰ ਇਹ ਦਵਾਈ ਕਦੋਂ ਤੱਕ ਦਿੱਤੀ ਜਾ ਸਕਦੀ ਹੈ । ਜੇਕਰ ਇਨ੍ਹਾਂ ਦੀਆਂ speeches ਨੂੰ ਸੁਣੋ ਤਾਂ ਨਾਹਰਾ ਇਹ ਲਗਾਇਆ ਜਾਂਦਾ ਹੈ ਕਿ back to the villages' । ਪਰ ਜਿਹੜਾ ਨਾਹਰਾ ਉਨ੍ਹਾਂ ਦੀ ਸਿਹਤ ਦੇ ਨਾਲ ਤਅੱਲੁਕ ਰਖਦਾ ਹੈ ਉਹ ਨਹੀਂ ਲਾਇਆ ਜਾਂਦਾ ਹੈ। ਮੈਂ ਸਮਝਦਾ ਹਾਂ ਕਿ ਇਨ੍ਹਾਂ ਹਾਲਾਤ ਵਿਚ ਜਦੋਂ ਕਿ ਪਿੰਡਾਂ ਵਿਚ ਸਿਹਤ ਦੀ ਖਸਤਾ ਹਾਲਤ ਹੈ ਅਤੇ ਉਸ ਪਾਸੇ ਕੋਈ ਧਿਆਨ ਨਹੀਂ ਦਿੱਤਾ ਜਾਂਦਾ ਇਹ back to the villages' ਵਾਲੀਆਂ ਗੱਲਾਂ ਕਰਨਾ ਬਿਲਕੁਲ ਫ਼ਜ਼ੂਲ ਅਤੇ ਬੇਮਾਅਨੀ ਹੋ ਜਾਂਦੀਆਂ ਹਨ । ਇਸ ਤਰ੍ਹਾਂ ਦੀਆਂ ਗੱਲਾਂ ਕਰਨ ਦਾ ਕੁਝ ਫਾਇਦਾ ਨਹੀਂ ਹੈ ਜਦੋਂ ਤੱਕ ਕਿ ਤੁਸੀਂ ਉਨ੍ਹਾਂ ਦੀ ਸਿਹਤ ਵੱਲ ਧਿਆਨ ਨਹੀਂ ਦਿੰਦੇ ।

ਮੈਂ ਕੁਝ ਇਨ੍ਹਾਂ taxes ਦੇ ਬਾਰੇ ਵੀ ਅਰਜ਼ ਕਰਨੀ ਚਾਹੁੰਦਾ ਹਾਂ। ਮੈਂ ਸਮਝਦਾ ਹਾਂ ਕਿ ਸਾਡੀ ਸਰਕਾਰ ਦਾ taxes ਲਗਾਉਣਾ ਹਰ ਸਾਲ ਦਾ routine ਹੀ ਹੋ ਗਿਆ ਹੈ। ਜਦੋਂ ਇਸ ਸਰਕਾਰ ਨੂੰ ਕੋਈ tax ਲਗਾਉਣ ਦਾ ਖਿਆਲ ਆਉਂਦਾ ਹੈ ਤਾਂ ਇਹ ਜ਼ਿਮੀਂਦਾਰਾਂ ਨੂੰ ਤਾਂ ਕਿਸੇ ਹਾਲਤ ਦੇ ਵਿਚ ਨਹੀਂ ਭੁਲਦੀ। ਪਹਿਲਾਂ land revenue ਉਤੇ ਲੱਗਾ, ਫੇਰ surcharge ਲੱਗਾ ਅਤੇ ਇਕ ਹੋਰ ਜਿਸ ਨੂੰ ਕਿ ਖੁਸ਼ਹੈਸੀਅਤੀ tax ਕਹਿੰਦੇ ਹਨ ਉਹ ਵੀ ਲੱਗਾ। ਕੋਈ tax ਹੋਵੇ ਜ਼ਿਮੀਂਦਾਰ ਤੇ ਪਹਿਲਾਂ ਲਗਦਾ ਹੈ। ਮੈਂ ਸਮਝਦਾ ਹਾਂ ਕਿ in the form of gross production ਤਾਂ ਸ਼ਾਇਦ ਪਿੰਡਾਂ ਦੇ producers ਨੂੰ ਕੋਈ ਫਾਇਦਾ ਹੋਇਆ ਹੋਵੇ ਪਰ in the form of net produce ਕੋਈ ਉਨ੍ਹਾਂ ਨੂੰ ਫਾਇਦਾ ਨਹੀਂ ਹੋਇਆ ਹੈ। ਇਹ ਕਹਿਣਾ ਕਿ ਸਰਕਾਰ ਨੇ ਕੋਈ objective ਇਸ ਬਾਰੇ attain ਕਰ ਲਿਆ ਹੈ ਗਲਤ ਹੈ। ਪਿੰਡਾਂ ਦੀ net production ਨਹੀਂ ਵਧੀ। ਲੋਕਾਂ ਦੇ ਪਾਸ tax ਦੇਣ ਤੋਂ ਬਾਅਦ ਕੁਝ ਨਹੀਂ ਬਚਦਾ ਕਿਉਂਕਿ taxes ਤਾਂ ਵਧਦੇ ਜਾ ਰਹੇ ਹਨ, ਪਰ ਉਨ੍ਹਾਂ ਦੀ net production ਨਹੀਂ ਵਧੀ। ਸਰਕਾਰ ਜਿਸ ਵੇਲੇ ਬਜਟ ਬਣਾਉਂਦੀ ਹੈ ਉਸ ਵੇਲੇ ਇਹ ਸੋਚ ਲੈਂਦੀ ਹੈ ਕਿ ਇੰਨਾਂ ਅਸੀਂ ਖਰਚ ਕਰਨਾ ਹੈ ਅਤੇ ਇੰਨਾਂ ਰੁਪਿਆ tax ਲਾਕੇ ਪੂਰਾ ਕਰ ਲੈਣਾ ਹੈ। ਇਹ ਨਹੀਂ ਵੇਖਦੇ ਕਿ ਕੀ ਲੋਕ ਇਹ taxes ਦੇ ਵੀ ਸਕਦੇ ਹਨ ਜਾਂ ਨਹੀਂ। ਸਿਰਫ target ਮੁਕਰਰ ਕਰ ਲੈਂਦੇ ਹਨ ਕਿ ਇੰਨਾਂ ਰੁਪਿਆ ਇਕੱਠਾ ਕਰਨਾ ਹੈ ਅਤੇ ਜਿਹੜਾ ਅੱਗੇ ਆਉਂਦਾ ਹੈ ਉਸ ਉਤੇ taxes ਲਗਾ ਦਿੱਤੇ ਜਾਂਦੇ ਹਨ। ਜ਼ਿਮੀਂਦਾਰ ਉਨ੍ਹਾਂ ਵਿਚੋਂ ਇਕ ਹਨ ਜਿਨ੍ਹਾਂ ਉਤੇ ਕਿ ਇਹ ਲਗਦੇ ਹਨ। ਮੈਂ ਪਹਿਲਾਂ ਵੀ ਕਿਹਾ ਸੀ ਕਿ cinema owners ਤੇ ਵੀ Cinema Shows tax ਲੱਗਣਾ ਚਾਹੀਦਾ ਹੈ। Finance Minister ਨੇ ਇਹ ਗੱਲ ਕੰਨ ਦੇ ਵਿਚ ਪਾ ਵੀ ਲਈ ਸੀ ਅਤੇ entertainment tax ਲਗਾਇਆ ਸੀ। ਪਰ ਮੈਂ ਕਹਿੰਦਾ ਹਾਂ ਕਿ ਉਹ ਤਾਂ cinema goers ਤੇ ਹੀ ਸੀ। ਇਸ ਸਾਲ ਵੀ luxury tax ਵਧਾਇਆ ਗਿਆ ਹੈ ਅਤੇ ਮੈਂ ਸਮਝਦਾ ਹਾਂ ਕਿ ਇਸ ਤਰ੍ਹਾਂ luxury taxes ਲੱਗਣੇ ਵੀ ਚਾਹੀਦੇ ਹਨ। ਪਰ ਮੈਂ ਪੁਛਦਾ ਹਾਂ ਕਿ ਤੁਸੀਂ ਸਿਨਮੇ ਦੇ ਮਾਲਕਾਂ ਉਤੇ ਕਿਉਂ tax ਨਹੀਂ ਲਾਉਂਦੇ ? ਮੈਂ ਇਹ ਪਹਿਲਾਂ ਵੀ ਅਰਜ਼ ਕੀਤੀ ਸੀ ਕਿ ਇਹ ਕੀ ਵਜਾਹ ਹੈ ਕਿ ਉਨ੍ਹਾਂ ਸਿਨਮੇ ਵਾਲਿਆਂ ਉਤੇ ਜਿਹੜੇ ਕਿ ਲੱਖਾਂ ਰੁਪਏ ਕਮਾਉਂਦੇ ਹਨ ਉਨ੍ਹਾਂ ਉਤੇ tax ਨਹੀਂ ਲਗਦਾ ? ਜੇਕਰ ਤੁਸੀਂ ਪੰਜਾਬ ਦੇ ਸਾਰੇ ਸਿਨਮਿਆਂ ਨੂੰ ਵੇਖੋ ਅਤੇ ਉਨ੍ਹਾਂ ਦੀ total ਆਮਦਨੀ ਵੇਖੋ ਤਾਂ ਤੁਸੀਂ ਹੈਰਾਨ ਹੋ ਜਾਉਗੇ ਕਿ ਉਹ ਬਹੁਤ ਜ਼ਿਆਦਾ ਹੈ। ਅਤੇ ਜੇਕਰ ਤੁਸੀਂ ਇਸ ਰਕਮ ਨੂੰ ਉਨ੍ਹਾਂ cinema owners ਦੀ ਤਾਦਾਦ ਦੇ ਬਰਾਬਰ ਰੱਖੋ ਤਾਂ ਪਤਾ ਲੱਗੇਗਾ ਕਿ ਇਹ ਇਕ ਬੜੀ ਰਕਮ ਹੈ ਅਤੇ ਇਕ ਇਕ ਨੂੰ ਬਹੁਤ ਮੁਨਾਫੇ ਦਾ ਹਿੱਸਾ ਆਉਂਦਾ ਹੈ। Finance Minister ਸਾਹਿਬ ਨੂੰ ਇਨ੍ਹਾਂ ਦਾ ਫਾਇਦਾ ਉਠਾਉਣਾ ਚਾਹੀਦਾ ਹੈ ਜਿਨ੍ਹਾਂ ਵੱਲ ਕਿ ਉਹ ਤਵੱਜੁਹ ਹੀ ਨਹੀਂ ਕਰਦੇ ਹਨ। ਮੈਂ ਤਾਂ ਇਹ ਵੀ ਕਹਾਂਗਾ ਕਿ ਇਨ੍ਹਾਂ cinemas ਨੂੰ nationalise ਕਰਨਾ ਚਾਹੀਦਾ ਹੈ ਅਤੇ ਇਨ੍ਹਾਂ ਨੂੰ nationalise ਕੀਤਾ ਜਾਵੇ। ਇਸ ਦੀ ਕੋਈ ਵਜਾਹ ਨਹੀਂ ਕਿ ਚੰਦ ਆਦਮੀ ਤਾਂ ਲੱਖਾਂ ਰੁਪਏ ਦਾ ਫਾਇਦਾ ਉਠਾਉਂਦੇ ਰਹਿਣ ਪਰ ਉਸ ਦੇ ਮੁਕਾਬਲੇ ਦੇ ਵਿਚ ਜਿਨ੍ਹਾਂ ਲੋਕਾਂ ਦੀ ਆਮਦਨੀ ਬਹੁਤ ਥੋੜੀ ਹੈ ਉਨ੍ਹਾਂ ਤੇ ਹੋਰ taxes ਲਗਾਏ ਜਾਂਦੇ ਰਹਿਣ। ਮੈਂ ਕਹਿਣਾ ਚਾਹੁੰਦਾ ਹਾਂ ਕਿ ਜੇਕਰ ਸਰਕਾਰ ਇੱਥੇ Socialist Pattern of Society ਲਿਆਉਣਾ ਚਾਹੁੰਦੀ ਹੈ ਤਾਂ ਇਹ ਸਾਰੇ

[ ਸਰਦਾਰ ਅਜਮੇਰ ਸਿੰਘ ]

cinemas nationalise ਹੋਣੇ ਚਾਹੀਦੇ ਹਨ । ਪਰ ਜੇਕਰ ਇਹ ਨਹੀਂ ਕਰਨਾ ਤਾਂ ਇਨ੍ਹਾਂ ਉਤੇ heavy taxes ਤਾਂ ਜ਼ਰੂਰ ਲੱਗਣੇ ਚਾਹੀਦੇ ਹਨ । ਇਸ ਤੋਂ ਇਲਾਵਾ ਜਿਹੜੇ film Distributors ਇਥੇ ਪੰਜਾਬ ਦੇ ਵਿਚ ਹਨ ਉਨ੍ਹਾਂ ਉਤੇ ਵੀ tax ਲੱਗਣਾ ਚਾਹੀਦਾ ਹੈ । ਇਹ ਲੱਖਾਂ ਰੁਪਏ ਇਸ ਸੂਬੇ ਤੋਂ ਬਾਹਰ ਆਪਣੇ Head-quarters ਵਿਚ ਲੈ ਜਾਂਦੇ ਹਨ ਅਤੇ ਉਥੇ ਖਰਚ ਕਰਦੇ ਹਨ । ਇਨ੍ਹਾਂ ਉਤੇ ਵੀ ਜ਼ਰੂਰ tax ਲਾਉ । ਮੈਂ ਸਮਝਦਾ ਹਾਂ ਕਿ Finance Minister ਸਾਹਿਬ ਦੇ ਘਰ ਦੇ ਨਜ਼ਦੀਕ ਕੋਈ ਸਿਨਮਾ ਹੋਵੇਗਾ ਅਤੇ ਸ਼ਾਇਦ ਏਸੇ ਲਈ ਉਨ੍ਹਾਂ ਵੱਲ ਕੋਈ ਤਵੱਜੁਹ ਨਹੀਂ ਕੀਤੀ ਹੈ । ਪਰ ਮੇਰਾ ਖਿਆਲ ਹੈ ਕਿ ਜੇਕਰ cinema ਨੇੜੇ ਹੋਵੇ ਤਾਂ ਤੇ ਛੇਤੀ ਖਿਆਲ ਆਉਣਾ ਚਾਹੀਦਾ ਹੈ । ਇਹ ਗੱਲ ਤਾਂ ਮੰਨੀ ਕਿ factories ਵਾਲਿਆਂ ਦੇ ਤਾਂ ਆਦਮੀ ਹਾਉਸ ਵਿਚ ਬੈਠੇ ਹੋਏ ਹਨ ਅਤੇ ਉਨ੍ਹਾਂ ਦੀ ਲਿਹਾਜ਼ ਕਰਨੀ ਪੈਂਦੀ ਹੈ । ਪਰ ਮੈਂ ਪੁਛਦਾ ਹਾਂ ਕਿ ਇਨ੍ਹਾਂ cinema owners ਦਾ ਇਥੇ ਕੌਣ ਹੈ ਜਿਨ੍ਹਾਂ ਦੀ ਲਿਹਾਜ਼ ਕਰਦੇ ਜਾ ਰਹੇ ਹੋ ? ਇਹ ਸਿਨਮਿਆਂ ਵਾਲੇ ਜਿਹੜੇ ਹਨ ਇਹ ਬੜੇ ਮੋਟੇ ਮੋਟੇ ਆਦਮੀ ਹਨ ਅਤੇ ਇਹ ਨਫਾ ਖਾ ਖਾ ਕੇ ਫ਼ਿਟਦੇ ਜਾ ਰਹੇ ਹਨ । ਇਸ ਲਈ ਘੱਟੋ ਘੱਟ ਇਨ੍ਹਾਂ ਵੱਲ ਧਿਆਨ ਕਰੋ ਕਿ ਇਨ੍ਹਾਂ ਕੋਲੋਂ ਕੀ ਕੁੱਝ ਲਿਆ ਜਾ ਸਕਦਾ ਹੈ ।

ਫੇਰ electricity ਦਾ ਮਹਿਕਮਾ ਬੜਾ ਲਾਡਲਾ ਮਹਿਕਮਾ ਹੈ । ਸਰਕਾਰ ਵੱਲੋਂ ਇਸ ਮਹਿਕਮੇ ਦੀ ਬੜੀ ਤਾਰੀਫ਼ ਕੀਤੀ ਜਾਂਦੀ ਹੈ ਕਿ ਇਹ ਮਹਿਕਮਾ ਲੋਕਾਂ ਦੇ ਆਰਾਮ ਵਾਸਤੇ ਤੇ ਉਨ੍ਹਾਂ ਦੀ ਭਲਾਈ ਲਈ ਕੰਮ ਕਰਦਾ ਹੈ, ਪਰ ਅਸਲ ਵਿਚ ਗੱਲ ਇਸ ਦੇ ਉਲਟ ਹੈ । ਮੈਂ ਕਹਾਂਗਾ ਕਿ ਇਹ ਬੜਾ ਆਕੜ ਵਾਲਾ ਮਹਿਕਮਾ ਹੈ ਤੇ ਆਮ ਤੌਰ ਤੇ ਫਰਜ਼ੀ ਤੌਰ ਤੇ ਗੱਲਾਂ ਕਰਦਾ ਹੈ ਕਿ ਐਨਿਆਂ ਪਿੰਡਾਂ ਨੂੰ ਬਿਜਲੀ ਦਿੱਤੀ ਜਾਏਗੀ । ਜੇ ਕਦੀ ਇਸ ਮਹਿਕਮੇ ਕੋਲੋਂ ਬਿਜਲੀ ਦਾ connection ਲੈਣ ਦੀ ਲੋੜ ਪਏ ਤਾਂ ਆਦਮੀ ਨੂੰ ਦੋ ਤਿੰਨ ਸਾਲ ਇਸ ਮਹਿਕਮੇ ਮਗਰ ਫਿਰਨਾ ਪੈਂਦਾ ਹੈ । ਇਸ ਦੌਰਾਨ ਵਿਚ ਇਸ ਮਹਿਕਮੇ ਵੱਲੋਂ ਇਹ ਜਵਾਬ ਦਿੱਤਾ ਜਾਂਦਾ ਹੈ ਕਿ ਫਲਾਣੀ assessment ਕਰਨੀ ਹੈ, ਫਲਾਣਾ estimate ਬਣਾਉਣਾ ਹੈ, ਫਲਾਣੀ ਚੀਜ਼ ਨਹੀਂ ਆਈ । ਲੋਕ ਇਸ ਮਹਿਕਮੇ ਤੋਂ ਤੰਗ ਆ ਚੁੱਕੇ ਹਨ ਕਿਉਂਕਿ ਇਸ ਦਾ ਸਲੂਕ ਉਨ੍ਹਾਂ ਨਾਲ ਚੰਗਾ ਨਹੀਂ । ਇਸ ਨੂੰ commercial department ਤੇ ਇਸ ਦੇ ਨਾਲ ਨਾਲ beneficiary department ਵੀ ਕਿਹਾ ਜਾਂਦਾ ਹੈ । ਫਾਈਨੈਂਨਸ ਮਨਿਸਟਰ ਨੇ ਆਪਣੀ ਤਕਰੀਰ ਵਿਚ ਇਸ ਮਹਿਕਮੇ ਦੀ ਬੜੀ ਸ਼ਲਾਘਾ ਕੀਤੀ ਹੈ । ਇਹ ਕਹਿਣਾ ਕਿ ਅਸੀਂ ਐਨੀ electricity produce ਕਰ ਰਹੇ ਹਾਂ ਕਿ ਪਾਕਿਸਤਾਨ ਨੂੰ ਵੀ ਦੇ ਰਹੇ ਹਾਂ ਤੇ ਪੰਜਾਬ ਤੋਂ ਬਾਹਰ ਦਿੱਲੀ ਨੂੰ ਵੀ ਦੇ ਰਹੇ ਹਾਂ । ਮੈਂ ਕਹਾਂਗਾ ਕਿ what to us ਜੇ ਪਿੰਡਾਂ ਵਿਚ ਲੋਕ tube-wells ਨਹੀਂ ਲਗਾ ਸਕਦੇ ਜਾਂ ਉਨ੍ਹਾਂ ਨੂੰ ਆਪਣਿਆਂ ਘਰਾਂ ਜਾਂ ਫੈਕਟਰੀਆਂ ਲਈ ਬਿਜਲੀ ਨਹੀਂ ਮਿਲ ਸਕਦੀ ? ਮੈਂ ਪੁਛਦਾ ਹਾਂ ਕਿ small-scale industries ਲਈ electricity ਦੇਣ ਦਾ ਕੀ ਜਤਨ ਕੀਤਾ ਗਿਆ ਹੈ ? ਇਸ ਡੀਪਾਰਟਮੈਂਟ ਤੋਂ ਲੋਕ ਸਖਤ ਨਾਲਾਂ ਹਨ ਤੇ ਸਹੀ ਮਾਅਨਿਆਂ ਵਿਚ ਉਨ੍ਹਾਂ ਨੂੰ ਇਸ ਡੀਪਾਰਟਮੈਂਟ ਰਾਹੀਂ ਕੋਈ ਫਾਇਦਾ ਨਹੀਂ ਪਹੁੰਚਦਾ ।

ਦੂਜਾ Excise Department ਹੈ । ਇਸ ਦੀ ਰਾਹੀਂ ਸ਼ਰਾਬ ਦੇ ਠੇਕੇ ਤੇ ਅਫੀਮ ਦੇ ਠੇਕੇ ਲੋਕਾਂ ਨੂੰ ਦਿੱਤੇ ਜਾਂਦੇ ਨੇ । ਮੈਂ, ਸਪੀਕਰ ਸਾਹਿਬ, ਆਪ ਨੂੰ ਦੱਸਣਾ ਚਾਹੁੰਦਾ ਹਾਂ ਕਿ

ਨਾਜਾਇਜ਼ ਅਫੀਮ ਐਨੀ ਵਿਕਦੀ ਹੈ ਜਿਸ ਦਾ ਇਲਮ ਮਹਿਕਮੇ ਦੇ ਅਫਸਰਾਂ ਨੂੰ ਵੀ ਹੁੰਦਾ ਹੈ। ਪਰ ਇਨ੍ਹਾਂ ਲੋਕਾਂ ਦੇ ਵਿਰੁਧ ਕੋਈ ਕਾਰਵਾਈ ਨਹੀਂ ਕੀਤੀ ਜਾਂਦੀ ਕਿਉਂਕਿ ਉਹ ਕੁਝ ਹਿੱਸਾ ਦੇ ਕੇ ਅਫਸਰਾਂ ਦੀ ਮੁੱਠ ਗਰਮ ਕਰ ਦੇਂਦੇ ਹਨ। ਸਰਕਾਰ ਨੇ ਇਕ International agreement ਕੀਤਾ ਹੋਇਆ ਹੈ ਜਿਸ ਦੇ ਮੁਤਾਬਿਕ ਸਾਡੀ ਸਰਕਾਰ ਕਹਿੰਦੀ ਹੈ ਕਿ ਅਸੀਂ opium ਦੀ consumption ਘਟਾ ਲਈ ਹੈ। ਪਰ ਮੈਂ ਪੁਛਦਾ ਹਾਂ ਕਿ Excise ਦਾ ਠੇਕਾ ਜਿਹੜਾ ਦਿੱਤਾ ਜਾਂਦਾ ਹੈ ਉਹ ਕਿੰਨਾਂ ਘਟਦਾ ਹੈ ? ਉਸ ਵਿਚ ਬਹੁਤ ਥੋੜਾ ਫਰਕ ਹੁੰਦਾ ਹੈ। Consumption ਘਟਦੀ ਥੋੜੀ ਹੈ, ਭਾਵੇਂ ਜ਼ਿਆਦਾ ਘਟੀ ਹੋਈ ਦੱਸੀ ਜਾਂਦੀ ਹੈ, ਪਰ ਠੇਕਾ ਉਨੇ ਰੁਪਏ ਤੇ ਹੀ ਦਿੱਤਾ ਜਾਂਦਾ ਹੈ। ਹੁਣ ਮੈਂ ਵੇਖਦਾ ਹਾਂ ਕਿ ਨਾਜਾਇਜ਼ opium ਦੇ cases ਹੁੰਦੇ ਹੀ ਨਹੀਂ। ਜੇ ਪੁਲਿਸ ਛਾਪਾ ਮਾਰਦੀ ਹੈ ਤਾਂ ਬਾਅਦ ਵਿਚ ਰਿਸ਼ਵਤ ਲੈ ਕੇ ਕੇਸ ਨੂੰ ਠੱਪ ਦਿੱਤਾ ਜਾਂਦਾ ਹੈ। ਅਸਲ ਮਾਅਨਿਆਂ ਵਿਚ corruption ਬਹੁਤ ਵਧ ਗਈ ਹੈ ਜਿਸ ਦਾ ਸਰਕਾਰ ਨੂੰ ਬੰਦੋਬਸਤ ਕਰਨਾ ਚਾਹੀਦਾ ਹੈ। ਹੁਣ ਸਰਕਾਰ ਨਵੇਂ ਨਵੇਂ ਟੈਕਸ ਲਾ ਕੇ 70 ਲੱਖ ਰੁਪਿਆ ਵਸੂਲ ਕਰਨਾ ਚਾਹੁੰਦੀ ਹੈ। ਮੈਂ ਸਮਝਦਾ ਹਾਂ ਕਿ ਜੇ ਕਰ ਸਰਕਾਰ, ਭਾਖੜਾ ਡੈਮ ਵਿਚ ਜਿਹੜੀ corruption ਚਲ ਰਹੀ ਹੈ, ਉਸ ਰੁਪਏ ਨਾਲ ਇਕ Anti-Corruption Department ਖੋਲ੍ਹ ਦੇਂਦੀ ਤਾਂ ਕਾਫੀ ਬੱਚਤ ਇਸ ਕੰਮ ਵਿਚ ਹੋ ਸਕਦੀ ਸੀ। ਇਸ ਵੇਲੇ ਇਹ ਹਾਲਤ ਹੈ ਕਿ ਉਥੇ ਕਰੋੜਾਂ ਰੁਪਏ ਦੀ corruption ਹੋ ਰਹੀ ਹੈ। ਇਸ ਡੀਪਾਰਟਮੇਂਟ ਨੇ corruption ਦੀ monopoly ਲਈ ਹੋਈ ਹੈ ਤੇ ਹਰ ਕੰਮ ਵਿਚ favouritism ਕੀਤੀ ਜਾਂਦੀ ਹੈ। ਮੈਂ ਸਮਝਦਾ ਹਾਂ ਕਿ ਇਸ ਡੀਪਾਰਟਮੇਂਟ ਵਿਚ corruption ਤੇ ਕਾਬੂ ਨਹੀਂ ਪਾਇਆ ਜਾ ਸਕਦਾ। ਜਿੰਨੇ ਆਦਮੀ positions of vantage ਤੇ ਲੱਗੇ ਹੋਏ ਹਨ ਉਨ੍ਹਾਂ ਦਾ ਸਰਕਾਰ ਤੇ ਭਾਰੀ ਅਸਰ ਹੈ। ਸ਼ਾਇਦ ਉਨ੍ਹਾਂ ਬਿਨਾਂ ਪੰਜਾਬ ਵਿਚ ਕੰਮ ਨਹੀਂ ਚਲ ਸਕਦਾ। ਉਨ੍ਹਾਂ ਦੇ ਮੁਤੱਲਿਕ ਇਹ ਕਿਹਾ ਜਾ ਸਕਦਾ ਹੈ ਕਿ ਮੈਂ ਤੁਹਾਡੀ ਤਾਰੀਫ ਕਰਦਾ ਹਾਂ ਤੇ ਤੁਸੀਂ ਮੇਰੀ ਤਾਰੀਫ ਕਰੋ। ਲੱਖਾਂ ਕਰੋੜਾਂ ਰੁਪਏ ਸੈਂਟਰ ਤੋਂ ਲਏ ਜਾ ਰਹੇ ਹਨ ਤੇ ਪੰਜਾਬ ਗਵਰਨਮੈਂਟ ਦੇ ਸਿਰ ਐਨਾ ਭਾਰੀ ਕਰਜ਼ਾ ਹੋ ਗਿਆ ਹੈ ਕਿ ਪਤਾ ਨਹੀਂ ਕਿਸ ਤਰ੍ਹਾਂ ਦੇਣਾ ਹੈ। ਮੈਂ ਕਹਾਂਗਾ ਕਿ corruption ਸਹੀ ਮਾਅਨਿਆਂ ਵਿਚ ਬੰਦ ਨਹੀਂ ਹੋਈ ਤੇ ਇਸ ਨੂੰ ਬੰਦ ਕਰਨਾ ਸਰਕਾਰ ਦਾ ਪਹਿਲਾ ਫਰਜ਼ ਹੈ। ਇਸ ਦੇ ਬਾਅਦ, ਪ੍ਰਧਾਨ ਜੀ, ਮੈਂ ਅਰਜ਼ ਕਰਾਂਗਾ ਕਿ judiciary ਨੂੰ executive ਤੋਂ ਅਲਹਿਦਾ ਕਰਨ ਦਾ ਸਵਾਲ ਹੈ। ਇਹ separation ਸਹੀ ਮਾਅਨਿਆਂ ਵਿਚ ਨਹੀਂ ਹੋ ਸਕਦੀ ਜਦ ਤੱਕ ਪਬਲਿਕ ਨੂੰ ਇਨਸਾਫ ਮਿਲਣ ਦਾ ਪੂਰਾ ਪੂਰਾ ਵਿਸ਼ਵਾਸ਼ ਨਾ ਹੋਵੇ। ਜੇ ਵੱਡੇ ਤੋਂ ਲੈ ਕੇ ਛੋਟੇ ਕਿਸਾਨ ਨੂੰ ਕੋਈ ਤਕਲੀਫ ਹੋਵੇ ਤਾਂ ਉਸ ਨੂੰ ਇਹ ਵਿਸ਼ਵਾਸ਼ ਹੋਣਾ ਚਾਹੀਦਾ ਹੈ ਕਿ ਇਹੋ ਜਿਹੀਆਂ ਅਦਾਲਤਾਂ ਹਨ ਜਿੱਥੋਂ ਉਸ ਨੂੰ ਇਨਸਾਫ ਮਿਲ ਸਕਦਾ ਹੈ। ਪਰ ਅੱਜ ਦੀ ਦਸ਼ਾ ਇਹ ਹੈ ਕਿ ਹਰ ਇਕ magistrate ਡਰਦਾ ਹੈ ਤੇ ਵੇਖਦਾ ਹੈ ਕਿ convictions ਦੀ percentage ਮਹੀਨੇ ਦੇ ਬਾਅਦ ਕਿੰਨੀ ਹੋਈ ਹੈ। ਇਕ magistrate ਨੇ ਇਹ ਸ਼ਬਦ ਕਹੇ ਕਿ ਸਾਨੂੰ ਕਮਿਸ਼ਨਰ ਦੇ ਦਫ਼ਤਰ ਤੋਂ ਹਦਾਇਤਾਂ ਆਈਆਂ ਹਨ ਕਿ convictions ਮਹੀਨੇ ਵਿਚ 80 per cent ਤੋਂ ਘੱਟ ਨਾ ਹੋਣ। ਇਸ ਲਈ ਝੂਠੇ cases ਲੋਕਾਂ ਤੇ ਬਣਾਏ ਜਾਂਦੇ ਹਨ ਜਿਸ ਤਰ੍ਹਾਂ ਕਿ ਚੀਫ ਮਨਿਸਟਰ ਸਾਹਿਬ ਨੇ ਆਪਣੀ ਤਕਰੀਰ ਵਿਚ ਕਿਹਾ ਹੈ। ਇਹੋ ਜਿਹੇ cases P.S.I. ਬਣਾਉਂਦਾ ਹੈ ਜਿਹੜਾ ਸਿੱਧਾ Superintendent of Police ਅੱਗੇ responsible ਹੁੰਦਾ ਹੈ। ਪੰਜਾਂ

[ ਸਰਦਾਰ ਅਜਮੇਰ ਸਿੰਘ ]

ਜ਼ਿਲਿਆਂ ਵਿਚ Judiciary ਨੂੰ Executive ਤੋਂ ਅਲਹਿਦਾ ਕਰ ਦੇਣਾ ਮਹਿਜ਼ ਇਕ ਢੌਂਗ ਹੈ । ਇਹ system ਛੇਤੀ ਨਾਲ ਸਾਰੇ ਪੰਜਾਬ ਵਿਚ ਰਾਇਜ ਕਰ ਦਿੱਤਾ ਜਾਣਾ ਚਾਹੀਦਾ ਹੈ । Constitution ਵਿਚ ਇਹ ਪ੍ਰਬੰਧ ਕੀਤਾ ਗਿਆ ਹੈ ਕਿ ਜਲਦੀ ਨਾਲ ਇਨ੍ਹਾਂ ਨੂੰ ਅਲੱਗ ਅਲੱਗ ਕਰ ਦਿੱਤਾ ਜਾਇਗਾ । ਇਸ ਸਬੰਧ ਵਿਚ ਇਕ ਖਾਸ ਮਿਆਦ ਮੁਕੱਰਰ ਕੀਤੀ ਗਈ ਸੀ ਕਿ ਇਸ ਅਰਸੇ ਵਿਚ ਜ਼ਰੂਰ ਇਨ੍ਹਾਂ ਨੂੰ ਅਲੱਗ ਅਲੱਗ ਕਰ ਦਿੱਤਾ ਜਾਇਗਾ ਪਰ ਅੱਜ ਤੱਕ ਇਹ ਕੰਮ ਸਿਰੇ ਨਹੀਂ ਚੜ੍ਹਿਆ । ਲੋਕਾਂ ਦਿਆਂ ਦਿਲਾਂ ਵਿਚੋਂ ਇਹ ਗੱਲ ਕੱਢ ਦੇਣੀ ਚਾਹੀਦੀ ਹੈ ਕਿ administration ਡੰਡੇ ਦੇ ਜ਼ੋਰ ਨਾਲ ਚਲਾਈ ਜਾ ਸਕਦੀ ਹੈ ਬਲਕਿ ਇਹ ਆਪਣੇ merits ਨਾਲ ਤੇ ਚੰਗਿਆਂ ਕਾਨੂੰਨਾਂ ਨਾਲ ਚਲ ਸਕਦੀ ਹੈ । ਜਦੋਂ ਤੱਕ ਇਹ ਚੀਜ਼ ਨਹੀਂ ਹੋ ਜਾਂਦੀ ਮੈਂ ਅਰਜ਼ ਕਰਾਂਗਾ ਕਿ ਲੋਕਾਂ ਦੇ ਦਿਲਾਂ ਵਿਚ ਵਿਸ਼ਵਾਸ਼ ਪੈਦਾ ਨਹੀਂ ਕੀਤਾ ਜਾ ਸਕਦਾ ।

ਪ੍ਰਧਾਨ ਜੀ, ਪੰਜਾਬ ਦਾ ਜਦੋਂ ਬਜਟ ਬਣਦਾ ਹੈ ਤਾਂ ਇਸ ਖਿਆਲ ਨਾਲ ਬਣਾਇਆ ਜਾਂਦਾ ਹੈ ਕਿ ਆਉਣ ਵਾਲੇ ਸਾਲ ਵਿਚ normal ਹਾਲਾਤ ਹੋਣਗੇ । ਤੇ ਜੇ ਕੋਈ abnormal ਹਾਲਾਤ ਪੈਦਾ ਹੋ ਜਾਂਦੇ ਹਨ ਤਾਂ ਬਜਟ ਕੁਦਰਤੀ ਤੌਰ ਤੇ upset ਹੋ ਜਾਂਦਾ ਹੈ । Floods ਆ ਜਾਣੇ ਜਾਂ ਜ਼ਿਆਦਾ ਬਾਰਿਸ਼ ਹੋ ਜਾਣੀ ਕੁਦਰਤ ਦਾ ਕ੍ਰਿਸ਼ਮਾ ਸੀ ਜਿਸ ਕਾਰਨ ਬੜਾ ਭਾਰੀ ਨੁਕਸਾਨ ਹੋਇਆ ਹੈ । ਇਨ੍ਹਾਂ ਹਾਲਤਾਂ ਵਿਚ Budget Estimates change ਹੋ ਜਾਂਦੇ ਹਨ । ਜੇ ਬਜਟ ਵਿਚ ਸ਼ੁਰੂ ਸਾਲ ਵਿਚ 50 ਲੱਖ ਦਾ estimate ਬਣਾਇਆ ਹੋਵੇ ਤਾਂ ਖਰਚ ਕਰੋੜ ਹੋ ਜਾਂਦਾ ਹੈ । ਇਹ ਉਨ੍ਹਾਂ ਦਾ ਆਪਣਾ ਕੰਮ ਹੈ । ਬਹਰ ਹਾਲ ਮੈਂ ਅਰਜ਼ ਕਰਾਂਗਾ ਕਿ ਸਾਡੇ ਇਸ ਪ੍ਰਾਂਤ ਦੀ ਤਰੱਕੀ ਤਾਂ ਹੀ ਹੋ ਸਕਦੀ ਹੈ ਕਿ ਸਾਡੇ ਪ੍ਰਾਂਤ ਵਿਚ ਅਮਨ ਕਾਇਮ ਰਹੇ । ਅਮਨ ਪੁਲਿਸ ਦੇ ਡੰਡੇ ਦੇ ਜ਼ੋਰ ਨਾਲ ਕਾਇਮ ਨਹੀਂ ਰਹਿ ਸਕਦਾ ਜਿਸ ਤਰ੍ਹਾਂ ਮੇਰੇ ਮਾਨਯੋਗ ਮਿੱਤ੍ਰ ਚੌਧਰੀ ਸਾਹਿਬ ਨੇ ਕਿਹਾ ਸੀ ਕਿ ਜੇ ਲੋਕਾਂ ਤੇ ਐਨਾ ਤਸ਼ੱਦਦ ਕਰ ਕੇ ਜਾਂ terror ਫੈਲਾ ਕੇ ਜਾਂ ਪੁਰਾਣਿਆਂ ਤਰੀਕਿਆਂ ਨਾਲ ਅਮਨ ਕਾਇਮ ਕੀਤਾ ਜਾਏ ਤਾਂ ਇਸ ਦਾ ਕੋਈ ਫਾਇਦਾ ਨਹੀਂ ਹੋਣ ਲੱਗਾ । ਇਹ ਅਮਨ ਅਮਨ ਨਹੀਂ ਹੋਣ ਲੱਗਾ, ਇਸ ਨੂੰ ਤਾਂ ਕਬਰਸਤਾਨ ਦਾ ਅਮਨ ਕਿਹਾ ਜਾ ਸਕਦਾ ਹੈ । ਅਮਨ ਉਹ ਹੈ ਜਿਹੜਾ ਚੰਗਿਆਂ ਕਾਨੂੰਨਾਂ ਦੁਆਰਾ ਲੋਕਾਂ ਦਿਆਂ ਦਿਲਾਂ ਨੂੰ ਜਿੱਤ ਕੇ ਕਾਇਮ ਕੀਤਾ ਜਾਏ । ਇਨ੍ਹਾਂ ਕਾਨੂੰਨਾਂ ਦਾ ਲੋਕਾਂ ਤੇ ਪ੍ਰਭਾਵ ਹੋਵੇ, ਲੋਕਾਂ ਨੂੰ ਚੰਗੇ ਕੰਮਾਂ ਵੱਲ ਲਾਇਆ ਗਿਆ ਹੋਵੇ । ਦੂਜਾ ਕਾਰਨ ਅਮਨ ਰੱਖਣ ਦਾ ਇਹ ਹੈ ਕਿ ਸਟੇਟ ਵਿਚ ਜਿਹੜੀ ਜਨਤਾ ਵਸਦੀ ਹੈ ਉਸਦਾ ਆਪਣਾ ਫਰਜ਼ ਹੈ—ਇਸ ਪੰਜਾਬ ਵਿਚ ਦੋ ਫਿਰਕੇ ਵਸਦੇ ਹਨ—ਹਿੰਦੂ ਤੇ ਸਿੱਖ; ਇਨ੍ਹਾਂ ਦੇ ਤਅੱਲੁਕਾਤ ਆਪਸ ਵਿਚ ਚੰਗੇ ਹੋਣੇ ਚਾਹੀਦੇ ਹਨ । ਮੈਂ ਦਿਆਨਤਦਾਰੀ ਨਾਲ ਕਹਿੰਦਾ ਹਾਂ ਕਿ ਅਸੀਂ ਪੰਜਾਬ ਵਿਚ ਅਮਨ ਅਮਾਨ ਰੱਖਣਾ ਚਾਹੁੰਦੇ ਹਾਂ, ਭਰਾਤ੍ਰੀ ਭਾਵ ਰੱਖਣਾ ਚਾਹੁੰਦੇ ਹਾਂ, ਲੋਕਾਂ ਨਾਲ ਅਮਨ ਨਾਲ ਰਹਿਣਾ ਚਾਹੁੰਦੇ ਹਾਂ ਤੇ ਸੂਬੇ ਨੂੰ ਤਰੱਕੀ ਦੀ ਰਾਹ ਤੇ ਲੈ ਜਾਣਾ ਚਾਹੁੰਦੇ ਹਾਂ । ਇਥੇ ਇਹ ਗੱਲ ਕਹੀ ਗਈ ਹੈ ਕਿ separatist tendency ਹੈ, ਹਿੰਦੁਸਤਾਨ ਤੋਂ ਜੁਦਾ ਹੋਣਾ ਚਾਹੁੰਦੇ ਹਨ, ਕੁਝ ਆਪਣੇ ਵੀਰਾਂ ਨਾਲ ਤਸ਼ੱਦਦ ਦਾ ਸਲੂਕ ਕਰਨਾ ਚਾਹੁੰਦੇ ਹਨ, ਇਨ੍ਹਾਂ ਦਾ ਪਾਕਿਸਤਾਨ ਨਾਲ ਸਬੰਧ ਹੈ । ਇਹੋ ਜਿਹੀਆਂ ਬਹੁਤ ਗੱਲਾਂ ਕਹੀਆਂ ਗਈਆਂ ਹਨ । ਮੈਂ ਕਹਿੰਦਾ ਹਾਂ ਕਿ ਇਹ ਕਹਿਣ ਵਾਲੇ ਲੋਕ ਆਪਣੇ

ਆਪ ਨੂੰ ਕੌਮ ਪ੍ਰਸਤ ਕਹਿੰਦੇ ਹਨ। ਉਹ ਹੁਣ ਆਪਣੇ ਅਸਲੀ ਰੂਪ ਵਿਚ ਆ ਰਹੇ ਹਨ। ਉਹ ਕੌਮ ਪ੍ਰਸਤ ਨਹੀਂ ਦਰਅਸਲ ਫਿਰਕਾ ਪ੍ਰਸਤ ਹਨ।

ਪ੍ਰਧਾਨ ਜੀ, ਅਸੀਂ ਇਹ ਦੱਸਣਾ ਚਾਹੁੰਦੇ ਹਾਂ ਕਿ ਸਾਡੀ ਇਕ ਮੰਗ ਸੀ। ਅਸੀਂ ਚਾਹੁੰਦੇ ਸਾਂ ਕਿ ਸਾਡੀਆਂ ਤਕਲੀਫਾਂ ਨੂੰ ਰਫਾ ਕਰਨ ਲਈ ਇਕ ਐਸੀ State ਬਣਾਈ ਜਾਵੇ ਜਿਹੜੀ ਕਿ ਪੰਜਾਬੀ speaking ਹੋਵੇ—language ਦੇ basis ਉਪਰ ਹੋਵੇ। ਸਾਡੀ ਇਹ ਮੰਗ democratic principles ਉਪਰ ਸੀ। ਅਸੀਂ ਆਪਣੀ ਮੰਗ ਅਮਨ ਦੇ ਰਾਹੀਂ ਲੈਣਾ ਚਾਹੁੰਦੇ ਸਾਂ। ਪੱਛਮ ਦੇ ਲੋਕਾਂ ਨੇ ਕੁੱਝ ਹੋਰ ਹੀ ਨਕਸ਼ਾ ਪੇਸ਼ ਕੀਤਾ। S.R.C. ਦੀ ਰਿਪੋਰਟ ਉਪਰ ਸਮੁੱਚੇ ਤੌਰ ਤੇ ਸਾਡੀ ਇਖਤਲਾਫ ਰਾਏ ਸੀ। ਅਸੀਂ ਮਹਿਸੂਸ ਕੀਤਾ ਕਿ ਉਹ ਲੋਕ ਜਿਹੜੇ ਕਿ ਰਾਜ ਭਾਗ ਦੇ ਮਾਲਕ ਹਨ ਸਾਡੀ ਗੱਲ ਸੁਣਨ ਵਾਸਤੇ ਤਿਆਰ ਸਨ। ਅਸੀਂ ਆਪਣੀਆਂ ਮੰਗਾਂ ਉਨ੍ਹਾਂ ਦੇ ਅੱਗੇ democratic ਤਰੀਕੇ ਨਾਲ ਰੱਖੀਆਂ। ਨਤੀਜੇ ਦੇ ਤੌਰ ਤੇ ਅੱਜ ਐਸੀ ਸ਼ਕਲ ਉਸ ਚੀਜ਼ ਨੂੰ ਦਿੱਤੀ ਗਈ ਹੈ ਕਿ ਦੋ Regional Councils ਬਣਾਈਆਂ ਗਈਆਂ ਹਨ। ਪੰਜਾਬ ਵਿਚ 2 Regions ਬਣਾਏ ਗਏ ਹਨ। ਮੈਂ ਸਮਝਦਾ ਹਾਂ ਕਿ ਅਗਰਚੇ ਸਾਡੀ ਉਸ ਮੰਗ ਦਾ ਇਕ ਵੱਡਾ ਹਿੱਸਾ ਪੂਰਾ ਨਹੀਂ ਹੋਇਆ। ਤਾਂ ਵੀ ਪ੍ਰਾਂਤ ਦੇ ਭਲੇ ਲਈ, ਅਮਨ ਲਈ, ਆਪਸੀ ਪਿਆਰ ਲਈ, international circumstances ਨੂੰ ਮੱਦੇ ਨਜ਼ਰ ਰਖਦਿਆਂ ਅਤੇ ਆਪਣੀ bona fides ਨੂੰ ਜ਼ਾਹਰ ਕਰਦਿਆਂ ਹੋਇਆਂ ਸਾਡੇ ਲੀਡਰ ਨੇ sacrifice ਕੀਤੀ ਹੈ। ਇਸ sacrifice ਨੂੰ, ਗਵਰਨਮੈਂਟ ਨੂੰ ਉਨ੍ਹਾਂ ਭਾਵਾਂ ਵਿਚ ਅਤੇ ਉਨ੍ਹਾਂ ਅਰਥਾਂ ਵਿਚ ਸਮਝਣ ਦੀ ਕੋਸ਼ਸ਼ ਕਰਨੀ ਚਾਹੀਦੀ ਹੈ ਜਿਨ੍ਹਾਂ ਵਿੱਚ ਕਿ ਉਹ ਕੀਤੀ ਗਈ ਹੈ। ਅਸੀਂ ਇਹ ਵੀ ਚਾਹੁੰਦੇ ਹਾਂ ਕਿ ਅੱਗੇ ਚੱਲ ਕੇ ਉਸ ਵਿਚ ਹੋਰ ਵੀ ਤਰਮੀਮ ਕੀਤੀ ਜਾਵੇ। ਲੇਕਿਨ, ਪ੍ਰਧਾਨ ਜੀ, ਅਸੀਂ ਵੇਖ ਰਹੇ ਹਾਂ ਕਿ ਉਹੋ ਲੋਕ ਜਿਹੜੇ ਕਿ ਕਾਂਗਰਸ ਦੇ ਮੈਂਬਰ ਹੁੰਦਿਆਂ ਹੋਇਆਂ ਆਪਣੇ ਆਪ ਨੂੰ nationalist ਸਮਝਦੇ ਹਨ ਅੱਜ ਪੰਜਾਬ ਦੇ ਵਾਯੂਮੰਡਲ ਵਿਚ ਐਸੀਆਂ ਕਾਰਵਾਈਆਂ ਕਰ ਰਹੇ ਹਨ ਜਿਹੜੀਆਂ ਕਿ ਉਨ੍ਹਾਂ ਨੂੰ ਖੁਦ ਹੀ expose ਕਰ ਦੇਣਗੀਆਂ। ਮੇਰਾ ਮਤਲਬ ਹੈ ਕਿ ਉਨ੍ਹਾਂ ਵੱਲੋਂ agitation ਕਰਨ ਦਾ ਜਤਨ ਕੀਤਾ ਜਾ ਰਿਹਾ ਹੈ। ਮੈਂ ਸਮਝਦਾ ਹਾਂ ਕਿ ਉਹ ਸਹੀ ਮਾਅਨਿਆਂ ਵਿਚ ਇਸ ਪ੍ਰਾਂਤ ਦੀ ਸੇਵਾ ਨਹੀਂ ਕਰਨਗੇ। ਜੇ ਕਰ ਐਸੀ ਕੋਈ ਚੀਜ਼ ਕੀਤੀ ਗਈ ਜਿਹੜੀ ਕਿ ਹਾਲਾਤ ਨੂੰ ਵੇਖਦਿਆਂ ਹੋਇਆਂ ਨਹੀਂ ਕਰਨੀ ਚਾਹੀਦੀ ਤਾਂ ਮੈਂ ਸਮਝਦਾ ਹਾਂ ਕਿ ਉਹ ਖੁਦ ਆਪਣੇ ਫੇਅਲ ਦੇ ਜ਼ਿੰਮੇਵਾਰ ਹੋਣਗੇ। ਸਾਡੀ ਸਰਕਾਰ ਨੂੰ ਇਸ ਤਰਫ ਫੌਰੀ ਤਵੱਜੁਹ ਦੇਣੀ ਚਾਹੀਦੀ ਹੈ। ਮੈਂ ਆਪ ਦੇ ਰਾਹੀਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਜਿਹੜੀ large-heartedness ਸਾਡੇ ਵਲੋਂ ਅਤੇ ਸਾਡੇ Leader ਵਲੋਂ show ਕੀਤੀ ਗਈ ਹੈ ਇਹੋ ਜਿਹੀ large-heartedness ਸਰਕਾਰ ਵੱਲੋਂ ਅਤੇ ਦੂਸਰੇ ਫਿਰਕਿਆਂ ਵੱਲੋਂ show ਕੀਤੀ ਜਾਵੇ ਤਾਂ ਸੂਬੇ ਵਿਚ ਅਮਨ ਰਹਿ ਸਕੇਗਾ ਅਤੇ ਅਸੀਂ ਤਰੱਕੀ ਵੱਲ ਜਾ ਸਕਾਂਗੇ।

**ठाकुर महर सिंह** (हरिपुर) : स्पीकर साहिब, मैं अपने Finance Minister साहिब को 1956-57 के बजट को पेश करने पर बधाई देने के लिए खड़ा हुआ हूं। इस बजट में बहुत से कदम अवाम की बेहतरी और बहबूदी के लिये उठाए गए हैं

[ठाकुर मेहर सिंह]

और काफी रुपया रफाहे आम के कामों के लिये--सड़कों, आबपाशी, बिजली, health और तालीम पर खर्च करने के लिये रखा गया है। इस के लिये मैं माननीय वित्त मन्त्री को बधाई देता हूं।

(*At this stage Mr. Deputy Speaker occupied the Chair.*)

वज़ीरे खज़ाना ने अपनी तकरीर में फरमाया है कि जो छोटे मुलाजमीन हैं उन की तनखाह बढ़ाने के लिये एक कमेटी मुकर्रर की जाएगी। हमारी सरकार का यह कदम भी socialistic pattern of society की तरफ एक कदम है। ऐसे कदमों से अवाम को सामाजिक तौर पर बहुत फायदा पहुंचता है। उन्होंने यह भी फरमाया है कि जेलों के अन्दर जो भी कैदी बन्द हैं उन को सन्नती काम सिखाया जाएगा जिस से कि वह बाहर आकर अपनी रोज़ी कमा सकें। इन सब बातों के लिए मैं वज़ीर खज़ाना को बधाई देता हूं। इस के साथ ही पहले वक्तों में हमारी पुलिस जो अपने काम करवाने के लिए अपना मतलब निकालने के लिये दस नम्बर के बदमाश बनाया करती थी आज हमारी सरकार उस practice को भी बन्द कर रही है। इस के लिए भी हमारी सरकार बधाई की हकदार है। स्पीकर साहिब, इस के साथ ही मैं अपने ज़िले के बारे में जो थोड़ी बहुत तकालीफ हैं वह आप के द्वारा वज़ीर साहिबान की खिदमत में अर्ज़ करना चाहता हूं। हमारी सरकार 1953 से ले कर डेरा गोपीपुर का पुल बनाने के लिए हर बजट में 30 लाख रुपया मंज़ूर करवाती है। लेकिन इतने वर्ष गुज़र जाने पर भी पुल का काम अभी तक शुरू नहीं हुआ। पता नहीं कि वह 30 लाख रुपया कहां पर खर्च हो जाता है। बड़े अफसोस की बात है कि बिजली हमारे ज़िले में पैदा की जाती है लेकिन वहां के अवाम बिजली से कतई महरूम हैं। 6 जून, 1953 को धर्मशाला के अन्दर एक meeting बुलाई गई थी जिस में कि साबका चीफ मिनिस्टर साहिब और Irrigation Minister साहिब भी तशरीफ लाये थे। बड़े तमतराक से यह स्कीम पास की गई थी कि ज़िला कांगड़ा को जल्दी से जल्दी बिजली दे दी जाएगी। उसी के अन्दर डेहरा की स्कीम भी थी। लेकिन उस स्कीम को unproductive स्कीम करार दिया गया और न मालूम वह कहीं दफतरों में घूम रही होगी। मैं आपके द्वारा मौजूदा Ministry की तवज्जुह इस तरफ दिलाना चाहता हूं कि आज कांगड़ा ज़िला का सब raw material waste जा रहा है। Timber का दरख्त जोकि हमें 200 रुपये से ऊपर कीमत दिला सकता है बिजली न होने के कारण केवल 5,6 रुपये में बिकता है। उस का कारण यह है कि बिजली के न होने से हमारे ज़िले में आरे नहीं हैं। Timber को चिरवाने के लिए पहले नीचे के शहरों में लाया जाता है उस पर खर्च पड़ता है। उस को दोबारा वापस ले जाया जाता है तो उस पर और खर्च पड़ जाता है। अगर हमारे हां बिजली हो तो हम आरे लगा सकते हैं और भी बहुत सी cottage industry develop कर सकते हैं। लकड़ी को शहरों और कस्बों में आरों पर चीरा जा सकता है और इस्तेमाल में लाया जा सकता है।

बिजली द्वारा ज्यादा से ज्यादा घरेलू industry जारी की जा सकती है। इस लिये बिजली ज़रूर हमारे जिले को supply की जानी चाहिये।

डिप्टी स्पीकर साहिब, मैं अपने फर्ज से कोताही नहीं करूंगा। मैंने काफी वक्त राजस्थान में गुज़ारा है। मैंने देखा है कि अगर वहां के rulers दिन के समय कहते थे कि मुझे एक तारा नजर आता है तो उनके दरबारी भी हां में हां मिलाते थे कि हां जनाब हमें भी तारा नज़र आता है। ऐसी चीज़ें हमारी गवर्नमेंट को मज़बूत नहीं करतीं। मैं आप का ध्यान Health Department की तरफ दिलाना चाहता हूं। मैं सब डाक्टरों के बारे में तो नहीं कहता लेकिन आम तौर पर देखा गया है कि जो दवाईयां हस्पतालों में सप्लाई की जाती हैं वह बजाए मरीज़ों को देने के chemists के हां बेची जाती हैं। मैं तो कभी बीमार नहीं हुआ और न ही कभी दवाई लेने के लिए अस्पताल जाने की ज़रूरत ही पड़ी है। लेकिन पिछले दिनों 25 जनवरी को एक ऐसा मौका पड़ गया। लड़की को fitness certificate की जरुरत थी। मैं ज़िला के Civil Surgeon साहिब को मिला। उन्होंने लड़की का urine और blood वगैरा test करवाया और उसके बाद मुझ से कहने लगे कि आप Lady Doctor के पास ले जाएं वे इस certificate पर दस्तखत कर देंगी। लेकिन चूंकि Lady Doctor मुझे जानती नहीं थी कि मैं M.L.A. हूं इस लिए वह certificate के पेश करने पर लड़की को बोली कि यह काम इतनी जल्दी नहीं हो सकता; इस के लिए तो कम अज़ कम 6 दिन लग जाएंगे। यह certificate कहां से लाई हो? मैंने लड़की को कहा कि बेटी उस से पूछो कि किसी तरीके से हो भी सकता है कि नहीं? तो उसके पूछने पर Lady Doctor बोली कि कम अज़ कम कुछ रुपये तो खर्च करो तब यह काम होगा। यह मेरे अपने देखने की बातें हैं। आज हमें इस चीज़ को सुधारने की ज़रूरत है। आज हम गिराऊ पालिसी पर नहीं उसारू पालिसी पर काम कर रहे हैं। वह पालिसी तभी कामयाब हो सकती है जबकि हमारी इन्तज़ामिया मशीनरी में ईमानदारी हो। मैं एक और मिसाल देता हूं। एक चपड़ासी की लड़की गिर पड़ी। उसकी टांग टूट गई थी। वह भी मुझे हस्पताल में मिला। कहने लगा कि मेरी लड़की का इलाज करने के लिए जितनी दवाईयां वगैरा हैं वह बाहर से मंगवाई जाती हैं। मैंने उसे कहा कि बाहर से लेते जाओ और जो उनके cash memo होंगे वह इन को दिखा देना। वह इसी तरीके से करता रहा। उस चपड़ासी का नाम सालगराम है। वह Education Department में काम करता है। पहले तो हस्पताल वाले उसे कहते गए कि तुम बाज़ार से चीज़ें लेते आओ क्योंकि उन्हें पता नहीं था कि वह सरकारी मुलाज़म है। लेकिन जब उस बेचारे ने बिल दिए तो उन्होंने उस पर दस्तखत करने से इनकार कर दिया। क्या यही तरीका है? मैं आपके ज़रिये अपने मिनिस्टर साहिब को यह suggestion देता हूं कि इस महकमा के इन्चार्ज जो Director साहिब हैं वह वहां पर visit करें और इस तरह की जो कोताहियां होती हैं उनकी दुरुस्ती की जाए। इसके अलावा आज जो dispensaries खोली जा रही हैं मैं उनके बारे में भी बताना चाहता हूं। वहां पर जो नरसें और बहिनें लगाई जाती हैं उन की इज्ज़त उन डाक्टरों और हकीमों के हाथ

[ठाकुर मेहर सिंह]

महफूज़ नहीं होती। इसीलिए मैं आप के द्वारा मिनिस्टर साहिब की तवज्जुह इस तरफ़ दिलाना चाहता हूं। इस मामला में सख्त से सख्त हिदायात जारी की जाएं ताकि आज का समाज कमज़ोर न होता चला जाए। आज हम सनअती और स्यासी तौर पर तरक्की कर रहे हैं। लेकिन अगर सामाजिक तौर पर तरक्की न होगी तो कभी भी मुल्क को ऊंचा नहीं ले जाया जा सकेगा। इसके इलावा और भी कई चीज़ें हैं जो मैं बतलाना चाहता हूं। कोई फौजी आदमी छुट्टी पर घर जाता है। वह है तो तन्दरुस्त लेकिन कुछ दिन और छुट्टी पर रहना चाहता है। क्या करे ? डाक्टर लोग उस से बीस बीस रुपए लेकर बीमारी का सर्टिफिकेट दे देते हैं। यहां तक डाक्टरों की mentality आज पहुंच गई है। इस बात का मुझे बड़ा दुःख और अफसोस होता है। आशा है कि मन्त्री इस ओर भी अपना ध्यान देंगे और उन्हें सही रास्ते पर लाने का इन्तज़ाम करेंगे।

अगली बात में तालीम के सिलसिले में कहना चाहता हूं। यह ठीक है कि वहां हमारे इलाकों में डिस्ट्रिक्ट बोर्ड ने मिडल के हाई स्कूल बना दिये हैं लेकिन स्कूलों के अन्दर staff मुकम्मल नहीं। न ही हमारे जिला के अन्दर कोई J.V. Training स्कूल खोला गया है, न कोई B.T. की क्लासिज़ दी गई हैं। हां दी गई हैं एक प्राईवेट अदारे को। वह अदारा ऐसा है जहां दिन दिहाड़े डाका डाला जाता है। सनातन धर्म के नाम पर, धर्म के नाम पर दान और चन्दे मांगे जाते हैं उन लड़कों से जो दाखिल होना चाहते हैं। इसके अलावा admission भी दिसम्बर और जनवरी तक जारी रहती है। जो लोग दिसम्बर में दाखिल होते हैं उन्हें मार्च में सनद मिल जाती है। मैं हैरान हूं कि इस तरह के सनदयाफता लोग लड़कों और लड़कियों को कामयाबी के साथ किस तरह पढ़ा सकते होंगे। (घंटी) स्पीकर साहिब, मेरी अर्ज़ है कि मुझे दो चार मिनट और दिए जाएं।

इस बजट में खज़ानचियों का काई ज़िक्र नहीं आया जोकि हकूमत के खज़ाना के साथ खासा ताल्लुक रखते हैं। इनकी तनखाह सिर्फ पच्चास या साठ रुपए के करीब है जोकि अंग्रेज़ों के ज़माने से सेठों के नीचे काम करते चले आ रहे हैं। अगर कोई खज़ानची पच्चीस साल की नौकरी कर रहा होता है और सेठ की उस से नाराज़गी हो जाती है तो वह उसे कान से पकड़ कर बाहर निकाल देता है। या अगर वह मर जाता है तो उसकी बीवी बच्चों के लिए रोटी का कोई ज़रिया नहीं रहता और वे बेचारे भी फ़ाकों मरते रहते हैं। इसलिए मैं अर्ज़ करना चाहता हूं कि उन की services को provincialise किया जाए।

Social workers का ज़िक्र करना भी मैं ज़रूरी समझता हूं। कई देहातों के लिए एक ही social worker होता है जिसकी तनखाह पच्चास रुपए माहवार होती है। उस पच्चास रुपए लेने वाले worker को सारे साल में एक दिन की भी छुट्टी नहीं मिलती लेकिन उसका इस बजट में कोई ज़िक्र नहीं आया। पहले बीस हज़ार रुपया पंजाब की तरफ से और बीस हज़ार Centre की तरफ से था लेकिन इस बार इसका कोई ज़िक्र नहीं किया गया। यह social worker निहायत मुफीद काम करते हैं।

पंद्रह पंद्रह मील तक वह पुराने फौजियों और उनकी विधवाओं और बच्चों को पेंशन, वज़ीफे वगैरह पहुंचाने में मदद देते हैं और उनकी ज़रूरतों को पूरा करते हैं। इसलिए आज इस महकमे को तोड़ा गया तो इसका मतलब यह होगा कि यह सारी चीज़ तहसीलदारों के मातहत आ जाएगी। विधवाएं बेचारी 15, 15 या बीस बीस मीलों से वहां पर नहीं पहुंच सकेंगी। इस महकमे पर कोई खास लम्बा चौड़ा रुपया खर्च भी नहीं होता। इस लिए मैं आशा करता हूं कि इसे रहने दिया जाएगा क्योंकि इसका असर 46 लाख फौजियों और उनके रिश्तेदारों पर पड़ता है।

मेरे दो भाइयों ने कहा कि यह चीज़ें इसलिए की जा रही हैं क्योंकि जैनरल इलैक्शन्ज़ नज़दीक आ रही हैं। मैं कहना चाहता हूं कि अगर हमारी mentality इसी तरह की रही तो हम कभी भी तरक्की नहीं कर सकते और देश की भलाई नहीं हो सकती (घंटी)। स्पीकर साहिब, इतना कह कर मैं आप का शुक्रिया अदा करता हूं कि आपने मुझे बोलने का मौका दिया।

**श्री फगू राम** (बुटाना) : डिप्टी स्पीकर साहिब, मैं इस बजट के पेश करने पर अपने खज़ाना मिनिस्टर और कांग्रेस सरकार को बधाई देता हूं। बजट का हिसाब किताब देख कर बड़ी खुशी होती है। पिछले बजटों में भी और अब के बजट में भी हरिजनों के लिये रकमें रखी गई हैं। कभी 25 लाख बताई गई कभी 30 लाख और अब की बार 32 लाख रकम इस हरिजन जमात के फायदे के लिये रखी गई बताई गई है। स्पीकर साहिब, इस सिलसिले में मैं कुछ अर्ज़ करना चाहता हूं। हरिजनों के स्कूल जाने वाले बच्चों के लिये ग्रांटों की सूरत में मदद दी जाती है। मैं बताना चाहता हूं कि ग्रांट देनी तो अलहदा रही उन से फीसें भी ली जाती हैं। फीस की वजह यह है कि हमारी गवर्नमेंट ने यह हिदायत जारी की हैं कि जिन हरिजनों की आमदन 150 रुपये माहवार या इस से ज़्यादा है उन के बच्चों से फीसें ली जावें। हमारे कई भाइयों ने बताया है कि गांव में सरपंच और पंच ऐसे ही कह देते हैं कि फलां हरिजन की आमदनी तो 150 क्या दो सौ है जब कि जनाबेवाला उन की आमदन 30 रुपये भी नहीं। इस तरह से पंचों और सरपंचों के कहने पर उन के बच्चों से फीसें लेने का हुक्म कर दिया जाता है। इन हालात में आप खुद ही सोचें कि वह कैसे अपने बच्चों को स्कूल भेज सकते हैं और सरकार द्वारा दी गई मदद का कैसे फायदा उठा सकते हैं। ऐसे गरीब लोग बहुत हैं। मैं अर्ज़ करता हूं कि यह जो 150 रुपये माहवार वाली कड़ी शर्त है इस को ज़रूर खत्म किया जाना चाहिये ताकि हरिजनों के बच्चों का भी सुधार हो सके।

एक चीज़ और है। मैं Professional Tax के मुतअल्लिक अपनी गवर्नमेंट को बधाई देता हूं। यह हरिजनों पर बहुत भारी विपता थी। जो पांच पांच रुपये नहीं दे सकते थे, उन से बीस बीस रुपये Professional Tax वसूल किया जाता था। अब यह जानकर खुशी हुई कि उन पर यह Professional Tax खत्म हो गया है........

**एक माननीय मैम्बर** : कहां खत्म हुआ है? आपने गलत समझा है।

**श्री फगू राम** : खैर अगर नहीं हुआ तो खत्म होना चाहिये ताकि हरिजनों और पसमान्दा भाइयों की जिन्दगी अच्छी बन सके ।

स्पीकर साहिब, अब एक और नई बीमारी यहां पैदा हो गई है जिस के लिये हम चार साल से पुकार कर रहे हैं । बरतानवी गवर्नमेंट के राज्य में मुज़ारों और ज़मींदारों को कितनी सहूलतें दी जाती थीं और वह आपस में कितने प्रेम से रहते थे । लेकिन उन के दिलों में यह चाह थी कि हम आज़ाद हों ताकि और भी सुखी हों । लेकिन हम देखते हैं कि पिछले चार साल के दौरान में ज़मीन के तीन मसले खड़े हो गये हैं और यह तीनों किस तरह से बन गये हैं यह देखने की बात है । पहले ज़मींदारों को कुछ सहूलतें दी गई कि वह जंगलात काट कर सारी की सारी नई ज़मीनें तोड़ लें और काश्त कर लें । बाद में वही ज़मीनें मुज़ारों को दे देने का फैसला किया गया और उन्हें वह दे दी गईं । फिर इस के बाद वही ज़मीनें पंचायतों को दिये जाने का फैसला किया गया और उन्हें दी गईं । अब तीनों में फसाद हो रहे हैं । पंचायतें कहती हैं कि वह ज़मीनें हमारी हैं, मुज़ारे कहते हैं कि यह हमारी ज़मीनें हैं और ज़मींदार कहते हैं कि हमारी हैं । इस तरह ज़मींदार खत्म हो रहे हैं और मुज़ारे खत्म हो रहे हैं और उन के पंचायतों से मुकदमे चल रहे हैं । कम से कम हमारी सरकार को इन्हें इस बिपता से बचाना चाहिये । फिर स्पीकर साहिब, यहां जो बिल पास हुआ था जिस के मुताबिक एक local ज़मींदार 30 standard एकड़ से ज़्यादा धरती अपने पास नहीं रख सकता और एक refugee ज़मींदार 50 standard एकड़ से ज़्यादा नहीं रख सकता यह अभी तक लागू नहीं किया गया । यह जल्दी लागू हो जाना चाहिये ताकि गरीब मुज़ारों की ज़िंदगी अच्छी बन जाए ।

हमारी Government of India ने मकान बनाने के लिये जो कर्ज़े मंज़ूर किये हैं उस में हमारे हां बहुत सारे ऐसे case हुए हैं कि P.W.D. के S.D.O. और उस के आदमियों ने किसी को दस हज़ार किसी को पन्द्रह हज़ार और 8 हज़ार मंज़ूर करा दिये हैं लेकिन गरीब हरिजनों को कहीं भी एक हज़ार से ज़्यादा नहीं दिये गये । आप इस बारे में दरियाफत कर सकते हैं, उन के register मंगवा कर देख सकते हैं कि हरिजनों को इन कर्ज़ों का 5 per cent हिस्सा भी नहीं दिया गया । उन बिचारों को यह कर्ज़े लेने में कितनी विपता उठानी पड़ रही है । उन को एक हज़ार रुपये का कर्ज़ मंज़ूर होता है तो उस को हासिल करने के लिये उन्हें पहले एक सौ रुपये के करीब अपने पास से खर्च करना पड़ता है । दस रुपये का अशटाम्प उन्हें ज़मानत के लिये लगाना पड़ता है । फिर दस रुपये फी हज़ार के हिसाब से उन्हें एक और अशटाम्प लेना पड़ता है और फिर उस की registration का खर्च करना पड़ता है । फिर उन्हें यह सब कुछ करने पर भी एक हज़ार रुपये इकट्ठे नहीं दिये जाते । पहिले दो सौ रुपये दिये जाते हैं, फिर 300 और फिर 500 सौ और यह सारी विपता इन गरीबों को उठानी पड़ रही है । कितने अफसोस की बात है कि कांग्रेस गवर्नमेंट को बनाने वाले हरिजन भाई हैं और इस के राज्य में इन्हें इतनी तकलीफें उठानी पड़ रही हैं । अगर उन के मसले हल न किये गये तो आने वाले elections में वह हमें पूछेंगे कि हम ने उन के लिये क्या क्या किया । अब मैं थोड़ी सी बात Industries Department के बारे में कहना चाहता हूं जिस के

मातहत co-operative societies बनाई जाती हैं। हमारे हरिजन और पसमान्दा भाइयों की societies बनाने के कागज़ात छे छे महीने यों ही पड़े रहते हैं। इस Department के Inspector जब गांवों में जाते हैं तो वे वहां लम्बरदार के पास या गांव के सरपंच के पास जाकर ठहरते हैं और वह लम्बरदार या सरपंच उस Inspector को कह देता है कि इन की society न बनने दो और इन्हें 6 महीने के लिये टरखा दो। इस पर वह इन्सपैक्टर कहता है कि 6 महीने तो क्या वह एक साल टरखा देगा । इस पर वह Inspector किसी न किसी बहाने से वह दरखास्त टरखा ही देता है। हरिजनों की दरखास्तें वैसे की वैसे पड़ी रहती हैं। आप देख सकते हैं यह Inspector हरिजनों के साथ नाजायज़ सलूक कर रहे हैं। स्पीकर साहिब, मैं आप की मारफ़त वज़ीर साहिब की तवज्जुह इस तरफ दिलाना चाहता हूं ।

एक और बड़ी जाबर विपता है जिस की तरफ भी मैं आप की मारफत वज़ीर साहिब का ध्यान दिलाना चाहता हूं । वह यह कि अभी तक हरिजन मुज़ारों को ज़मीनें नहीं दी गईं हालांकि गवर्नर साहिब ने भी अपने भाषण में इस का ज़िक्र किया है। उन्होंने उस में लिखा है कि मारूसी मुज़ारों को उन ज़मीनों का मालिक बना दिया गया है और यह भी कहा है कि हर एक हरिजन मुज़ारे को पांच एकड़ ज़मीन दी जा रही है । पर मैं कहता हूं कि यह अभी तक उन्हें दी नहीं गईं । मैं कहता हूं कि जब तक हरिजनों को ज़मीन न दी गई तब तक उन की ज़िन्दगी नहीं सुधर सकती। आप कहते हैं कि हरिजनों को पांच पांच एकड़ ज़मीन दी गई है पर मैं कहता हूं कि उन्हें एक भी एकड़ ज़मीन नहीं दी गई । पिछले चार सालों में इस तरफ तवज्जूह नहीं दी गई ।

जैसा कि मेरे भाई चौधरी सन्त राम ने कहा है आप Transport के महकमे को देख लें। उस में बहुत कम हरिजनों को conductor या driver रखा गया है । पंजाब की आबादी का 21 per cent जो हरिजन हैं उन्हें इस ratio से यह नौकरियां बिल्कुल नहीं दी गईं। आप बेशक उन की फेहरिस्तें मंगवा कर देख लें। बहुत कम हरिजन इन नौकरियों में भरती किये गये हैं ।

अब malaria बुखार को रोकने के लिये जो आदमी मच्छर मारने के लिये भरती किये जा रहे हैं उन में भी गरीब हरिजनों को नहीं भरती किया जा रहा । गरीब हरिजन जिन का खेती बाड़ी के काम से गुज़ारा नहीं होता वह चाहते हैं कि उन्हें चार महीने के लिये इस काम पर लगा लिया जाये लेकिन उन्हें भरती नहीं किया जाता। मेरे सामने एक बड़ा ज़मींदार चार आदमियों को लाया था। वह नौकर कर लिये गये लेकिन मेरे कहने पर एक हरिजन लड़के को भी नहीं रखा गया ।

फिर हमारे ज़िले में जो Employment Exchange का दफ़तर है वह भी हरिजनों के नाम register नहीं करता। मैं एक लड़के को ले कर उस दफतर में उस का नाम register कराने गया था लेकिन वह अफसर दफतर में नहीं मिला था। फिर मैं ने उसे इसी काम के लिये telephone किया। पर जब वह लड़का फिर उस के पास नाम register कराने गया तो उसे वह अफसर कहने लगा कि इस तरह तुम

[श्री फगू राम]
क्या समझते हो कि एक टोपी वाले M.L.A. ने कह दिया है तो तुम्हारा नाम register हो जायेगा ? अब तुम्हारा नाम नहीं लिखा जाएगा ।

स्पीकर साहिब, मैं जिस constituency से चुना गया हूं उस में डाक्टर गोपी चंद और एक श्री सुन्दर लाल खड़े हुए थे । उन की कितनी मोटर गाड़ियां दौड़ रहीं थीं और कांग्रेस party की सिर्फ दो थीं । लेकिन हरिजनों ने फिर भी अपने वोट कांग्रेस को इसी ख्याल से दिये थे कि यह उन की तकलीफें दूर करेगी, हरिजन मुज़ारों की तकलीफें दूर करेगी लेकिन चार साल के अरसे में इस ने यह वादे पूरे नहीं किये । इस लिये आने वाले elections में वह लोग हम से जवाब पूछेंगे । उस वक्त यह भी कहा गया था कि हर हरिजन मुज़ारे को पांच बिसवे धरती दी जायेगी और उन्हें यह उन के गांवों के नजदीक दी जायेगी लेकिन पांच बिसवे तो क्या उन को एक बिसवा ज़मीन भी उन के मकानों से जुड़ती हुई नहीं दी गई । पांच पांच बिसवे ज़मीन के लिये हज़ारों दरखास्तें हरिजनों ने सरदार प्रताप सिंह और दूसरे मिनिस्टरों को दीं लेकिन उन्हें यह ज़मीनें अभी तक नहीं मिलीं । आप देख सकते हैं उन्हें एक मरला भी ज़मीन नहीं दी गई । मैं अपनी नई गवर्नमेंट से दरखास्त करूंगा कि हरिजनों को जल्दी मौके पर ज़मीन दी जाए और उन के साथ हो रही मुकदमे-बाज़ी खत्म की जाये ।

**ਸਰਦਾਰ ਰਾਜਿੰਦਰ ਸਿੰਘ ਗਿਆਨੀ** (ਰੋਪੜ) : ਪ੍ਰਧਾਨ ਜੀ, ਇਸ ਸਾਲ ਦਾ ਬਜਟ House ਦੇ ਸਾਹਿਮਣੇ ਹੈ । ਸਾਡੇ Finance Minister ਸਾਹਿਬ ਨੇ ਆਪਣੀ ਬਜਟ speech ਵਿਚ ਪਿਛਲੇ 4 ਸਾਲ ਦੇ ਸਰਕਾਰ ਦੇ ਜੋ ਜੋ ਕਾਰਨਾਮੇ ਸਨ, House ਦੇ ਸਾਹਮਣੇ ਲਿਆਂਦੇ ਹਨ ਅਤੇ ਮੈਂ ਸਮਝਦਾ ਹਾਂ ਕਿ ਠੀਕ ਤੌਰ ਤੇ ਲਿਆਂਦੇ ਗਏ ਹਨ । ਚੂੰਕਿ ਇਕ ਤਾਂ ਸ਼ਾਇਦ ਇਹ ਬਜਟ ਇਸ House ਦਾ ਆਖਰੀ ਬਜਟ ਹੈ ਅਤੇ ਦੂਸਰੇ ਇਹ ਕਿ 1952 ਵਿਚ ਹਕੂਮਤ ਨੇ ਦੇਸ਼ ਸਾਹਮਣੇ ਪੰਜ ਸਾਲਾ ਯੋਜਨਾ ਪੇਸ਼ ਕੀਤੀ ਅਤੇ ਦੇਸ਼ ਨੂੰ ਤਰੱਕੀ ਵੱਲ ਲੈ ਜਾਣ ਦਾ ਯਕੀਨ ਦਿਵਾਇਆ ਸੀ ਇਸ ਲਈ ਇਹ ਜ਼ਰੂਰੀ ਸੀ ਕਿ ਦੇਸ਼ ਨੇ ਜੋ ਕੁੱਝ ਤਰੱਕੀ ਇਸ ਦੌਰਾਨ ਵਿਚ ਕੀਤੀ ਉਸ ਦਾ ਵਰਨਨ ਕੀਤਾ ਜਾਂਦਾ ਕਿ ਅਸੀਂ ਕਿੱਥੇ ਪਹੁੰਚੇ ਹਾਂ ਅਤੇ ਕਿਸ ਤਰਫ ਜਾ ਰਹੇ ਹਾਂ । ਡਿਪਟੀ ਸਪੀਕਰ ਸਾਹਿਬ, ਜਿਥੋਂ ਤੱਕ ਮੇਰੇ ਜ਼ਾਤੀ ਖਿਆਲਾਤ ਦਾ ਤਅੱਲੁਕ ਹੈ ਮੈਂ ਮਹਿਸੂਸ ਕਰਦਾ ਹਾਂ ਕਿ ਇਸ ਦੇਸ਼ ਵਿਚ ਇਕ ਇਸ ਕਿਸਮ ਦਾ silent revolution ਆਇਆ ਹੈ ਜਿਸ ਨਾਲ ਸਰਕਾਰ ਅਤੇ ਉਸ ਵਿਚ ਕੋਈ radical change ਨਹੀਂ ਆਈ । ਨਾ ਗੌਰਮੈਂਟ ਦੀ ਮਸ਼ੀਨਰੀ ਵਿਚ, ਨਾ policy ਵਿਚ ਜਾਂ ਕਿਸੇ ਹੋਰ ਕਿਸਮ ਦੇ procedure ਵਿਚ ਵੀ ਕੋਈ ਅਜਿਹੀ change ਨਹੀਂ ਆਈ । ਜਿਸ ਵਕਤ ਇਕ bloody revolution ਹੁੰਦਾ ਹੈ ਤਾਂ ਪੁਰਾਣੀਆਂ ਸਾਰੀਆਂ traditions ਖਤਮ ਹੋ ਜਾਂਦੀਆਂ ਹਨ, ਪਹਿਲੀ ਮਸ਼ੀਨਰੀ ਅਤੇ ਖਿਆਲਾਤ ਸਭ ਕੁੱਝ ਤਬਦੀਲ ਹੋ ਜਾਂਦੇ ਹਨ । ਪਿਛਲੇ ਕਾਨੂੰਨ ਅਤੇ ਏਥੋਂ ਤੱਕ ਕਿ ਪਿਛਲਾ ਸਾਰਾ ਨਜ਼ਾਮ ਹੀ ਹਮੇਸ਼ਾ ਖਤਮ ਹੁੰਦਾ ਹੈ । ਮਗਰ ਤੁਸੀਂ ਹਿੰਦੁਸਤਾਨ ਦੀ ਖੁਸ਼ਕਿਸਮਤੀ ਸਮਝੋ ਕਿ ਇਥੇ ਇਕ bloody revolution ਨਹੀਂ ਆਇਆ ਅਤੇ ਜੋ ਕੁੱਝ ਹੋਇਆ ਇਕ ਕਿਸਮ ਦਾ evolution ਸੀ । ਇਸ silent revolution ਦਾ ਦੇਸ਼ ਨੂੰ ਬੜਾ ਫਾਇਦਾ ਹੋਇਆ । ਮਗਰ ਇਸ ਦੇ ਨਾਲ ਹੀ ਪਿਛਲਾ

6 p. m.

ਸਾਰਾ ਨਜ਼ਾਮ, ਕੰਮ ਕਰਨ ਵਾਲੇ ਦਿਮਾਗ ਉਸੇ ਤਰ੍ਹਾਂ ਕੰਮ ਕਰਦੇ ਰਹੇ ਜੋ ਅੰਗਰੇਜ਼ ਦੀ bureaucracy ਵਕਤ ਕੰਮ ਕਰਦੇ ਸਨ । ਇਥੇ ਕੋਈ ਖਾਸ ਤਬਦੀਲੀ ਨਹੀਂ ਆਈ, ਖਾਸ ਆਦਮੀ ਦਿਮਾਗ ਜਾਂ ਕਾਨੂੰਨ ਵਿਚ ਤਬਦੀਲੀ ਨਹੀਂ ਆਈ । ਇਸ ਲਈ ਜੇਕਰ ਪਿਛਲੇ ਬਜਟ ਦੇਖੀਏ ਤਾਂ ਕੋਈ ਖਾਸ ਤਬਦੀਲੀ ਇਨ੍ਹਾਂ ਵਿਚ ਵੀ ਨਜ਼ਰ ਨਹੀਂ ਆਉਂਦੀ । ਜੇਕਰ ਕਦੇ ਸਾਡੀ ਆਮਦਨੀ 28 ਕਰੋੜ ਅਤੇ ਕੁਝ ਲੱਖ ਰੁਪਏ ਹੈ ਤਾਂ ਖਰਚ 29 ਕਰੋੜ ਅਤੇ ਕੁਝ ਲੱਖ ਹੋਵੇਗਾ । ਇਸੇ ਤਰ੍ਹਾਂ ਜੇਕਰ ਅੱਜ ਬਜਟ ਵਿਚ 30 ਕਰੋੜ ਅਤੇ ਕੁਝ ਲੱਖ ਦੀ ਆਮਦਨੀ ਹੈ ਤਾ ਖਰਚ ਇਸ ਤੋਂ ਕੁਝ ਥੋੜਾ ਜਿਹਾ ਜ਼ਿਆਦਾ ਹੈ । ਇਸ ਦੀ ਵਜਾਹ ਇਹ ਹੈ ਕਿ ਬਜਟ ਪਿੱਛੇ ਜੋ ਦਿਮਾਗ ਕੰਮ ਕਰਦੇ ਹਨ ਪਹਿਲਾਂ ਵੀ ਉਹੀ ਕੰਮ ਕਰਦੇ ਸਨ । ਬਜਟ ਵਿਚ ਕਿਸੇ ਖਾਸ ਤਬਦੀਲੀ ਦੇ ਨਾ ਹੋਣ ਲਈ ਸਾਡੀ Ministry ਜਾਂ Chief Minister ਦਾ ਕਸੂਰ ਨਹੀਂ ਹੈ । ਕਿਉਂਕਿ ਇਥੇ silent revolution ਹੋਇਆ ਹੈ ਇਸ ਲਈ ਪਹਿਲੇ ਹੀ ਦਿਮਾਗ ਕੰਮ ਕਰਦੇ ਹਨ । ਸੋ ਅਸੀਂ ਕੋਈ ਖਾਸ ਤਬਦੀਲੀ expect ਨਹੀਂ ਕਰ ਸਕਦੇ । ਮਗਰ, Deputy Speaker ਸਾਹਿਬ, ਮੈਂ ਅਰਜ਼ ਕਰਨਾ ਚਾਹੁੰਦਾ ਹਾਂ ਕਿ ਬੇਸ਼ਕ ਪਿਛਲੇ 4 ਸਾਲਾਂ ਤੋਂ Ministry ਕਾਂਗਰਸ ਦੀ ਸੀ, ਸਰਕਾਰ ਕਾਂਗਰਸ ਦੀ ਸੀ, ਅਤੇ ਮੈਂ ਇਹ ਚੰਗੀ ਤਰ੍ਹਾਂ ਸਮਝਦਾ ਹਾਂ ਕਿ ਪਾਲਿਸੀ ਵਿਚ ਜ਼ਿਆਦਾ ਫਰਕ ਨਹੀਂ ਹੋ ਸਕਦਾ, ਮਗਰ ਜਿੱਥੋਂ ਤੱਕ ਸਾਡੇ leaders ਦਾ ਤਅਲੁਕ ਹੈ ਸਾਡੇ Chief Minister ਸਾਹਿਬ ਦੀ ਜ਼ਾਤ ਦਾ ਤਅੱਲੁਕ ਹੈ ਮੈਂ ਕਹਿਣਾ ਚਾਹੁੰਦਾ ਹਾਂ ਕਿ ਉਨ੍ਹਾਂ ਦੀ ਪਾਲਿਸੀ ਅਤੇ programme ਬਾਰੇ ਪੰਜਾਬ ਦੀ ਜਨਤਾ ਦਾ ਇਹ ਖਿਆਲ ਸੀ ਕਿ ਇਸ ਸਾਲ ਨਵੇਂ ਬਜਟ ਵਿਚ ਕਾਫੀ ਤਬਦੀਲੀ ਹੋਵੇਗੀ । ਉਹ ਇਸ ਲਈ ਕਿ ਉਹ masses ਦੇ leader ਹਨ, ਗਰੀਬਾਂ ਦੇ ਹਿਤੈਸ਼ੀ ਹਨ ਅਤੇ ਪਿੰਡ ਦੇ ਲੋਕਾਂ ਦੇ leader ਹਨ । ਇਸ ਲਈ ਇਹ ਸਮਝਿਆ ਜਾਂਦਾ ਸੀ ਕਿ ਜਿੰਨੇ ਗਰੀਬ ਲੋਕ ਹਨ, ਪੇਂਡੂ ਹਨ, ਥੋੜੀਆਂ ੨ ਤਨਖਾਹਾਂ ਵਾਲੇ ਮੁਲਾਜ਼ਮ ਹਨ ਉਨ੍ਹਾਂ ਵੱਲ ਉਨ੍ਹਾਂ ਦੇ leader ਧਿਆਨ ਦੇਣਗੇ । ਮਗਰ ਇਸ ਨੁਕਤਾ ਨਿਗਾਹ ਨਾਲ ਮੈਨੂੰ ਬਜਟ ਤੋਂ ਜ਼ਾਤੀ ਤੌਰ ਤੇ ਬੜੀ ਮਾਯੂਸੀ ਹੋਈ ਹੈ । ਮੈਂ ਸਮਝਦਾ ਸਾਂ ਕਿ ਕੁਝ ਨਾ ਕੁਝ ਇੰਨ੍ਹਾਂ ਥੋੜੀਆਂ ਤਨਖਾਹਾਂ ਵਾਲੇ ਮੁਲਾਜ਼ਮਾਂ ਲਈ ਕੀਤਾ ਜਾਵੇਗਾ । ਇਸ ਬਜਟ ਵਿਚ Finance Minister ਸਾਹਿਬ ਨੇ ਇਤਨਾ ਕਿਹਾ ਹੈ ਕਿ ਜਿੰਨੇ ਵੀ departments ਹਨ ਉਨ੍ਹਾਂ ਵਿਚ economy ਦੀ ਕੋਸ਼ਿਸ਼ ਕੀਤੀ ਜਾ ਰਹੀ ਹੈ ਅਤੇ ਇਕ ਅਫਸਰ ਮੁਕੱਰਰ ਕੀਤਾ ਹੈ ਜੋ ਕਿ ਹਰੇਕ department ਦੀ survey ਕਰ ਰਿਹਾ ਹੈ ਅਤੇ ਜਦ ਉਸ ਦੀ report ਆਵੇਗੀ ਤਾਂ economy ਕੀਤੀ ਜਾਵੇਗੀ । deputy Speaker ਸਾਹਿਬ, socialistic pattern ਕਾਇਮ ਕਰਨ ਲਈ ਗੌਰਮੈਂਟ ਨੇ ਯਕੀਨ ਦਿਵਾਇਆ ਹੈ । ਇਸ ਲਈ ਸਾਨੂੰ ਇਸ aspect ਨੂੰ ਸਾਹਮਣੇ ਰੱਖ ਕੇ ਕੰਮ ਕਰਨਾ ਚਾਹੀਦਾ ਹੈ । ਜਿਥੋਂ ਤੱਕ ਗੌਰਮੈਂਟ ਮਸ਼ੀਨਰੀ ਜਾਂ administration ਦਾ ਤਅੱਲੁਕ ਹੈ ਇਸ ਵਿਚ ਨੁਮਾਇਆਂ ਫਰਕ ਹੋਣਾ ਚਾਹੀਦਾ ਸੀ । ਮੈਨੂੰ ਤਾਂ ਪੰਜਾਬ ਗੌਰਮੈਂਟ ਅਤੇ Finance Minister ਦੀ limitations ਦਾ ਪਤਾ ਹੈ । ਮੈਨੂੰ ਪਤਾ ਹੈ ਕਿ ਇਹ ਸਰਕਾਰ I. A. S. ਅਤੇ I. C. S. ਦੇ ਅਫਸਰਾਂ ਨੂੰ touch ਨਹੀਂ ਕਰ ਸਕਦੀ, ਉਨ੍ਹਾਂ ਬਾਰੇ ਕੁੱਝ ਸੋਚ ਨਹੀਂ ਸਕਦੀ । ਲੇਕਿਨ ਇਤਨਾ ਜੋ ਫਰਕ ਹੈ ਇਕ low-paid employee ਵਿਚ ਅਤੇ highly-paid employee ਵਿਚ ਇਹ ਠੀਕ ਨਹੀਂ । ਇਕ ਪਾਸੇ Financial Commissioner ਨੂੰ 3500 ਰੁਪਏ ਮਾਹਵਾਰ ਤਨਖਾਹ

**ਸਰਦਾਰ ਸਰੂਪ ਸਿੰਘ** : (ਅਮ੍ਰਿਤਸਰ ਸ਼ਹਿਰ ਪੂਰਬੀ) ਡਿਪਟੀ ਸਪੀਕਰ ਸਾਹਿਬ, ਸਭ ਤੋਂ ਪਹਿਲੋਂ ਮੈਂ ਆਪਣਾ ਫਰਜ਼ ਸਮਝਦਾ ਹਾਂ ਕਿ P.A.P. ਦੇ ਜਵਾਨਾਂ ਦੀ ਅਤੇ ਦੂਜੇ ਫੋਜ਼ ਦੇ ਜਵਾਨਾਂ ਦੀ ਜਿਹੜੇ ਕਿ ਸਾਡੇ ਬਾਰਡਰ ਦੀ ਹਿਫਾਜ਼ਤ ਅਤੇ ਦੇਖਭਾਲ ਕਰ ਰਹੇ ਹਨ, ਤਾਰੀਫ ਕਰਾਂ ਅਤੇ ਉਨ੍ਹਾਂ ਦੀ ਹੋਸਲਾ ਅਫਜ਼ਾਈ ਕਰਾਂ। ਮੈਂ ਸਮਝਦਾ ਹਾਂ ਕਿ ਇਸ ਤਰ੍ਹਾਂ ਨਾਂ ਕਰਕੇ ਮੈਂ ਆਪਣੇ ਫਰਜ਼ ਤੋਂ ਕੋਤਾਹੀ ਕਰਾਂਗਾ। ਮੈਂ ਚੀਫ ਮਿਨਿਸਟਰ ਸਾਹਿਬ ਦਾ ਵੀ ਧਨਵਾਦ ਕਰਦਾ ਹਾਂ ਜੋ ਉਨ੍ਹਾਂ ਨੇ ਇਸ border incident ਬਾਰੇ House ਵਿਚ statement ਦਿਤੀ ਹੈ ਅਤੇ ਨਾਲ ਹੀ ਮੈਂ ਆਸ ਕਰਦਾ ਹਾਂ ਕਿ ਸ਼ਾਮ ਵੇਲੇ ਜਦੋਂ ਕਿ House adjourn ਹੋਵੇਗਾ ਉਸ ਵੇਲੇ ਤੀਕਰ ਦੀ latest position ਬਾਰੇ ਵੀ ਸਾਨੂੰ ਆਗਾਹ ਕਰਨਗੇ।

ਜਿਥੋਂ ਤੀਕਰ General Administration ਦਾ ਤਅਲੁਕ ਹੈ ਮੇਰਾ ਖਿਆਲ ਹੈ ਕਿ ਚੀਫ ਮਿਨਿਸਟਰ ਸਾਹਿਬ ਵੀ ਮੇਰੇ ਇਸ ਖਿਆਲ ਨਾਲ ਮੁਤਫਿਕ ਹੋਨਗੇ ਕਿ ਇਹ ਅਜਿਹੀ ਨਹੀਂ ਕਿ ਜਿਸ ਵਿਚ ਕੋਈ ਨੁਕਸ ਹੀ ਨਾਂ ਹੋਵੇ ਜਾਂ ਇਸ ਨੂੰ ਤਸੱਲੀ ਬਖ਼ਸ਼ ਕਿਹਾ ਜਾ ਸਕੇ ਕਿ ਇਸ ਦੀ ਤਾਰੀਫ ਦੇ ਪੁਲ ਬੰਨ੍ਹੇ ਜਾਣ। ਮੈਂ ਸਮਝਦਾ ਹਾਂ ਕਿ ਕਿਸੇ ਵੀ administration ਨੂੰ judge ਕਰਨ ਲਈ ਦੋ ਚਾਰ ਅਜਿਹੀਆਂ ਕਸੌਟੀਆਂ ਹਨ ਜਿਨ੍ਹਾਂ ਤੇ ਉਸ ਨੂੰ ਪਰਖਨਾ ਚਾਹੀਦਾ ਹੈ। ਸਭ ਤੋਂ ਪਹਿਲੀ ਕਸੌਟੀ ਤਾਂ ਇਹ ਹੈ ਕਿ ਇਹ ਵੇਖਿਆ ਜਾਵੇ ਕਿ ਉਹ administration ਕਿੰਨੀ ਹਦ ਤੀਕਰ ਡਰ ਜਾਂ ਰਿਆਇਤ ਦੇ ਬਗੈਰ ਚਲਦੀ ਹੈ ਅਤੇ ਕਿੰਨਾਂ ਕੁ ਡਰ ਅਤੇ ਰਿਆਇਤ ਹੇਠ। ਇਸ ਕਸੌਟੀ ਤੋਂ ਜੇ administration ਨੂੰ ਵੇਖਿਆ ਜਾਏ ਤਾਂ ਬਗੈਰ ਖੌਫੋ ਤਰਦੀਦ ਇਹ ਕਿਹਾ ਜਾ ਸਕਦਾ ਹੈ ਕਿ ਇਸ ਵਿਚ ਡਰ ਨਾਲ ਵੀ ਕਈ ਕੰਮ ਹੁੰਦੇ ਹਨ ਅਤੇ ਰਿਆਇਤ ਨਾਲ ਵੀ। ਮੈਂ ਸਮਝਦਾ ਹਾਂ ਕਿ ਜਿਤਨੀ ਦੇਰ ਇਹ ਸਿਲਸਿਲਾ ਜਾਰੀ ਹੈ ਕੋਈ ਸ਼ਖਸ ਇਹ ਨਹੀਂ ਕਹਿ ਸਕਦਾ ਕਿ ਇਹ administration ਤਸੱਲੀ ਬਖ਼ਸ਼ ਕੰਮ ਕਰ ਰਹੀ ਹੈ। ਅਜ ਸਰਕਾਰ ਜਿਹੜਾ ਨਵਾਂ experiment ਕਰ ਰਹੀ ਹੈ ਮੈਂ ਸਮਝਦਾ ਹਾਂ ਕਿ ਉਸ ਵਿਚ ਰੁਪਿਆ ਬਿਲਕੁਲ ਜ਼ਾਇਆ ਹੋ ਰਿਹਾ ਹੈ। ਮੈਂ ਤਾਂ ਬਲਕਿ ਇਥੋਂ ਤੀਕਰ ਕਹਿਣਾ ਚਾਹੁੰਦਾ ਹਾਂ ਕਿ administration ਬਹੁਤ ਜਲਦੀ ਇਸ ਹਾਲਤ ਵਿਚ ਪਹੁੰਚ ਜਾਵੇਗੀ ਕਿ ਗਵਰਨਮੈਂਟ ਨੂੰ ਮਜਬੂਰ ਹੋ ਕੇ ਆਪਣੀ policy ਨੂੰ revise ਕਰਨਾ ਪਵੇਗਾ। ਇਹ ਕੋਈ ਵਧਾ ਚੜ੍ਹਾ ਕੇ ਕਰਨ ਵਾਲੀ ਗਲ ਨਹੀਂ ਹੋਵੇਗੀ। ਮੈਂ ਤੁਹਾਨੂੰ ਤਰਨ ਤਾਰਨ ਦਾ ਇਕ ਵਾਕਿਆ ਸੁਣਾਂਦਾ ਹਾਂ। ਇਸ ਸਾਲ ਦੇ ਸ਼ੁਰੂ ਵਿਚ ਸ਼੍ਰੀ ਰਾਮ ਰਤਨ ਧੀਰ ਦੀ ਅਦਾਲਤ ਦਾ ਵਾਕਿਆ ਹੈ। ਇਹ 3 ਜਨਵਰੀ ਦਾ ਵਾਕਿਆ ਹੈ।

**ਮੁਖ ਮੰਤ੍ਰੀ** : ਕਿ ਇਹ repetition ਨਹੀਂ ?

**ਸਰਦਾਰ ਸਰੂਪ ਸਿੰਘ** : ਮੇਰੇ knowledge ਵਿਚ ਨਹੀਂ। ਉਸ ਦਿਨ ਅਦਾਲਤ ਦਾ Reader ਨਹੀਂ ਸੀ ਆਇਆ ਹੋਇਆ। ਤਰਨ ਤਾਰਨ ਦਾ S. H. O. ਆ ਕੇ ਉਥੇ ਬੈਠ ਗਿਆ। ਇਸ ਤੇ ਮੁਲਜ਼ਮ ਦੇ ਵਕੀਲ ਨੇ ਆਕੇ ਇਤਰਾਜ਼ ਕੀਤਾ ਕਿ ਇਸ S. H. O. ਨੂੰ ਇਥੇ ਨਹੀਂ ਬੈਠਨਾ ਚਾਹੀਦਾ। ਅਦਾਲਤ ਨੇ S. H. O. ਨੂੰ ਕਿਹਾ ਕਿ ਉਹ ਬਾਹਰ ਚਲਾ ਜਾਏ ਪਰ ਉਨ੍ਹਾਂ ਨੇ ਬਾਹਰ ਜਾਂਦਿਆਂ ਹੋਇਆਂ ਇਹ ਫਰਮਾਇਆ ਕਿ ਮੈਂ ਇਨ੍ਹਾਂ ਨੂੰ ਖੁਦ ਛਿੱਤਰ ਮਾਰਨਾ ਆਪਣੀ ਹਤੱਕ ਸਮਝਦਾ ਹਾਂ। ਇਨ੍ਹਾਂ ਨੂੰ ਮੈਂ ਚੂਹੜਿਆਂ

ਕੋਲੋਂ ਫਿੱਤਰ ਮਰਵਾਵਾਂਗਾ। ਇਹ ਹਾਲਤ ਹੈ ਤੁਹਾਡੇ decentralisation ਦੇ experiment ਦੀ। ਇਸ ਲਈ ਮੈਂ ਸਮਝਦਾ ਹਾਂ ਕਿ ਇਸ ਦੀ ਬਿਹਤਰੀ ਲਈ ਸਾਨੂੰ ਜਲਦੀ ਤੋਂ ਜਲਦੀ ਕੋਈ steps ਉਠਾਉਣੇ ਚਾਹੀਦੇ ਹਨ।

ਇਸ ਤੋਂ ਅਗਲੀ ਕਮੇਟੀ ਜਿਸਦਾ ਮੈਂ ਜ਼ਿਕਰ ਕਰਨਾ ਚਾਹੁੰਦਾ ਹਾਂ ਉਹ ਇਹ ਹੈ ਕਿ ਸਾਨੂੰ ਇਹ ਵੇਖਣਾ ਚਾਹੀਦਾ ਹੈ ਕਿ ਇਸ ਸਰਕਾਰ ਦੇ ਕੰਮਾਂ ਨੂੰ ਪੂਰਾ ਹੁੰਦਿਆਂ ਕਿੰਨੀ ਦੇਰ ਲਗਦੀ ਹੈ। ਇਕ ਦਿਹਾਤੀ ਆਪਣੇ ਚਲਾਨ ਦਾ ਇਕ ਰੁਪਿਆ treasury ਵਿਚ ਜਮਾ ਕਰਾਉਣ ਲਈ ਜਾਂਦਾ ਹੈ ਤਾਂ ਉਸ ਨੂੰ ਬੜੀ ਲੰਬੀ ਚੋੜੀ ਸਿਰ ਦਰਦੀ ਵਿਚ ਪੈਣਾ ਪੈਂਦਾ ਹੈ। ਪਹਿਲਾਂ ਉਹ treasury ਕਲਰਕ ਪਾਸ ਜਾਂਦਾ ਹੈ। ਉਸ ਤੋਂ ਬਾਦ ਉਸ ਨੂੰ Bank ਵਿਚ ਜਾਣਾ ਪੈਂਦਾ ਹੈ। Bank ਵਾਲੇ payment ਲੈ ਲੈਣ ਤਾਂ ਗਨੀਮਤ ਤੇ ਜੇ ਬੈਂਕ ਵੀ ਬੰਦ ਹੋ ਜਾਏ ਤਾਂ ਉਸ ਨੂੰ ਉਸ ਰੁਪਿਏ ਨੂੰ ਜਮਾ ਕਰਾਉਨ ਲਈ ਰਾਤ ਵੀ ਸ਼ਹਿਰ ਵਿਚ ਰਹਿਣਾ ਪੈਂਦਾ ਹੈ। ਇਸ ਤਰਾਂ ਉਸ ਨੂੰ ਇਕ ਰੁਪਿਆ ਜਮਾ ਕਰਾਉਨ ਲਈ ਉਸਦੇ ਚਾਰ ਪੰਜ ਰੁਪਿਏ ਖਰਚ ਹੋ ਜਾਂਦੇ ਹਨ। ਮੈਂ ਸਮਝਦਾ ਹਾਂ ਕਿ ਇਸ ਦਿੱਕਤ ਨੂੰ ਦੂਰ ਕਰਨ ਲਈ ਗਵਰਨਮੈਂਟ ਨੂੰ ਇਹ ਚਾਹੀਦਾ ਹੈ ਕਿ ਦੋ ਚਾਰ Heads ਇਕਠੇ ਕਰ ਦਿਤੇ ਜਾਣ।

ਮੇਰੀ ਤੀਜੀ ਕਮੇਟੀ ਤੇ ਵੀ ਇਹ ਨਹੀਂ ਉਤਰਦੀ ਕਿਉਂ ਜੋ ਕੋਈ ਵੀ ਕੰਮ ਸਿਫਾਰਿਸ਼ ਤੋਂ ਬਗੈਰ ਨਹੀਂ ਹੁੰਦਾ। ਕਈ ਗਲਾਂ ਵਿਚ ਤਾਂ ਸਿਫਾਰਸ਼ ਦੀ ਸਮਝ ਆ ਸਕਦੀ ਹੈ ਅਤੇ ਕਰਨੀ ਪੈ ਜਾਂਦੀ ਹੈ ਲੇਕਨ ਇਹ ਬੜੀ ਦੁਖ ਵਾਲੀ ਗੱਲ ਹੈ ਕਿ ਜੇਕਰ ਕੋਈ ਬਿਮਾਰ ਹੁੰਦਾ ਹੈ ਉਸ ਨੇ ਹਸਪਤਾਲ ਵਿਚ ਦਾਖਲ ਹੋਣਾ ਹੁੰਦਾ ਹੈ ਤਾਂ ਵੀ ਉਸ ਨੂੰ ਸਿਫਾਰਿਸ਼ ਢੂੰਢਣੀ ਪੈਂਦੀ ਹੈ ਤਾਂ ਜੋ ਉਸ ਨੂੰ ਹਸਪਤਾਲ ਵਿਚ bed ਮਿਲ ਜਾਏ। ਸਭ ਤੋਂ ਵਧ ਦਰਦਨਾਕ ਹਾਲਤ ਤਪੇਦਿਕ ਦੇ ਬੀਮਾਰਾਂ ਦੀ ਹੈ ਉਹ ਕਿੰਨੀ ਕਿੰਨੀ ਦੇਰ ਤੋਂ ਭਟਕਦੇ ਫਿਰਦੇ ਹਨ ਪਰ ਉਨ੍ਹਾਂ ਨੂੰ bed ਨਹੀਂ ਮਿਲਦੀ ਅਤੇ ਹਰ ਵੇਲੇ ਚਾਰ ਚਾਰ ਜਾਂ ਪੰਜ ਪੰਜ ਸੌ ਬੀਮਾਰ waiting list ਤੇ pending ਰਹਿੰਦੇ ਹਨ ਉਨ੍ਹਾਂ ਨੂੰ ਹਸਪਤਾਲ ਵਿਚ ਥਾਂ ਨਹੀਂ ਮਿਲਦੀ। ਵਿਚਾਰੇ ਕਈ ਬਿਮਾਰਾਂ ਦੀ ਬਿਮਾਰੀ ਹਸਪਤਾਲ ਵਿਚ ਥਾਂ ਨ ਮਿਲਣ ਕਰਕੇ ਅਤੇ ਵੇਲੇ ਸਿਰ ਇਲਾਜ ਨ ਹੋਣ ਕਰਕੇ ਵਧ ਜਾਂਦੀ ਹੈ। ਇਸ ਲਈ ਮੈਂ ਸਰਕਾਰ ਨੂੰ ਕਹਿੰਦਾ ਹਾਂ ਕਿ ਜਿਥੇ ਸਾਡੀ State ਤੇ ਪਹਿਲੇ ਹੀ 181 ਕਰੋੜ ਦੇ ਨੇੜੇ ਤੇੜੇ ਕਰਜ਼ਾ ਹੋ ਗਿਆ ਹੈ ਉਥੇ ਇਹ 40 ਜਾ 50 ਲਖ ਹੋਰ ਕਰਜ਼ਾ ਲੈਕੇ ਹੋਰ ਹਸਪਤਾਲਾਂ ਦਾ ਇਨਤਜ਼ਾਮ ਕਰੇ ਤਾਂ ਜੋ ਉਨ੍ਹਾਂ ਲੋਕਾਂ ਦਾ ਇਲਾਜ ਹੋ ਸਕੇ।

ਅਗਲੀ ਗਲ ਮੈਂ arms licences ਦੇ ਬਾਰੇ ਕਹਿਣਾ ਚਾਹੁੰਦਾ ਹਾਂ। ਸਰਕਾਰ ਦੀ ਆਰਮਜ਼ ਲਾਈਸੈਂਸ ਦੀ policy ਮੇਰੀ ਸਮਝ ਵਿਚ ਨਹੀਂ ਆਉਂਦੀ। ਆਮ ਤੌਰ ਤੇ ਜਿਸ ਨੂੰ ਵੀ ਲਾਈਸੈਂਸ ਦਿੱਤਾ ਜਾਂਦਾ ਹੈ ਉਹ ਉਸਨੂੰ ਬੜੀ ਪਰਖ ਕਰਕੇ ਦਿੱਤਾ ਜਾਂਦਾ ਹੈ। ਲੇਕਿਨ ਇਨ੍ਹਾਂ ਨੇ ਹਰ ਜ਼ਿਲੇ ਲਈ ਕੋਟੇ ਬੰਨ੍ਹੇ ਹੁੰਦੇ ਹਨ ਅਤੇ ਉਹ ਕੋਟੇ ਵੀ ਵਜ਼ੀਰ ਸਾਹਿਬਾਨ ਹੀ ਖਤਮ ਕਰ ਦੇਂਦੇ ਹਨ। ਮੈਂ ਸਮਝਦਾ ਹਾਂ ਕਿ ਬਹੁਤ ਥੋੜੇ licence ਦਿਤੇ ਜਾਂਦੇ ਹਨ ਜੇਕਰ ਇਹ ਜ਼ਿਆਦਾ ਕਰਣ ਵਿਚ ਕੋਈ ਦਿੱਕਤ ਹੈ ਤਾਂ ਉਹ ਮੈਂ ਸਮਝਣ ਤੋਂ ਅਸਮਰਥ ਹਾਂ। ਸਾਡਾ ਸੂਬਾ ਇਕ ਸਰਹਦੀ ਸੂਬਾ ਹੈ ਇਸ ਲਈ ਇਥੇ ਆਰਮਜ਼ ਦੀ ਖੁਲ੍ਹ ਹੋਣੀ ਚਾਹੀਦੀ ਹੈ ਕਿਉਂਕਿ ਜਿਹੜੇ ਮਾੜੇ ਆਦਮੀ ਹੁੰਦੇ ਹਨ ਉਹ ਤਾਂ smuggle ਕਰਕੇ ਆਰਮਜ਼ ਲੇ ਆਉਂਦੇ ਹਨ। ਇਸ ਲਈ ਮੈਂ ਚੀਫ਼ ਮਿਨਿਸਟਰ ਸਾਹਿਬ ਨੂੰ ਕਹਾਂਗਾ ਕਿ ਉਹ ਆਪਣੀ ਇਸ policy ਵਿਚ ਕੋਈ ਤਬਦੀਲੀ ਲੇ ਆਉਣ।

[ਸਰਦਾਰ ਸਰੂਪ ਸਿੰਘ]

ਅਗਲੀ ਗਲ ਮੈਂ services ਦੇ ਬਾਰੇ ਕਹਿਣੀ ਚਾਹੁੰਦਾ ਹਾਂ। ਇਹ ਗਲ ਆਮ ਵੇਖਣ ਵਿਚ ਆ ਰਹੀ ਹੈ ਕਿ services ਵਿਚ ਕਈ ਆਦਮੀਆਂ ਨੂੰ ਕਢੱਣ ਦੀ ਖਾਤਰ manoeuvring ਕੀਤੀ ਜਾਂਦੀ ਹੈ, ਉਨ੍ਹਾਂ ਦੇ record ਖਰਾਬ ਕੀਤੇ ਜਾਂਦੇ ਹਨ ਅਤੇ ਹੋਰ ਕਈ ਤਰ੍ਹਾਂ ਦੇ ਤਰੀਕੇ ਵਰਤੋਂ ਵਿਚ ਲਿਆਏ ਜਾਂਦੇ ਹਨ। ਮੈਂ ਚੀਫ਼ ਮਿਨਿਸਟਰ ਸਾਹਿਬ ਨੂੰ ਕਹਾਂਗਾ ਕਿ ਉਹ ਇਸ ਪਾਸੇ ਖਾਸ ਧਿਆਨ ਦੇਣ ਅਤੇ ਇਸ ਬਿਮਾਰੀ ਨੂੰ ਦੂਰ ਕਰਣ। Services ਦੇ ਬਾਰੇ ਮੈਂ ਇਹ ਗਲ ਵੀ ਕਹਿਣਾ ਚਾਹੁੰਦਾ ਹਾਂ ਕਿ States ਦੀ integration ਨੂੰ ਸਾਹਮਣੇ ਰਖਦੇ ਹੋਏ temporary services ਵਿਚੋਂ ਜਿੰਨੀਆਂ ਵੀ ਵਧ ਤੋਂ ਵਧ posts permanent ਕੀਤੀਆਂ ਜਾ ਸਕਦੀਆਂ ਹੋਣ ਉਹ permanent ਕੀਤੀਆਂ ਜਾਣ।

ਇਸ ਤੋਂ ਅਗਲੀ ਗਲ ਸਪੀਕਰ ਸਾਹਿਬ, ਮੈਂ rural indebtedness ਦੇ ਬਾਰੇ ਵਿਚ ਕਹਿਣਾ ਚਾਹੰਦਾ ਹਾਂ। ਪਿੰਡਾਂ ਵਿਚ ਲੋਕਾਂ ਤੇ ਕਰਜ਼ੇ ਫੇਰ ਬੜੇ ਚੜ੍ਹਦੇ ਜਾ ਰਹੇ ਹਨ। ਇਨ੍ਹਾਂ ਨੂੰ ਰੋਕਣ ਦਾ ਪ੍ਰਬੰਧ ਕਰਨਾ ਚਾਹੀਦਾ ਹੈ।

Low Income Housing Scheme ਦੇ ਥੱਲੇ ਜਿਹੜੇ ਕਰਜ਼ੇ ਲੋਕਾਂ ਨੂੰ ਮਕਾਨ ਬਨਾਉਣ ਲਈ ਦਿਤੇ ਗਏ ਹਨ, ਉਨ੍ਹਾਂ ਵਿਚੋਂ ਬਹੁਤ ਸਾਰੇ ਕਰਜ਼ੇ ਮਕਾਨ ਬਨਾਉਣ ਤੇ ਨਹੀਂ ਲਗਾਏ ਗਏ ਅਤੇ ਜ਼ਿਆਦਾ ਤਰ ਹੋਰ ਕੰਮਾਂ ਤੇ ਲਗਾਏ ਗਏ ਹਨ। ਇਸ ਤਰ੍ਹਾਂ ਭੀ rural indebtedness ਬਧ਼ ਗਈ ਹੈ।

ਅਜ ਕਲ Government of India ਦਾ ਬਜਟ deficit ਹੋਣ ਨਾਲ inflationary trend ਦਿਖਾਈ ਦੇ ਰਿਹਾ ਹੈ। ਫੇਰ ਅਗਲੇ ਸਾਲ ਹਿੰਦ ਸਰਕਾਰ ਨੇ ਇਕ ਹਜ਼ਾਰ ਕਰੋੜ ਰੁਪਿਆ ਹੋਰ ਕਮਾਂ ਤੇ ਖਰਚਨਾ ਹੈ ਜਿਸ ਨਾਲ inflation ਦੇ ਵਧ ਜਾਣ ਦਾ ਇਮਕਾਨ ਹੋ ਸਕਦਾ ਹੈ ਅਤੇ ਇਸ ਦਾ ਪੰਜਾਬ ਤੇ ਵੀ ਅਸਰ ਹੋ ਸਕਦਾ ਹੈ ਇਸ ਲਈ ਮੈਂ ਸਰਕਾਰ ਨੂੰ ਕਹਿਣਾ ਚਾਹੁੰਦਾ ਹਾਂ ਕਿ ਉਹ ਇਸ ਪਾਸੇ ਵੀ ਚੇਕੰਨੀ ਰਹੇ।

ਪੁਲਿਸ ਦੇ ਬਾਰੇ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਹਾਲਾਂ ਵੀ ਇਹ ਦੇਖਨ ਵਿਚ ਆ ਰਿਹਾ ਹੈ ਕਿ ਇਸ ਕੋਲੋਂ ਹਾਲਾਂ ਵੀ ਲੋਕਾਂ ਨੂੰ ਡਰ ਲਗਦਾ ਹੈ ਅਤੇ ਜਿਹੜਾ ਪਿਆਰ ਲੋਕਾਂ ਦੇ ਦਿਲਾਂ ਵਿਚ ਇਸ ਲਈ ਪੈਦਾ ਹੋਣਾ ਚਾਹੀਦਾ ਸੀ ਉਹ ਨਹੀਂ ਹੋ ਸਕਿਆ। ਇਸ ਦਾ ਕਾਰਣ ਇਹ ਹੈ ਕਿ ਇਹ ਹਾਲੇ ਵੀ ਉਹ ਪੁਰਾਣੇ ਢੰਗ ਵਰਤੋਂ ਵਿਚ ਲਿਆਉਂਦੀ ਹੈ। ਪਿਛਲੇ ਮੋਰਚੇ ਦੇ ਦਿਨਾਂ ਵਿਚ ਅਸਾਂ ਦੇਖਦੇ ਸਾਂ ਕਿ ਅਮ੍ਰਿਤਸਰ ਵਿਚ ਜਿਹੜੀਆਂ ਲਾਰੀਆਂ ਬਾਹਰੋਂ ਆਉਂਦੀਆਂ ਸਨ ਉਨ੍ਹਾਂ ਨੂੰ ਖੜਾ ਕਰ ਕੇ ਲੋਕਾਂ ਦੀਆਂ ਤਲਾਸ਼ੀਆਂ ਲਈਆਂ ਜਾਂਦੀਆਂ ਸਨ ਤੇ ਅਕਾਲੀ ਪਾਰਟੀ ਦੇ ਆਦਮੀਆਂ ਨੂੰ ਫੜਿਆ ਜਾਂਦਾ ਸੀ ਹਾਲਾਂਕਿ ਅਕਾਲੀ ਪਾਰਟੀ ਨੂੰ illegal ਕਰਾਰ ਨਹੀਂ ਦਿਤਾਂ ਹੋਇਆ ਸੀ। ਇਸ ਤਰ੍ਹਾਂ ਲੋਕਾਂ ਨੂੰ harass ਕੀਤਾ ਜਾਂਦਾ ਸੀ। ਇਨ੍ਹਾਂ ਚੀਜ਼ਾਂ ਤੋਂ ਇਸ ਨੂੰ ਹਾਲਾਂ ਵੀ Frankistine ਕਿਹਾ ਜਾ ਸਕਦਾ ਹੈ। ਲੋਕਾਂ ਨੂੰ ਦਰਬਾਰ ਸਾਹਿਬ ਵਿਚ ਜਾਣ ਤੋਂ ਵੀ ਰੋਕਿਆ ਜਾਂਦਾ ਸੀ। ਇਸ ਪਾਸੇ ਵੀ ਸਰਕਾਰ ਨੂੰ ਧਿਆਨ ਦੇਣਾ ਚਾਹੀਦਾ ਹੈ।

ਫੇਰ ਹਾਲਾਂ ਤਕ ਝੂਠੇ ਮੁਕਦਮੇ ਬਣਾਏ ਜਾਂਦੇ ਹਨ ਅਤੇ ਝੂਠੀਆਂ ਗਵਾਹੀਆਂ ਦਿਵਾਈਆਂ ਜਾਂਦੀਆਂ ਹਨ । Police Lock-ups ਦੀ ਬੜੀ ਮਾੜੀ ਹਾਲਤ ਹੈ । ਉਹ ਹਾਲਾਂ ਵੀ ਬੜੇ ਗੰਦੇ ਰਖੇ ਜਾਂਦੇ ਹਨ ਅਤੇ ਉਹ ਬੜੇ ਪੁਰਾਣੇ ਹੋ ਗਏ ਹਨ । ਮੈਂ ਚੀਫ ਮਿਨਿਸਟਰ ਸਾਹਿਬ ਨੂੰ ਕਹਾਂਗਾ ਕਿ ਉਹ ਫੇਰ visit ਕਰ ਕੇ ਉਨ੍ਹਾਂ ਨੂੰ ਵੇਖਣ ਅਤੇ ਉਨ੍ਹਾਂ ਦੀ ਹਾਲਤ ਸੁਧਾਰਨ ।

ਆਖਰੀ ਗਲ ਮੈਂ ਇਹ ਕਹਿਣੀ ਚਾਹੁੰਦਾ ਹਾਂ ਕਿ ਪੁਲਿਸ ਦੀ ਜਿਹੜੀ Prosecution Branch ਹੈ ਉਸ ਦਾ ਮਾੜਾ ਹਾਲ ਹੈ । ਉਥੇ ਤਨਖਾਹਾਂ ਥੋੜੀਆਂ ਹਨ ਅਤੇ ਤਰੱਕੀ ਦੇ chances ਘਟ ਹਨ । ਇਸ ਪਾਸੇ ਵੀ ਧਿਆਨ ਦੀ ਲੋੜ ਹੈ ।

**ਸਰਦਾਰ ਖੇਮ ਸਿੰਘ**: On a point of Order, Sir. ਡਿਪਟੀ ਸਪੀਕਰ ਸਾਹਿਬ, ਮੈਂ Leader of the House ਅਗੇ ਬੇਨਤੀ ਕਰਾਂਗਾ ਕਿ ਉਹ ਆਪਣੀ speech $5\frac{1}{4}$ ਬਜੇ ਦੀ ਬਜਾਏ $5\frac{1}{2}$ ਬਜੇ ਸ਼ੁਰੂ ਕਰਨ ਤਾਂ ਜੋ 15 ਮਿੰਟ ਮੈਂਬਰ ਹੋਰ ਬੋਲ ਲੈਣ ਕਿਉਂਕਿ General Administration ਪਰ ਦੋ ਦਿਨ dicussion ਹੁੰਦਾ ਰਿਹਾ ਹੈ ਪਰ ਹਰੀਜਨ ਮੈਂਬਰ ਸਾਹਿਬਾਨ ਨੂੰ ਇਸ ਪਰ ਆਪਣੀ ਸਹੀ ਰਾਇ ਦੇਣ ਦਾ ਸਮਾਂ ਨਹੀਂ ਮਿਲ ਸਕਿਆ । ਆਮ ਤੌਰ ਤੇ ਹਰੀਜਨਾਂ ਪਰ ਹੀ ਵਧੀਕੀਆਂ ਹੁੰਦੀਆਂ ਹਨ ।

**Mr. Deputy Speaker :** Order, order. This is not a point of Order.

**Shri Prabodh Chandra :** Sir, I have to make one submission. The discussion on the demand relating to 'General Administration' should be extended by one day because quite a number of Members want to speak on it.

**Mr. Deputy Speaker :** Order please......

**Shri Prabodh Chandra :** Sir, I have made a definite request. I want your ruling on that request......

**Chief Minister** (Sardar Partap Singh Kairon) : Mr. Deputy Speaker, I think it cannot be done because the number of days allotted for the Budget is small·

My Chief Whip should have consulted me and I would have assured him.........

(*At this stage the Speaker occupied the Chair*).

ਸਪੀਕਰ ਸਾਹਿਬ ! ਸਭ ਤੋਂ ਪਹਿਲਾਂ ਮੈਂ ਇਹ ਅਰਜ਼ ਕਰਨੀ ਚਾਹੁੰਦਾ ਹਾਂ ਕਿ ਮੈਂ ਸਾਰੇ ਹਾਊਸ ਦੀਆਂ ਤਕਰੀਰਾਂ ਨੂੰ ਸੁਣਿਆ ਹੈ ਅਤੇ ਇਸ ਨੀਅਤ ਨਾਲ ਸੁਣਿਆ ਹੈ ਕਿ ਕੋਈ ਚੰਗੀ ਗਲ ਮਿਲੇ ਜਾਂ ਕੋਈ ਚੰਗੀ ਸਲਾਹ ਦਿਤੀ ਜਾਏ ਤਾਂ ਉਸ ਉਤੇ ਜਿਥੇ ਤਕ ਅਮਲ ਕੀਤਾ ਜਾ ਸਕਦਾ ਹੋਵੇ ਉਹ ਅਮਲ ਵਿਚ ਲਿਆਂਦੀ ਜਾਏ । ਮੈਂ ਆਸ ਕਰਦਾ ਸਾਂ ਕਿ ਹਾਊਸ ਵਿਚ ਮੈਂਬਰ ਤਿਆਰੀ ਕਰਕੇ ਬੋਲਣਗੇ ਅਤੇ ਜਿਸ ਨਾਲ ਹਾਊਸ ਦੀ ਸ਼ੋਭਾ ਵੀ ਵਧੇਗੀ ਪਰ ਮੈਨੂੰ ਉਨ੍ਹਾਂ ਦੀਆਂ ਤਕਰੀਰਾਂ ਤੋਂ ਉਹ ਤਿਆਰੀ ਨਜ਼ਰ ਨਹੀਂ ਆਈ । ਫੇਰ ਵੀ ਜਿਹੜੀਆਂ ਗਲਾਂ ਕਹੀਆਂ ਗਈਆਂ ਹਨ ਉਨ੍ਹਾਂ ਵਿਚ ਬਹੁਤ ਘਟ suggestions ਆਏ ਹਨ । ਚੰਗੀ ਗਲ ਤਾਂ ਇਹ ਸੀ ਕਿ ਉਹ suggestions ਦੇਂਦੇ ਅਤੇ ਮੈਂ ਵੀ ਉਹ ਵੇਖ ਕੇ ਕਹਿ ਸਕਦਾ ਕਿ ਇਹ ਬੜੀ ਚੰਗੀ ਗਲ ਹੈ । ਇਨ੍ਹਾਂ ਤਕਰੀਰਾਂ ਵਿਚ ਇਕ ਅਧ ਹੀ suggestion ਆਈ ਹੈ ਅਤੇ ਬਾਕੀ ਸਾਰੀਆਂ ਤਕਰੀਰਾਂ ਵਿਚ criticism ਹੀ ਕੀਤੀ ਗਈ ਹੈ ਜਿਹੜੀ ਕੋਈ ਸ਼ੋਭਾ ਵਾਲੀ ਗਲ ਨਹੀਂ ।

[ਮੁਖ ਮੰਤ੍ਰੀ]

ਮੈਂ ਇਸ ਤੋਂ ਪਹਿਲਾਂ ਕਿ ਇਨ੍ਹਾਂ ਤਕਰੀਰਾਂ ਨੂੰ ਲਵਾਂ ਤੇ ਆਪਣੇ ਭਰਾਵਾਂ ਨੂੰ ਇਨ੍ਹ ਬਾਰੇ ਦਸਾਂ ਸ੍ਰੀ ਗੋਪੀ ਚੰਦ ਗੁਪਤਾ ਦੀ ਤਕਰੀਰ ਨੂੰ ਆਪ ਦੇ ਸਾਹਮਣੇ ਰਖਦਾ ਹਾਂ ਜਿਹੜੀ ਕਿ ਉਨ੍ਹਾਂ ਨੇ ਪਿਛੇ ਸ਼ੁਕਰਵਾਰ ਨੂੰ ਕੀਤੀ ਸੀ ਅਤੇ ਉਹ ਮੇਰੇ P. S. ਦੇ ਸਬੰਧ ਵਿਚ ਕਹੀ ਗਈ ਸੀ ਮੈਂ ਇਸ ਨੂੰ ਸਾਫ ਕਰਨਾ ਚਾਹੁੰਦਾ ਹਾਂ । ਮੇਰੇ ਪਾਸ ਸ੍ਰੀ ਗੋਪੀ ਚੰਦ ਦੀ ਤਕਰੀਰ ਦੀ ਕਾਪੀ ਮੌਜੂਦ ਹੈ। ਇਸ ਵਿਚ ਇਨ੍ਹਾਂ ਨੇ ਜੋ ਕੁਝ ਕਿਹਾ ਹੈ ਉਸ ਨੂੰ ਇਸ ਤਰ੍ਹਾਂ ਸਾਫ ਕਰਾਂਗਾ ਕਿ ਜਲਦੀ ਹੀ ਤੁਹਾਨੂੰ ਪਤਾ ਲਗ ਜਾਏਗਾ ਕਿ ਸਚ ਕੀ ਹੈ ? ਉਨ੍ਹਾਂ ਨੇ ਕਿਹਾ ਹੈ ਕਿ:—

"Sardar Asa Singh has been contacted."

ਉਹ ਜਦੋਂ Private Secretary ਮੇਰੇ ਪਾਸ ਸੀ ਇਹ ਤਦ ਦੀ ਗਲ ਕੀਤੀ ਗਈ ਹੈ। ਉਹ ਚਿਠੀ ਮੇਰੇ ਪਾਸ ਮੌਜੂਦ ਹੈ ਉਸ ਵਿਚ ਇਹ ਫਿਕਰਾ ਇਸ ਤਰ੍ਹਾਂ ਨਹੀਂ ਸੀ ਜਿਸ ਤਰ੍ਹਾਂ ਇਨ੍ਹਾਂ ਨੇ ਦੱਸਿਆ ਹੈ । ਉਹ ਇਸ ਤਰ੍ਹਾਂ ਸੀ :—

"Has Sardar Asa Singh been contacted ?"

ਇਹ ਇਕ clerk ਨੇ ਇਕ ਦੂਜੇ clerk ਨੂੰ ਲਿਖਿਆ ਹੈ । ਇਸ ਦਾ ਇਹ ਮਤਲਬ ਹੈ ਕਿ ਉਸ ਨੂੰ contact ਕਰ ਲਵੇ ਅਤੇ ਇਸ ਦਾ ਇਹ ਮਤਲਬ ਨਹੀਂ ਕਿ contact ਕੀਤਾ ਹੈ । ਮੈਂ ਇਸ ਬਾਰੇ ਸ੍ਰੀ ਗੋਪੀ ਚੰਦ ਦੇ ਸਾਹਮਣੇ ਆਪਣੇ P. S. ਕੋਲੋਂ ਪੁਛਿਆ ਸੀ ਤੇ ਉਸ ਨੇ ਕਿਹਾ ਸੀ ਕਿ ਇਸ ਸਿਲਸਿਲੇ ਵਿਚ ਉਸ ਨੂੰ ਕਿਸੇ ਵੀ contact ਨਹੀਂ ਸੀ ਕੀਤਾ । ਜੇਕਰ ਕੋਈ contact ਕਰੇਗਾ ਤਾਂ ਮੈਂ ਦਸਾਂਗਾ । ਫੇਰ ਮੈਂ ਉਸ District Agriculture Officer ਨੂੰ ਇਸ ਕਰਕੇ ਤਾਂ transfer ਕੀਤਾ ਹੀ ਨਹੀਂ ਸੀ । ਉਹ ਤਾਂ ਉਸ ਦੀ ਅਸਮਰਥਤਾ ਦੇਖ ਕੇ ਬਦਲਿਆ ਸੀ । ਉਹ ਪਹਿਲੇ ਗੁੜਗਾਵਾਂ ਤੋਂ ਕਰਨਾਲ ਬਦਲ ਕੇ ਆਇਆ ਸੀ ਤੇ ਮੈਂ ਉਸ ਨੂੰ ਫੇਰ ਗੁੜਗਾਵਾਂ ਤਬਦੀਲ ਕਰ ਦਿੱਤਾ ਸੀ । ਉਸ ਨੇ ਗੁੜਗਾਵਾਂ ਦਫਤਰ ਵਿਚ ਇਕ ਕਲਰਕ ਨੂੰ ਇਕ ਚਿਠੀ ਲਿਖੀ ਸੀ ਕਿ ਮੈਨੂੰ ਇਕ ਸਸਤਾ ਜਿਹਾ ਗੁੜਗਾਵਾਂ ਤੋਂ truck ਭੇਜੋ । ਇਹ ਚਿੱਠੀ ਪਕੜੀ ਗਈ ਸੀ। ਜਿਸ ਵਿਚ ਇਸ ਤਰ੍ਹਾਂ ਦੀਆਂ ਚੀਜ਼ਾਂ ਲਿਖੀਆਂ ਹੋਈਆਂ ਸਨ ਕਿ ਟਰੱਕ ਭੇਜੋ, ਜਲਦੀ ਭੇਜੋ ਤਾਂ ਜੋ ਫਲਾਨੀ ਤਰੀਕ ਤਕ ਮਿਲ ਜਾਏ। ਮਗਰ enquiry ਸ਼ੁਰੂ ਕੀਤੀ ਤਾਂ ਰਹਿ ਗਈ ਕਿਉਂਕਿ ਉਸ ਤੋਂ ਬਾਦ ਹੀ ਉਸ ਦੀ ਇਕ ਹੋਰ ਚਿੱਠੀ ਹਥ ਆਈ ਜਿਸ ਨੇ ਉਸ ਨੂੰ ਬਰੀ ਕਰਾ ਦਿੱਤਾ । ਉਸ ਵਿਚ ਇਹ ਸੀ ਕਿ ਟਰੱਕ ਨਾ ਭੇਜੋ । ਮੈਨੂੰ ਇਕ ਸਸਤਾ ਟਰੱਕ ਮਿਲ ਗਿਆ ਹੈ—ਮੈਂ ਇਸ ਤਰੀਕ ਨੂੰ ਗੁੜਗਾਵਾਂ ਪਹੁੰਚਾਂਗਾ । ਜੇ ਕਰ ਇਹ ਗਲ ਨਾ ਹੁੰਦੀ ਤਾਂ ਅਸੀਂ ਠੇਕੇਦਾਰਾਂ ਨੂੰ ਪੁਛਦੇ ਕਿ ਕਿੰਨੇ ਪੈਸੇ ਲਏ, ਕੋਈ ਰਸੀਦ ਦਿਤੀ ਆਦਿ । ਮਗਰ ਇਹ ਤਫਤੀਸ਼ ਰਹਿ ਗਈ । ਤੁਸੀਂ ਯਕੀਨ ਕਰੋ ਕਿ ਕੋਈ ਗੱਲ ਹੋਵੇ ਤਾਂ ਅਸੀਂ ਛਡਦੇ ਨਹੀਂ । ਫਿਰ ਉਸ D.A.O. ਨੂੰ ਮੈਂ revert ਕੀਤਾ ਹੈ । ਮਗਰ ਇਸ ਸਬੰਧ ਵਿਚ ਨਹੀਂ, general inefficiency ਤੇ revert ਕੀਤਾ ਹੈ । ਮੈਂ ਦੋ ਦਫਾ ਜ਼ਿਲੇ ਦੀ inspection ਕੀਤੀ ਸੀ । D. A. O. ਦਾ ਕੰਮ ਵੇਖਿਆ, ਮੈਨੂੰ ਉਹ inefficient ਲੱਗਾ ਇਸ ਲਈ revert ਕੀਤਾ ਹੈ ।

ਦੂਸਰੀ ਗੱਲ । ਮੇਰੇ ਪਾਸ ਸ੍ਰੀ ਗੋਪੀ ਚੰਦ ਜੀ ਇਕ ਜਾਂ ਦੋ ਭੱਠੇ ਵਾਲਿਆਂ ਨੂੰ ਲੈ ਕੇ ਆਏ । ਇਹ ਲੋਕ ਮਹਿਕਮਾਂ ਜ਼ਰਾਇਤ ਤੋਂ ਕੋਲੇ ਦਾ ਕੋਟਾ ਲੈਂਦੇ ਸਨ । ਉਨ੍ਹਾਂ ਦੀ ਅਰਜ਼ੀ ਮੇਰੇ ਪਾਸ ਹੈ । ਉਸ ਵਿਚ ਕਿਹਾ ਗਿਆ ਹੈ ਕਿ ਉਹ Agriculture Officer ਬੜਾ corrupt ਹੈ ਜਿਹੜਾ ਬੁਢਲਾਡੇ ਹੈ ਜਾਂ ਪਤਾ ਨਹੀਂ ਕਿੱਥੇ ਹੈ, ਇਸ ਨੂੰ ਬਦਲ ਦਿਓ । ਇਹ ਕੋਲੇ ਦੇ ਠੇਕੇਦਾਰ ਹਨ ਇਹ ਦਸਦੇ ਹਨ ਕਿ ਉਹ ਇਨ੍ਹਾਂ ਤੋਂ ਪੈਸੇ ਲੈ ਕੇ permit ਦਿੰਦਾ ਹੈ, ਇਸ ਲਈ ਉਸ ਦੀ transfer ਕਰ ਦਿਉ ਅਤੇ enquiry ਕਰਾਉ । ਮੈਂ ਉਸ ਅਰਜ਼ੀ ਤੇ ਲਿਖਿਆ ।

May be transferred immediately and D.A. (Director of Agriculture) should himself make enquiries into the allegation.

ਉਸ ਨੂੰ transfer ਕਰ ਦਿਉ ਅਤੇ enquiry ਕਰੋ । ਦਫਤਰ ਦੀ file ਤੇ ਇਹ ਮੈਂ orders ਕੀਤੇ 9-5-54 ਨੂੰ । ਉਸ ਆਦਮੀ ਨੂੰ ਇਸ ਚੀਜ਼ ਦਾ ਪਤਾ ਲੱਗ ਗਿਆ । ਮੈਂ ਤਾਂ ਦਸਿਆ ਨਹੀਂ ਇਨ੍ਹਾਂ ਸ਼ਾਇਦ ਉਸ ਨਾਲ ਜਾ ਕੇ ਗੱਲ ਕੀਤੀ ਹੋਵੇ ਕਿ ਅਸੀਂ ਤੇਰੀ transfer ਕਰਾ ਆਏ ਹਾਂ । ਉਸ ਦੀ ਮੈਨੂੰ ਸਿੱਧੀ ਚਿੱਠੀ ਆਈ ਕਿ ਇਹ ਤੁਸੀਂ ਬੜੀ ਚੰਗੀ ਗਲ ਕੀਤੀ ਹੈ, ਮੇਰੀ ਗੱਲ ਸੁਣੀ ਵੀ ਨਹੀਂ ਕਿ ਮੈਨੂੰ ਬਦਲ ਦਿੱਤਾ ਹੈ । ਇਹ ਜੋ ਠੇਕੇਦਾਰ ਆਪ ਦੇ ਪਾਸ ਆਏ ਹਨ ਇਨ੍ਹਾਂ ਨੇ 6,56,530 ਇੱਟਾਂ ਇਕ ਅਤੇ 7 ਲਖ ਇਟਾਂ ਇਕ black market ਵਿਚ ਵੇਚੀਆਂ ਹਨ । ਮੈਨੂੰ ਇਨ੍ਹਾਂ ਭੱਠੇ ਵਾਲਿਆਂ ਦੀ ਸ਼ਕਾਇਤ ਤੇ transfer ਕਰ ਦਿਤਾ ਹੈ, ਖੈਰ ਇਹ ਤੁਹਾਡੀ ਮਰਜ਼ੀ ਹੈ । ਮਗਰ ਮੈਂ ਜੋ ਇਨ੍ਹਾਂ ਦੀ black ਪਕੜੀ ਹੈ, ਬਿਨਾ ਪਰਮਿਟ ਦੇ ਇਨ੍ਹਾਂ ਜੋ ਇੱਟਾਂ ਵੇਚੀਆਂ ਹਨ ਉਹ ਕੇਸ ਕੌਨ ਸਿਰੇ ਚੜ੍ਹਾਵੇਗਾ ਜੇਕਰ ਤੁਸੀਂ ਮੈਨੂੰ ਏਥੋਂ ਬਦਲ ਦਿੱਤਾ । ਕਿਉਂਕਿ ਇਕ M.L.A. ਆਪ ਦੇ ਪਾਸ ਆਇਆ ਸੀ । ਤੁਸੀਂ ਪਤਾ ਤੇ ਕਰੋ । ਮੈਂ ਉਸ ਦੀ ਅਰਜ਼ੀ ਤੇ ਲਿਖਿਆ ਕਿ ਉਸ ਦੀ transfer ਰੋਕ ਦਿਉ । ਠੇਕੇਦਾਰਾਂ ਅਤੇ ਉਸ ਦੀ, ਦੋਹਾਂ ਦੀ enquiry ਕਰੋ ਤੇ ਜੇਕਰ ਦੋਹਾਂ ਦਾ ਕਸੂਰ ਹੋਵੇ ਤਾਂ action ਲਵੋ । ਜਿਸ ਵੇਲੇ ਇਸ ਚੀਜ਼ ਦਾ ਗੋਪੀ ਚੰਦ ਜੀ ਨੂੰ ਪਤਾ ਲੱਗਾ ਕਿ ਇਸ ਦੀ ਤਾਂ ਬਦਲੀ ਰੁਕ ਗਈ ਹੈ ਤਾਂ ਇਹ ਫਿਰ ਮੇਰੇ ਪਾਸ ਆਏ ਅਤੇ ਕਹਿਣ ਲਗੇ ਕਿ ਤੁਸੀਂ ਤਾਂ ਉਸ ਨੂੰ ਮੇਰੇ ਸਾਹਮਣੇ ਬਦਲ ਦਿੱਤਾ ਸੀ ਇਹ ਬਦਲੀ ਰੋਕ ਕਿਸ ਨੇ ਦਿੱਤੀ । ਮੈਂ ਕਿਹਾ ਇਕ ਪਾਸੇ ਦੀ ਗਲ ਸੁਣੀ ਸੀ, ਉਸ ਤੇ ਯਕੀਨ ਕੀਤਾ, ਮਗਰ ਹੁਣ ਦੂਸਰੇ ਪਾਸੇ ਦੀ ਵੀ ਗਲ ਸੁਣੀ ਹੈ ਕਿ ਇਹ ਠੇਕੇਦਾਰ ਛੋਟੇ size ਦੀਆਂ ਇੱਟਾਂ ਵੇਚਦੇ ਰਹੇ ਹਨ । ਸੋ ਉਸਨੂੰ ਮੈਂ ਕਿਸ ਤਰ੍ਹਾਂ ਬਦਲਦਾ, ਉਸ ਨੇ ਇਹ ਸਾਰੀਆਂ ਗੱਲਾਂ ਦਸਣੀਆਂ ਹਨ । ਸੋ ਹੁਣ ਦੋਵਾਂ ਦੀ enquiry ਹੋਵੇਗੀ, ਦੋਵੇ ਇਕ ਦੂਜੇ ਦੀਆਂ ਗੱਲਾਂ ਦਸਣਗੇ, ਤਾਂ ਜੇਕਰ ਕੋਈ ਅਜਿਹੀ ਗੱਲ ਹੋਈ ਤਾਂ ਮੈਂ ਦੋਹਾਂ ਨੂੰ ਕਿਉਂ ਨਾ ਰਗੜਾ ਲਾਵਾਂ ? ਇਹ ਇਕ ਵਾਰ ਫਿਰ ਮਿਲੇ ਕਿ ਇਹ ਗੱਲ ਬਹੁਤ ਬੁਰੀ ਹੈ । ਪਰ ਮੈਂ ਕਿਹਾ ਮੈਂ ਨਹੀਂ ਉਸ ਨੂੰ ਬਦਲ ਸਕਦਾ, ਆਪ ਦੀ ਵਾਕਫੀਅਤ ਲਈ ਮੈਂ ਦਸ ਦੇਵਾਂ । ਇਸ ਗਲ ਤੋਂ ਪਹਿਲਾਂ D. A. O. ਕਰਨਾਲ ਦੇ ਦਫਤਰ ਵਿਚ ਤਿੰਨ ਕਲਰਕ ਸਨ । ਇਕ ਦਾ ਨਾਮ ਹੈ ਵਿਸ਼ਵਾ ਨਾਥ, ਦੂਸਰਾ ਸ਼ਰਮਾ ਅਤੇ ਤੀਸਰਾ ਹੈ ਕੰਵਰ ਸੇਨ । ਇਹ ਤਿਨੋਂ ਦੋਸਤ ਸਨ । ਜਿੰਨਾਂ ਕੁ ਮੈਨੂੰ ਯਾਦ ਹੈ 1954-55 ਦੀ ਗੱਲ ਹੈ । ਇਨ੍ਹਾਂ ਵਿਚੋਂ ਇਕ ਬਦਲ ਕੇ ਸ਼ਿਮਲੇ ਚਲਾ ਗਿਆ ਸ਼ਾਇਦ ਵਿਸ਼ਵਾ ਨਾਥ,

[ਮੁਖ ਮੰਤ੍ਰੀ]

ਹਾਲੇ ਉਹ ਭਠਿਆਂ ਵਾਲਾ ਕੇਸ ਨਹੀਂ ਸੀ ਆਇਆ ਕਿ ਸ਼੍ਰੀ ਗੋਪੀ ਚੰਦ ਜੀ ਕੰਵਰ ਸੈਨ ਦੇ ਨਾਲ ਮੇਰੇ ਪਾਸ ਆਏ ਸੀ ਅਤੇ ਕਹਿਣ ਲਗੇ ਇਸ ਨੂੰ ਕਰਨਾਲ ਤੋਂ ਲੁਧਿਆਣੇ ਬਦਲ ਦਿੱਤਾ ਹੈ। ( एक आवाज : आप प्राईवेट बातें बता रहे हैं। )

ਪ੍ਰਾਈਵੇਟ ਇਨ੍ਹਾਂ ਨੇ ਸ਼ੁਰੂ ਕੀਤੀਆਂ ਹਨ । ਮੈਂ ਤਾਂ ਜੱਜ ਹਾਂ। ਕਹਿਣ ਲਗੇ ਇਸ ਨੂੰ ਕਰਨਾਲ ਹੀ ਰਹਿਣ ਦਿਉ। ਇਸ ਦੀਆਂ ਅੱਖਾਂ ਖਰਾਬ ਹਨ । ਲੁਧਿਆਣੇ ਇਸ ਦੀ ਕਿਸੇ ਸੇਵਾ ਨਹੀਂ ਕਰਨੀ। ਇਸ ਲੜਕੇ ਨੇ England ਚਲੇ ਜਾਣਾ ਹੈ। ਇਹ ਗਰੀਬ ਅਤੇ ਈਮਾਨਦਾਰ ਹੈ। ਕਿਉਂਕਿ ਇਹ corruption ਬੰਦ ਕਰਾਉਣੀ ਚਾਹੁੰਦਾ ਸੀ ਅਤੇ ਤੁਹਾਨੂੰ ਗੱਲਾਂ ਦਸਦਾ ਸੀ ਇਸ ਕਰਕੇ ਇਸ ਨੂੰ ਕਰਨਾਲੋਂ ਬਦਲ ਦਿੱਤਾ ਹੈ। ਫਿਰ ਇਨ੍ਹਾਂ ਨੇ ਦੋ ਚਿਠੀਆਂ ਮੈਨੂੰ ਦਿਤੀਆਂ। ਇਹ file ਵਿਚ ਹਨ। ਵਿਸ਼ਵਾ ਨਾਥ ਨੇ ਇਕ ਆਦਮੀ ਨੂੰ ਚਿਠੀ ਲਿਖੀ ਕਿ Agriculture office ਕਰਨਾਲ ਵਿਚ ਫਲਾਨਾ ੨ job ਖਾਲੀ ਹੈ, ਕਾਗਜ਼ ਚੱਲ ਪਏ ਹਨ ਤੇ ਇਸ ੨ ਤਰ੍ਹਾਂ ਦੀ ਗੱਲ ਹੈ । ਮੈਂ ਉਸ ਨੂੰ suspend ਕਰ ਦਿੱਤਾ ਅਤੇ ਪੁਛਿਆ ਕਿ ਕਿਉਂ ਉਸ ਨੇ ਸਰਕਾਰੀ information ਦੀ leakage ਕੀਤੀ ਹੈ ! ਅਤੇ ਨਾਲ ਹੀ ਕਰਨਾਲ ਵਾਲੇ ਸ਼ਰਮੇ ਨੂੰ ਵੀ ਕਿ ਉਹ ਇਸ ਤਰ੍ਹਾਂ inefficiently ਕੰਮ ਕਰਦਾ ਹੈ ਕਿ ਖਬਰਾਂ ਬਾਹਰ ਜਾਂਦੀਆਂ ਹਨ । ਉਹ ਮੇਰੇ ਪਾਸ ਆਇਆ ਕਿ ਮੈਂ ਤਾਂ ਮਾਰਿਆ ਗਿਆ । ਮੈਂ ਕਿਹਾ ਤੂੰ ਦਫਤਰ ਦੀਆਂ ਗੱਲਾਂ ਦਸਦਾ ਹੈਂ । ਉਸ ਨੇ ਇਕ ਹੋਰ ਵੀ ਚਿੱਠੀ ਲਿਖੀ ਸੀ ਜਿਸ ਵਿਚ ਉਸ ਨੇ ਪੁਛਿਆ ਸੀ ਕਿ ਪਤਾ ਨਹੀਂ ਮੇਰੀ ਪਹਿੱਲੀ ਚਿਠੀ ਫੜੀ ਗਈ ਹੈ ਪਤਾ ਨਹੀਂ ਕਿਸ ਦੇ ਪਾਸ ਹੈ । ਕਹਿਣ ਲਗਾ ਜੀ ਇਹ ਗਲ ਠੀਕ ਹੈ, ਗਲਤੀ ਮਾਫ ਕਰੋ । ਮੈਂ ਕਿਹਾ ਮੈਨੂੰ ਹੋਰ ਵੀ ਗੱਲਾਂ ਦਾ ਪਤਾ ਕਰਨ ਦੇਹ । ਜੋ enquiry ਕਰਵਾਈ ਉਸ ਵਿਚ ਦੋ ਆਦਮੀ ਸਨ। ਇਕ Director ਦਾ P. A. ਅਤੇ ਦੂਸਰਾ Assistant Director । ਦੋਵਾਂ ਨੇ enquiry ਕੀਤੀ ਅਤੇ ਦਸਿਆ ਕਿ ਇਹ ਜੋ ਕੰਵਰ ਸੈਨ ਹੈ ਇਹ ਠੇਕੇਦਾਰ ਨਾਲ ਰਲਿਆ ਹੋਇਆ ਹੈ । ਉਨ੍ਹਾਂ ਦੀ enquiry ਇਹ ਸੀ ਕਿ ਕੋਲੇ ਦੀਆਂ ਗੱਡੀਆਂ ਆਉਂਦੀਆਂ ਹਨ ਅਤੇ ਜਿਹੜੇ ਕੋਲੇ ਦੀਆਂ ਗੱਡੀਆਂ ਦੇ ਏਜੰਟ ਹਨ ਇਹ ਉਨ੍ਹਾਂ ਨਾਲ ਮਿਲਿਆ ਹੋਇਆ ਹੈ । ਇਸ ਨੇ ਇਨ੍ਹਾਂ ਏਜੰਟਾਂ ਨੂੰ slack coal ਦੇ ਦਿਤਾ ਹੈ ਅਤੇ ਭੱਠੇ ਵਾਲਿਆਂ ਨੂੰ ਨਹੀਂ ਦਿੱਤਾ ਅਤੇ ਭੱਠੇ ਵਾਲਿਆਂ ਨੂੰ ਕਿਹਾ ਕਿ ਤੁਸੀਂ ਏਜੰਟਾਂ ਪਾਸੋਂ ਲੈ ਲਵੋ। ਮੈਂ ਕੁੰਵਰ ਸੈਨ ਨੂੰ ਇਸ ਲਈ ਨਹੀਂ ਸਸਪੇਂਡ ਕੀਤਾ ਕਿ ਉਸ ਨੇ ਕੁਰਪਸ਼ਨ ਫੜਾਈ ਹੈ ਸਗੋਂ ਇਸ ਲਈ ਫੜਿਆ ਕਿ ਉਸ ਨੇ ਕੁਰਪਸ਼ਨ ਦਾ ਇੱਕ ਕੇਸ ਦਿੱਤਾ ਅਤੇ ਕੁਰਪਟ ਕਲਰਕਾਂ ਦੀਆਂ ਚਿੱਠੀਆਂ ਫੜਾਈਆਂ ਪਰ ਆਪਣੀ ਕੁਰਪਸ਼ਨ ਲੁਕਾ ਲਈ। ਇਹ ਤਾਂ ਮੈਨੂੰ ਇਨਕੁਇਅਰੀ ਕਰਵਾਣ ਤੇ ਪਤਾ ਲੱਗਾ ਕਿ ਇਸ ਦੂਜਿਆਂ ਦੀ ਕੁਰਪਸ਼ਨ ਫੜਾਈ ਪਿਛੇ ਇਹ ਆਪਣੀ ਕੁਰਪਸ਼ਨ ਲੁਕਾ ਰਿਹਾ ਹੈ। ਇਸਨੇ ਆਪਣੀ ਕੁਰਪਸ਼ਨ ਵੀ ਉਨ੍ਹਾਂ ਦੇ ਨਾਲ ਮੈਨੂੰ ਨਹੀਂ ਫੜਾਈ ਸੀ ਸਗੋਂ ਮੈਂ ਆਪ ਇਸ ਕੇਸ ਨੂੰ ਫੜਿਆ ਸੀ ਇਸ ਲਈ ਇਸ ਦੀ ਸਜ਼ਾ ਤਾਂ ਮੈਂ ਦੇਣੀ ਹੀ ਸੀ ਅਤੇ ਇਸ ਗਲ ਤੇ ਮੇਰੇ ਵੀਰ ਸ਼੍ਰੀ ਗੋਪੀ ਚੰਦ ਜੀ ਗੁੱਸਾ

ਕਰਨ ਤਾਂ ਮੈਂ ਕੀ ਕਰ ਸਕਦਾ ਹਾਂ । ਫਿਰ ਇਹ ਦੋ ਕਲਰਕ ਜਿਨ੍ਹਾਂ ਵਿਰੁਧ ਕੰਵਰ ਸੈਨ ਨੇ ਪਤਾ ਦਿੱਤਾ ਸੀ ਮੇਰੇ ਪਾਸ ਆਏ ਅਤੇ ਆਪਣੀਆਂ ਸਾਰੀਆਂ ਗ਼ਲਤੀਆਂ ਨੂੰ ਮੰਨਿਆਂ ਅਤੇ ਕਹਿਣ ਲੱਗੇ ਕਿ ਅਸੀਂ ਇਸ ਤਰ੍ਹਾਂ ਦੀਆਂ ਗਲਤੀਆਂ ਕਰਦੇ ਰਹੇ ਹਾਂ ਅਤੇ ਭੁਲ ਗਏ ਹਾਂ ਹਾਲਾਂਕਿ ਅਸਾਨੂੰ ਪਤਾ ਸੀ ਕਿ ਤੁਸੀਂ ਬੜੇ ਸਖ਼ਤ ਹੋ । ਅਸੀਂ ਵੀ ਤੁਹਾਡੇ ਹੀ ਦੇਸ਼ ਦੇ ਹਾਂ ਅਸੀਂ ਇਸ ਕੰਮ ਤੋਂ ਬਿਨਾ ਮਰ ਜਾਵਾਂਗੇ । ਇਸ ਤਰ੍ਹਾਂ ਜਦੋਂ ਉਨ੍ਹਾਂ ਖੁਲ੍ਹ ਕੇ ਆਪਣੀਆਂ ਭੁਲਾਂ ਨੂੰ ਮੰਨਿਆ ਅਤੇ ਮੈਨੂੰ ਯਕੀਨ ਦਿਲਾਇਆ ਅਤੇ ਮੈਂ ਕਸਮਾਂ ਵੀ ਚੁਕਾਈਆਂ ਤਾਂ ਮੈਂ ਉਨ੍ਹਾਂ ਨੂੰ ਦੋ ਢਾਈ ਮਹੀਨੇ ਬਾਦ ਬਹਾਲ ਕਰ ਦਿੱਤਾ । ਫਿਰ ਇਹ ਮੇਰੇ ਪਾਸ ਆਏ ਅਤੇ ਗਿਲਾ ਕਰਨ ਲਗੇ ਕਿ ਤੁਸੀਂ ਇਨਾਂ ਨੂੰ ਕਿਉਂ ਛਡਿਆ । ਕੇਵਲ ਇਸ ਲਈ ਕਿ ਇਨ੍ਹਾਂ ਬਾਰੇ ਕੁਰਪਸ਼ਨ ਕੰਵਰ ਸੈਨ ਨੇ ਫੜਾਈ ਸੀ । ਮੈਂ ਇਨਾਂ ਨੂੰ ਸੱਚੀ ਗਲ ਦਸੀ ਕਿ ਮੈਂ ਕਿਸੇ ਨੂੰ ਵੀ ਸਜ਼ਾ ਨਹੀਂ ਦੇਣਾ ਚਾਹੁੰਦਾ ਜੇਕਰ ਉਹ ਕਿਸੇ ਤਰ੍ਹਾਂ ਦੀ ਬੇਈਮਾਨੀ ਨਹੀਂ ਕਰਦਾ । ਜੇਕਰ ਕੰਵਰ ਸੈਨ ਨੇ ਕੁਰਪਸ਼ਨ ਦਾ ਕੇਸ ਫੜਾ ਕੇ ਇਸ ਗੱਲ ਦਾ ਯਤਨ ਕਰਨਾ ਸੀ ਕਿ ਆਪਣੇ ਕੁਰਪਸ਼ਨ ਦੇ ਕੇਸਾਂ ਨੂੰ ਲੁਕਾ ਲਵੇ ਤਾਂ ਮੈਂ ਕਿਵੇਂ ਉਸ ਨੂੰ ਛੱਡ ਸਕਦਾ ਹਾਂ ? ਸੱਚੀ ਗਲ ਇਹ ਹੈ ਕਿ ਮੈਂ ਆਪਣੇ ਸੂਬੇ ਵਿਚ ਸੁਧਾਰ ਚਾਹੁੰਦਾ ਹਾਂ ਅਤੇ ਮੈਂ ਹਰ ਮਹਿਕਮੇ ਵਿਚ ਸੁਧਾਰ ਕਰਨਾ ਚਾਹੁੰਦਾ ਹਾਂ । ਮੈਂ ਤਾਂ ਹਰ ਕੀਮਤ ਤੇ ਰੀਫਾਰਮ ਕਰਨਾ ਚਾਹੁੰਦਾ ਹਾਂ ਪਰ ਜੇਕਰ ਕੋਈ ਆਦਮੀ ਕੁਰਪਸ਼ਨ ਕਰਦਾ ਵੀ ਆਪਣੀਆਂ ਗ਼ਲਤੀਆਂ ਨੂੰ ਨਾਂ ਮੰਨੇ ਅਤੇ ਆਪਣੀਆਂ ਭੁਲਾਂ ਨੂੰ ਠੀਕ ਕਰਨ ਦਾ ਯਤਨ ਨਾ ਕਰੇ ਤਾਂ ਮੈਂ ਕੀ ਕਰ ਸਕਦਾ ਹਾਂ । ਇਸ ਕੇਸ ਵਿਚ ਵੀ ਸ਼੍ਰੀ ਗੋਪੀ ਚੰਦ ਹੋਰੀਂ ਮੈਨੂੰ ਗਿਲੇ ਕਰਦੇ ਰਹੇ ਅਤੇ ਆਖਰਕਾਰ ਇਸ ਗੱਲ ਨੂੰ ਤਿੰਨ ਚਾਰ ਮਹੀਨੇ ਲੰਘ ਗਏ । ਤਾਂ ਉਹੀ ਲੜਕਾ ਮੇਰੇ ਪਾਸ ਆਇਆ ਅਤੇ ਕਹਿਣ ਲਗਾ ਕਿ ਮੇਰੀਆਂ ਪਿਛਲੀਆਂ ਗਲਤੀਆਂ ਮਾਫ਼ ਕਰ ਦਿੱਤੀਆਂ ਜਾਣ ਮੈਂ ਅਗਾਹਾਂ ਤੋਂ ਤੋਬਾ ਕਰਦਾ ਹਾਂ । ਇਸ ਲਈ ਕਿਉਂਜੋ ਆਖਰ ਕਾਰ ਉਸ ਨੇ ਅਸਾਨੂੰ ਕਰਪਸ਼ਨ ਦੀ ਖਬਰ ਦਿੱਤੀ ਸੀ ਅਤੇ ਕੁਰਪਸ਼ਨ ਸਾਬਤ ਕਰਦਿਆਂ ਇਹ ਸਾਬਤ ਹੋ ਗਿਆ ਸੀ ਕਿ ਉਹ ਏਜੰਟਾਂ ਨਾਲ ਮਿਲਿਆ ਹੋਇਆ ਹੈ ਅਤੇ ਭੱਠਿਆਂ ਵਾਲਿਆਂ ਤੋਂ ਰਿਸ਼ਵਤ ਖਾਂਦਾ ਰਿਹਾ ਹੈ, ਇਸ ਲਈ ਮੈਂ ਉਸ ਨੂੰ ਇਹ ਕਿਹਾ ਕਿ ਜੇਕਰ ਇਹ ਆਪ ਲਿਖ ਕੇ ਦੇਵੇ ਕਿ ਇਸ ਨੇ ਗ਼ਲਤੀਆਂ ਕੀਤੀਆਂ ਹਨ ਅਤੇ ਅੱਗੇ ਤੋਂ ਨਾ ਕਰਨ ਦਾ ਪ੍ਰਣ ਕਰਦਾ ਹੈ ਤਾਂ ਮੈਂ ਇਸ ਨੂੰ ਬਹਾਲ ਕਰ ਦੇਵਾਂਗਾ । ਮੈਨੂੰ ਸ਼੍ਰੀ ਗੋਪੀ ਚੰਦ ਨੇ ਵੀ ਇਸ ਬਾਰੇ ਕਿਹਾ ਤਾਂ ਮੈਂ ਉਨ੍ਹਾਂ ਨੂੰ ਵੀ ਇਹੀ ਉੱਤਰ ਦਿੱਤਾ । ਉਨ੍ਹਾਂ ਕਿਹਾ ਸੀ ਕਿ ਜੇਕਰ ਇਹ ਚਿੱਠੀ ਨਾ ਲਿਖੇ ਤਾਂ ! ਇਸ ਤੇ ਮੇਰਾ ਜਵਾਬ ਇਹੀ ਸੀ ਕਿ ਮੈਂ ਉਸ ਹਾਲਤ ਵਿਚ ਕਦੇ ਵੀ ਇਸ ਨੂੰ ਬਹਾਲ ਨਹੀਂ ਕਰਾਂਗਾ ਆਖਰ ਕਾਰ ਇਹ ਚਿੱਠੀ ਲਿਖ ਕੇ ਮੇਰੇ ਪਾਸ ਲਿਆਇਆ ਜਿਸ ਵਿਚ ਇਸ ਗੱਲ ਨੂੰ ਇਸ ਨੇ ਮੰਨਿਆ ਸੀ ਕਿ ਉਸ ਨੇ ਗ਼ਲਤੀਆਂ ਕੀਤੀਆਂ ਹਨ ਅਤੇ ਉਸ ਦਾ ਪਿਛਲਾ ਗੁਨਾਹ ਮਾਫ਼ ਕੀਤਾ ਜਾਵੇ ਅਤੇ ਉਹ ਅਗਾਂਹ ਤੋਂ ਇਕ ਚੰਗੇ ਕਰਮਚਾਰੀ ਵਾਂਗ ਕੰਮ ਕਰੇਗਾ, ਈਮਾਨਦਾਰ ਰਹੇਗਾ । ਹੁਣ ਪੋਜ਼ੀਸ਼ਨ ਇਹ ਬਣ ਗਈ ਕਿ ਇਸ ਚਿੱਠੀ ਦੇ ਆਉਣ ਅਤੇ ਸਿਫਾਰਸ਼ਾਂ ਕਰਦਿਆਂ ਕਰਾਂਦਿਆਂ ਨੂੰ ਤਿੰਨ ਮਹੀਨੇ ਦਾ ਅਰਸਾ ਹੋ ਗਿਆ । ਇਸ ਲਈ ਮੈਨੂੰ ਉਸ ਦੇ ਕਾਗਜ਼ ਪਬਲਿਕ ਸਰਵਿਸ ਕਮਿਸ਼ਨ ਪਾਸ ਭੇਜਣੇ ਪਏ ਕਿਉਂ ਕਿ ਜਦੋਂ ਤੱਕ ਉਹ ਇਸ ਗੱਲ ਨੂੰ ਐਪਰੂਵ ਨਾ ਕਰਨ ਮੈਂ ਇਸ ਨੂੰ ਰੀਇਨਸਟੇਟ ਨਹੀਂ ਸੀ ਕਰ ਸਕਦਾ । ਅਤੇ ਇਸ ਕੇਸ ਵਿਚ ਮੈਂ ਹੀ ਆਪ ਪਹਿਲਾਂ ਇਹ ਰਾਏ ਦਿੱਤੀ ਸੀ ਕਿ ਇਸ ਨੂੰ ਸਸਪੈਂਡ ਕੀਤਾ ਜਾਵੇ ਅਤੇ ਹੁਣ ਆਪਣੀ ਹੀ ਰਾਏ ਬਦਲਣ ਤੋਂ ਪਹਿਲਾਂ ਜੁਡੀਸ਼ਲ ਨੇਚਰ ਦੀ ਰਾਏ ਲੈ ਲੈਣੀ ਠੀਕ ਸੀ । ਆਪਣੀ ਪਹਿਲੀ ਰਾਏ ਨੂੰ ਉਲਟਣ ਲਈ ਵੀ ਇਹ ਜ਼ਰੂਰੀ ਸੀ । ਮੈਂ

[ਮੁਖ ਮੰਤ੍ਰੀ]

ਜਦੋਂ ਕੇਸ ਭੇਜਿਆ ਤਾਂ ਇਹ ਲਿਖਿਆ ਸੀ ਕਿ ਕਿਉਂਜੋ ਇਹ ਕਲਰਕ ਹੁਣ ਆਪਣੀ ਗ਼ਲਤੀ ਮਨਦਾ ਹੈ ਇਸ ਲਈ ਮੈਂ ਇਸ ਕੇਸ ਤੇ ਲੀਨੀਏਂਟ ਵਿਊ ਲੈਣਾ ਚਾਹੁੰਦਾ ਹਾਂ । ਇਹ ਇਕ ਟੈਕਨੀਕਲ ਹਿਚ ਸੀ ਜਿਸ ਕਰਕੇ ਕੇਸ ਪਬਲਿਕ ਸਰਵਿਸ ਕਮਿਸ਼ਨ ਪਾਸ ਭੇਜਿਆ ਜਾਣਾ ਸੀ ਇਸ ਵਿਚ ਮੈਂ ਕੀ ਕਰ ਸਕਦਾ ਸਾਂ । ਮੈਨੂੰ ਸ਼੍ਰੀ ਗੋਪੀ ਚੰਦ ਜੀ ਫੇਰ ਮਿਲੇ ਅਤੇ ਕਿਹਾ ਕਿ ਤੁਸੀਂ ਇਹ ਕੰਮ ਨਹੀਂ ਕੀਤਾ ਪਰ ਮੈਂ ਇਨ੍ਹਾਂ ਨੂੰ ਯਕੀਨ ਦਿਵਾਇਆ ਕਿ ਜਦੋਂ ਵੀ ਕੇਸ ਪਬਲਿਕ ਸਰਵਿਸ ਕਮਿਸ਼ਨ ਪਾਸੋਂ ਆ ਜਾਵੇਗਾ ਮੈਂ ਇਸ ਨੂੰ ਰੀਇਨਸਟੇਟ ਕਰ ਦੇਵਾਂਗਾ ਬਦਕਿਸਮਤੀ ਜਾਂ ਖੁਸ਼ਕਿਸਮਤੀ ਨਾਲ ਇਸ ਕੰਮ ਨੂੰ ਪਬਲਿਕ ਸਰਵਿਸ ਕਮਿਸ਼ਨ ਪਾਸ ਨੌਂ ਦਸ ਮਹੀਨੇ ਲਗ ਗਏ ਅਤੇ ਫਿਰ ਬਹਾਲ ਕੀਤਾ ਗਿਆ । ਇਸ ਤਰ੍ਹਾਂ ਇਸ ਦੇਰ ਕਾਰਨ ਸ਼ਾਇਦ ਸ਼੍ਰੀ ਗੋਪੀ ਚੰਦ ਜੀ ਗਿਲਾ ਕਰਦੇ ਹਨ, ਕਿ ਜੇਕਰ ਸਰਕਾਰ ਨੂੰ ਕੁਰਪਸ਼ਨ ਦੇ ਕੇਸ ਦੱਸੀਏ ਤਾਂ ਉਹ ਉਲਟਾ ਦੱਸਣ ਵਾਲੇ ਨੂੰ ਸਜ਼ਾ ਦੇ ਦਿੰਦੇ ਹਨ ਅਤੇ ਕੁਰਪਸ਼ਨ ਕਰਨ ਵਾਲੇ ਨੂੰ ਇਹ ਛੱਡ ਦਿੰਦੇ ਹਨ ਪਰ ਮੈਂ ਇਹ ਸਪਸ਼ਟ ਕਰ ਦੇਣਾ ਚਾਹੁੰਦਾ ਹਾਂ ਕਿ ਮੈਨੂੰ ਜੋ ਕੋਈ ਵੀ ਗਲਤੀ ਫੜਾਵੇ ਮੈਂ ਉਸ ਦੀ ਪੂਰੀ ਪੜਤਾਲ ਤੋਂ ਬਾਦ ਇਸ ਤੇ ਐਕਸ਼ਨ ਲੈਂਦਾ ਹਾਂ ਅਤੇ ਜੇਕਰ ਕਿਸੇ ਦੀ ਕੁਰਪਸ਼ਨ ਦੱਸਣ ਵਾਲਾ ਜਾਂ ਕਿਸੇ ਦੀ ਗ਼ਲਤੀ ਫੜਾਨ ਵਾਲਾ ਆਪ ਹੀ ਕੁਰਪਟ ਸਾਬਤ ਹੋ ਜਾਵੇ ਤਾਂ ਉਸ ਨੂੰ ਕਿਸੇ ਦੂਜੇ ਦੀ ਗ਼ਲਤੀ ਫੜਾਨ ਬਦਲੇ ਛਡਿਆ ਨਹੀਂ ਜਾ ਸਕਦਾ । ਜੇਕਰ ਉਹ ਆਪ ਆਪਣੀ ਗ਼ਲਤੀ ਮੰਨ ਲਏ ਅਤੇ ਇਸ ਗਲ ਦਾ ਨਿਰਨਾ ਕਰੇ ਕਿ ਉਹ ਅਗੋ ਅਜਿਹੀ ਗ਼ਲਤੀ ਨਹੀਂ ਕਰੇਗਾ ਤਾਂ ਉਸ ਨੂੰ ਬਹਾਲ ਕਰ ਦਿਤਾ ਜਾਂਦਾ ਹੈ । ਇਸ ਖਾਸ ਕੇਸ ਵਿਚ ਉਸ ਨੂੰ ਇਸ ਕਰਕੇ ਸਜ਼ਾ ਨਹੀਂ ਦਿੱਤੀ ਗਈ ਕਿ ਉਸ ਨੇ ਗ਼ਲਤ ਆਦਮੀ ਫੜਾਏ ਸੀ ਸਗੋਂ ਇਸ ਲਈ ਕਿ ਉਸਨੇ ਆਪਣੀ ਗ਼ਲਤੀ ਤੇ ਪਰਦਾ ਪਾਇਆ ਸੀ ਅਤੇ ਮੰਨਣ ਤੋਂ ਨਾਂਹ ਕਰ ਦਿੱਤੀ ਸੀ ਪਰ ਜਦੋਂ ਉਸ ਨੇ ਆਪਣੀਆਂ ਭੁਲਾਂ ਮੰਨੀਆਂ ਅਤੇ ਕਸਮਾਂ ਖਾਧੀਆਂ ਕਿ ਉਹ ਅਗੇ ਨੂੰ ਇਸ ਤਰ੍ਹਾਂ ਨਹੀਂ ਕਰੇਗਾ ਤਾਂ ਉਸ ਨੂੰ ਬਹਾਲ ਕਰ ਦਿੱਤਾ ਗਿਆ । ਮੈਂ ਸਭ ਮੈਂਬਰਾਂ ਤਕ ਇਹ ਗੱਲ ਪਹੁੰਚਾਣਾ ਚਾਹੁੰਦਾ ਹਾਂ ਕਿ ਮੈਂ ਆਪਣੀ ਐਡਮਨਿਸਟ੍ਰੇਸ਼ਨ ਨੂੰ ਸੁਧਾਰਨਾ ਚਾਹੁੰਦਾ ਹਾਂ, ਲੋਕਾਂ ਦਾ ਸੁਧਾਰ ਚਾਹੁੰਦਾ ਹਾਂ, ਲੋਕਾਂ ਨੂੰ ਮਾਰਨਾ ਨਹੀਂ ਚਾਹੁੰਦਾ । ਜੇਕਰ ਕੇਸ ਪਬਲਿਕ ਸਰਵਿਸ ਕਮਿਸ਼ਨ ਨੂੰ ਭੇਜਿਆ ਤਾਂ ਉਹ ਵੀ ਬਹਾਲ ਹੋ ਗਿਆ ਫਿਰ ਵੀ ਇਨਾਂ ਦਾ ਗਿਲਾ ਜਾਰੀ ਰਿਹਾ ਕਿ ਦਸ ਬਾਰਾਂ ਮਹੀਨੇ ਕਿਉਂ ਲੱਗ ਗਏ ਪਰ ਉਨ੍ਹਾਂ ਨੂੰ ਪਤਾ ਨਹੀਂ ਕਿ ਅਜਿਹੇ ਕੇਸਾਂ ਵਿਚ ਬਹਾਲੀ ਕੇਵਲ ਪਬਲਿਕ ਸਰਵਿਸ ਕਮਿਸ਼ਨ ਹੀ ਕਰ ਸਕਦੀ ਹੈ ਮੈਂ ਨਹੀਂ ਕਰ ਸਕਦਾ ਤੇ ਜੇਕਰ ਇਸ ਤਰ੍ਹਾਂ ਦੇ ਐਲੀਗੇਸ਼ਨਜ਼ ਮੇਰੇ ਤੇ ਲਾਏ ਜਾਣ ਕਿ ਕੁਰਪਸ਼ਨ ਦੱਸਣ ਵਾਲੇ ਤੇ ਸਖਤੀ ਕੀਤੀ ਜਾਂਦੀ ਹੈ ਤਾਂ ਮੈਂ ਪਿੱਛੇ ਹਟਣ ਵਾਲਾ ਨਹੀਂ । ਕੋਈ ਆਦਮੀ ਕਿਸੇ ਦੂਜੇ ਦੀਆਂ ਗ਼ਲਤੀਆਂ ਦਸ ਕੇ ਅਤੇ ਚਿਠੀਆਂ ਫੜਾ ਕੇ ਆਪਣੀਆਂ ਗਲਤੀਆਂ ਨੂੰ ਲੁਕਾ ਲਵੇਗਾ ਅਤੇ ਮੈਨੂੰ ਧੋਖਾ ਦੇਣ ਦਾ ਯਤਨ ਕਰੇਗਾ ਤਾਂ ਮੈਂ ਉਸ ਨੂੰ ਦੱਸ ਦੇਵਾਂ ਕਿ ਪਰਤਾਪ ਸਿੰਘ ਨਾ ਤਾਂ ਪਿੱਛੇ ਇਸ ਤਰ੍ਹਾਂ ਦਾ ਬਣ ਸਕਿਆ ਹੈ ਤੇ ਨਾ ਹੀ ਅਗਾਂਹ ਬਣ ਸਕੇਗਾ । ਕੋਈ ਬਾਹਰੋ ਤਾਂ ਦੁਧ ਪੁਤਰ ਬਣੇ ਅਤੇ ਸੱਚਾ ਬਣੇ ਅਤੇ ਅੰਦਰੋਂ ਕੋਇਲੇ ਦੇ ਏਜੰਟਾਂ ਨਾਲ ਮਿਲਿਆ ਹੋਇਆ ਹੋਵੇ ਤੇ ਮੈਂ ਆਪ ਉਸ ਦੀ ਗ਼ਲਤੀ ਫੜ ਲਵਾਂ ਤਾਂ ਮੈਂ ਕਿਵੇਂ ਉਸ ਨੂੰ ਛੱਡ ਸਕਦਾ ਸੀ । ਇਸ ਲਈ ਹਾਊਸ ਨੂੰ ਇਹ ਇਮਪ੍ਰੈਸ਼ਨ ਦੇਣਾ ਕਿ ਮੈਂ ਕੁਰਪਸ਼ਨ ਨੂੰ ਰੋਕਣ ਲਈ ਕੁਝ ਨਹੀਂ

ਕਰ ਰਿਹਾ ਠੀਕ ਨਹੀਂ । ਅਜਿਹੀ ਗਲ ਕਰਨ ਤੋਂ ਪਹਿਲਾਂ ਇਹ ਸੋਚ ਲੈਣਾ ਚਾਹੀਦਾ ਹੈ ਕਿ ਇਸ ਗਲ ਦਾ ਨਤੀਜਾ ਕੀ ਹੋਵੇਗਾ। ਮੈਂ ਹਾਊਸ ਨੂੰ ਵਿਸ਼ਵਾਸ਼ ਦਿਵਾਂਉਦਾ ਹਾਂ ਕਿ ਕੋਈ ਵੀ ਆਦਮੀ ਜੋ ਕਿਸੇ ਵੀ ਕੁਰਪਸ਼ਨ ਦੇ ਕੇਸ ਦਾ ਪਤਾ ਦੇਵੇ ਉਸ ਨੂੰ ਬਚਾ ਇਆ ਜਾਵੇਗਾ ਅਤੇ ਉਸ ਨੂੰ ਪੂਰੀ ਪਰੋਟੈਕਸ਼ਨ ਦਿੱਤੀ ਜਾਵੇਗੀ। ਮੈਂ ਇਹ ਜਾਣਦਾ ਹਾਂ ਕਿ ਕਈ ਅਫ਼ਸਰ ਪੰਜਾਬ ਸਰਕਾਰ ਵਿਚ ਅਜਿਹੇ ਹਨ ਜੋ ਬਿਨਾ ਕਿਸੇ ਦਬਾਵ ਦੇ ਕੰਮ ਕਰਦੇ ਹਨ ਅਤੇ ਕਈ ਅਜਿਹੇ ਵੀ ਹਨ ਜਿਨ੍ਹਾਂ ਦੇ ਸੰਬੰਧ ਵਿਚ ਇਰਰੇਗੂਲੈਰੇਟੀਜ਼ ਅਤੇ ਰਿਸ਼ਵਤ ਦਾ ਪਤਾ ਲਗਦਾ ਹੈ ਪਰ ਜੋ ਅਫਸਰ ਕਿਸੇ ਦਬਾਵ ਹੇਠ ਨਹੀਂ ਆਉਂਦਾ ਤੇ ਨੇਕਨੀਯਤੀ ਨਾਲ ਆਪਣਾ ਫ਼ਰਜ਼ ਅਦਾ ਕਰਦਾ ਹੈ—I will go to the fullest extent to give protection to that officer and see that he is not harmed. ਮੇਰੀ ਤਾਂ ਇਹ ਪਾਲੀਸੀ ਹੈ ਕਿ ਜੋ ਵੀ ਕੋਈ ਕਿਸੇ ਦੂਜੇ ਦੀ ਸ਼ਿਕਾਇਤ ਕਰਦਾ ਹੈ ਉਹ ਆਪਣੇ ਅੰਦਰ ਝਾਤੀ ਮਾਰ ਕੇ ਇਹ ਵੇਖ ਲਵੇ ਕਿ ਕੀ ਉਸ ਨੇ ਆਪ ਤਾਂ ਕਦੀ ਕੋਈ ਅਜਿਹੀ ਗ਼ਲਤੀ ਨਹੀਂ ਕੀਤੀ ਤੇ ਜੇਕਰ ਉਸ ਨੇ ਸੌ ਗੁਨਾਹ ਕੀਤੇ ਹੋਣ ਅਤੇ ਇਕ ਬਾਰੇ ਇਨਫਾਰਮੇਸ਼ਨ ਦੇ ਕੇ ਉਹ ਉਨ੍ਹਾਂ ਗੁਨਾਹਾਂ ਨੂੰ ਲੁਕਾਉਣਾ ਚਾਹੁੰਦਾ ਹੋਵੇ ਤਾਂ ਇਹ ਗਲ ਨਹੀਂ ਹੋ ਸਕਦੀ ਕਿ ਮੈਂ ਉਸ ਨੂੰ ਪ੍ਰੋਟੈਕਟ ਕਰਾਂ ਪਰ ਜੇਕਰ ਉਸ ਨੇ ਕੋਈ ਗ਼ਲਤੀ ਨਹੀਂ ਕੀਤੀ ਅਤੇ ਸਾਨੂੰ ਕਿਸੇ ਕੁਰਪਸ਼ਨ ਜਾਂ ਕਿਸੇ ਗ਼ਲਤੀ ਬਾਰੇ ਪਤਾ ਦਿੰਦਾ ਹੈ ਤਾਂ I will give him the fullest protection.

ਫਿਰ ਕਈ ਮਿਤਰਾਂ ਨੇ ਇਹ ਸਵਾਲ ਕੀਤਾ ਹੈ ਕਿ ਸਾਡੀਆਂ ਸਰਵਿਸਾਂ ਵਿਚ ਡੀਮਾਰਲਾਈਜ਼ੇਸ਼ਨ ਆ ਗਈ ਹੈ। ਇਸ ਗਲ ਦੀ ਮੈਨੂੰ ਖਬਰ ਨਾ ਦੇਵੋ। ਮੈਂ ਤਾਂ ਤੁਹਾਡੇ ਤੋਂ ਪਹਿਲਾਂ ਇਸ ਗਲ ਨੂੰ ਜਾਣਦਾ ਹਾਂ। ਇਸ ਲਈ ਹਾਊਸ ਨੂੰ ਤਕੜਾ ਕਰਨ ਦੀ ਲੋੜ ਹੈ ਅਤੇ ਮਨ ਨੂੰ ਤਕੜਾ ਕਰਨ ਦੀ ਲੋੜ ਹੈ। ਤਕੜਾ ਮਨ ਕਦੀ ਡੀਮਾਰੇਲਾਈਜ਼ ਨਹੀਂ ਹੁੰਦਾ ਅਤੇ ਮਾੜੇ ਮਨ ਦਾ ਇਲਾਜ ਕੋਈ ਨਹੀਂ। ਕੋਈ ਚੰਗਾ ਆਦਮੀ ਹੈ ਤਾਂ ਉਹ ਕਦੀ ਵੀ ਡੀਮਾਰੇਲਾਈਜ਼ ਨਹੀਂ ਹੋ ਸਕਦਾ ਉਹ ਦਲੇਰ ਹੁੰਦਾ ਹੈ ਅਤੇ ਨਿਧੜਕ ਹੁੰਦਾ ਹੈ ਕਿਉਂਕਿ ਉਸ ਦੇ ਮਨ ਵਿਚ ਕੋਈ ਮੈਲ ਜਾਂ ਛਲਾਵਾ ਨਹੀਂ ਹੁੰਦਾ। ਭੈੜੇ ਆਦਮੀ ਨੂੰ ਭੈੜੀ ਗਲ ਕਰਕੇ ਖੁਸ਼ੀ ਹੋਵੇਗੀ ਅਤੇ ਚੰਗੇ ਨੂੰ ਚੰਗੀ ਗਲ ਕਰਕੇ। ਚੰਗਿਆਂ ਨੂੰ ਖੁਸ਼ੀ ਅਤੇ ਮੰਦਿਆਂ ਦੇ ਮੂੰਹ ਤੇ ਪਲਿਤਣ ਹੋਵੇਗੀ। ਇਸ ਲਈ ਮੈਨੂੰ ਇਸ ਗਲ ਦਾ ਲੈਕਚਰ ਨਾ ਦਿਉ ਕਿ ਡੀਮਾਰੇਲਾਈਜ਼ੇਸ਼ਨ ਆ ਰਹੀ ਹੈ। ਇਹ ਤਾਂ ਕੁਨੈਨ ਜੇ। ਇਸ ਨੂੰ ਸਹਿ ਲਵੋ। ਇਹ ਨਾਂ ਖਿਆਲ ਕਰੋ ਕਿ ਅਸੀਂ ਕੁਰਪਸ਼ਨ ਦੇ ਕੇਸ ਦਸਦੇ ਹੀ ਨਹੀਂ ਤੇ ਜੇਕਰ ਕੇਸ ਦਸਣ ਵਾਲੇ ਆਪ ਹੀ ਅਜਿਹੇ ਹੋਣ ਤਾਂ ਮੈਂ ਕਿਸ ਤਰ੍ਹਾਂ ਉਨ੍ਹਾਂ ਨੂੰ ਛਡ ਸਕਦਾ ਹਾਂ। ਸੱਚ ਨੂੰ ਕਿਤੇ ਵੀ ਕਿਸੇ ਕਿਸਮ ਦਾ ਡਰ ਨਹੀਂ ਅਤੇ ਨਾ ਹੀ ਕੋਈ ਤੌਖਲਾ ਹੁੰਦਾ ਹੈ।

ਰਾਓ ਗਜਾਰਜ ਸਿੰਘ ਜੀ ਨੇ ਦੋ ਕੇਸ ਦਿੱਤੇ। ਮੈਂ ਤਾਂ ਆਸ ਕਰਦਾ ਹਾਂ ਕਿ ਉਹ ਹੋਰ ਕੇਸ ਦੱਸਣਗੇ। ਤੁਸੀਂ ਮੇਰੇ ਪਾਸ ਦੋ ਨਹੀਂ ਚਾਲ੍ਹੀ ਕੇਸ ਲੈ ਆਓ ਮੈਂ ਉਨ੍ਹਾਂ ਤੇ ਐਕਸ਼ਨ ਲੈਣ ਲਈ ਤਿਆਰ ਹਾਂ ਪਰ ਮੈਂ ਇਹ ਦੱਸ ਦੇਵਾਂ ਕਿ ਐਵੇਂ ਕੇਸਾਂ ਨੂੰ ਨਹੀਂ ਸੁੰਘਿਆ ਜਾਂਦਾ। ਗ਼ਲਤੀ ਫੜੀ ਚਿਰਾਕੀ ਜਾਂਦੀ ਹੈ। ਮੈਂ ਤਾਂ ਇਹ ਕਹਾਂਗਾ ਕਿ ਜੋ ਕੋਈ ਵੀ ਕੁਰਪਸ਼ਨ ਦੱਸੇ ਜਾਂ ਗ਼ਲਤੀ ਫੜਾਏ ਅਤੇ ਆਪ ਸੱਚਾ ਹੋਵੇ ਤਾਂ ਮੈਂ ਉਸ ਦੀ ਨਿਰੀ ਪ੍ਰੋਟੈਕਸ਼ਨ ਹੀ ਨਹੀਂ ਬਲਕਿ ਜੋ ਮੇਰੇ ਪਾਸੋਂ ਉਸ ਦੀ ਅਾਣੀ ਤਰੱਕੀ ਬਾਰੇ ਮਦਦ ਹੋ ਸਕੀ ਉਹ ਵੀ ਕਰਾਂਗਾ।

[ਮੁਖ ਮੰਤ੍ਰੀ]

ਇਕ ਹੋਰ ਕੇਸ ਮੇਰੇ ਪਾਸ ਇਕ ਕਨਸਾਲੀਡੇਸ਼ਨ ਦੇ ਮਹਿਕਮੇ ਵਿਚ ਕੰਮ ਕਰਦੇ ਇਕ ਅਫਸਰ ਦੇ ਖਿਲਾਫ ਆਇਆ। ਉਹ ਮੇਰੇ ਪਾਸ ਆ ਕੇ ਮੇਰੇ ਨਾਲ ਲੜੇ ਕਿ ਤੁਸੀਂ ਮੇਰੇ ਤੇ ਇਹ ਐਕਸ਼ਨ ਕਿਉਂ ਲਿਆ ਹੈ। ਪਰ ਮੈਂ ਉਸ ਨੂੰ ਕਿਹਾ ਕਿ ਮੇਰੇ ਪਾਸ ਤੇਰਾ ਰੀਕਾਰਡ ਮੌਜੂਦ ਹੈ। ਤੂੰ ਗਲਤ ਮਯੂਟੇਸ਼ਨਾਂ ਕੀਤੀਆਂ ਹਨ ਅਤੇ ਮਾਲ ਦੇ ਕਾਗਜ਼ਾਂ ਵਿਚ ਗਲਤ ਇੰਦਰਾਜ ਕੀਤੇ ਹਨ। ਲੋਕਾਂ ਦੀਆਂ ਸ਼ਿਕਾਇਤਾਂ ਮੇਰੇ ਪਾਸ ਹਨ। ਜਦੋਂ ਉਹ ਕੜਿੱਕੀ ਵਿਚ ਆ ਗਿਆ ਤਾਂ ਮੇਰੇ ਕੋਲ ਆਇਆ ਅਤੇ ਕਹਿਣ ਲਗਾ ਕਿ ਮੈਨੂੰ ਮਾਫ ਕਰ ਦੇਵੋ ਮੇਰੇ ਕੋਲੋਂ ਇਹ ਗਲਤੀ ਹੋ ਗਈ ਸੀ। ਮੈਂ ਅਗਾਂਹ ਤੋਂ ਨਹੀਂ ਕਰਾਂਗਾ ਪਰ ਮੈਂ ਉਸ ਨੂੰ ਕਿਹਾ ਕਿ ਤੇਰੇ ਵਿਰੁਧ ਮੇਰੇ ਪਾਸ 10 ਕੇਸ ਆਏ ਹਨ। ਤੂੰ ਮੈਨੂੰ ਸਚੋ ਸਚ ਦੱਸ ਕਿ ਕੁਰਪਸ਼ਨ ਕਦੋਂ ਤੋਂ ਸ਼ੁਰੂ ਕੀਤੀ ਹੈ ਅਤੇ ਹੁਣ ਤਕ ਕਿੰਨੇ ਪੈਸੇ ਲੈਂਦਾ ਰਿਹਾ ਹੈਂ। ਮੈਂ ਤੁਹਾਨੂੰ ਹਸ ਕੇ ਦੱਸਣਾ ਚਾਹੁੰਦਾ ਹਾਂ ਕਿ ਉਸ ਨੇ ਨਾ ਕੇਵਲ ਆਪਣੇ 10 ਹੀ ਸਗੋਂ 30 ਹੋਰ ਕੇਸ ਕੁਰਪਸ਼ਨ ਦੇ ਦਿੱਤੇ। ਇਸ ਲਈ ਮੇਰੇ ਵਿਚ ਵਿਸ਼ਵਾਸ਼ ਰੱਖੋ। ਮੈਂ ਤੁਹਾਡਾ ਸਾਥੀ ਹਾਂ। ਤੁਹਾਡੇ ਵਿਚੋਂ ਹੀ ਆਇਆ ਹਾਂ। ਮੈਂ ਆਪ ਵੀ ਪਬਲਿਕ ਵਿਚ ਰਹਿ ਕੇ ਰਗੜੇ ਖਾਧੇ ਹੋਏ ਹਨ ਅਤੇ ਜੀਵਨ ਵਿਚ ਇਕ ਛੋਟੀ ਥਾਂ ਤੋਂ ਇਤਨੀ ਉਚੀ ਥਾਂ ਤੇ ਪੁਜਾ ਹਾਂ। ਮੈਨੂੰ ਪਤਾ ਹੈ ਕਿ ਕਿਸ ਤਰ੍ਹਾਂ ਦੀ ਕੁਰਪਸ਼ਨ ਹੁੰਦੀ ਹੈ। ਮੈਂ ਹਰ ਤਰ੍ਹਾਂ ਇਸ ਨੂੰ ਖਤਮ ਕਰਨ ਦੇ ਯਤਨ ਕਰ ਰਿਹਾ ਹੈ।

ਮੈਨੂੰ ਇਕ ਐਗਰੀਕਲਚਰ ਇਨਸਪੈਕਟਰ ਵਿਰੁਧ ਇਕ ਮੈਂਬਰ ਅਤੇ ਉਸ ਨਾਲ ਕੁਝ ਹੋਰ ਆਦਮੀਆਂ ਨੇ ਆ ਕੇ ਸ਼ਿਕਾਇਤ ਕੀਤੀ ਕਿ ਇਸ ਨੂੰ ਤਬਦੀਲ ਕਰ ਦਿਤਾ ਜਾਵੇ ਕਿਉਂਕਿ ਇਹ ਲੋਕਾਂ ਨੂੰ ਤੰਗ ਕਰਦਾ ਹੈ। ਮੈਂ ਉਸ ਦੇ ਟ੍ਰਾਂਸਫਰ ਦੇ ਆਰਡਰ ਪਾਸ ਕਰ ਦਿੱਤੇ। ਪਰ ਉਹ ਇਨਸਪੈਕਟਰ ਮੇਰੇ ਪਾਸ ਆ ਕੇ ਰੋਇਆ ਅਤੇ ਕਿਹਾ ਕਿ ਤੁਸੀਂ ਮੈਨੂੰ ਕਿਉਂ ਤਬਦੀਲ ਕੀਤਾ ਹੈ ਇਸ ਲਈ ਕਿ ਮੈਂ ਤੁਹਾਨੂੰ ਕੁਰਪਸ਼ਨ ਦੇ ਕੇਸ ਦੱਸੇ ਹਨ।

ਮੈਂ ਹੁਣ ਦੂਜੇ subject ਵੱਲ ਜਾਂਦਾ ਹਾਂ ਪਰ ਮੈਂ ਉਧਰ ਜਾਂਦਾ ਜਾਂਦਾ ਇਕ ਗਲ ਹੋਰ ਕਹਿਣੀ ਚਾਹੁੰਦਾ ਹਾਂ। ਇਥੇ ਮੌਲਵੀ ਜੀ ਨੇ quote ਕੀਤਾ ਹੈ ਅਤੇ ਸ਼੍ਰੀ ਰਾਮ ਜੀ ਨੇ quote ਕੀਤਾ ਹੈ ਕਿ ਮੇਰੇ ਕਿਸੇ ਦੋਸਤ ਨੇ ਅਖਬਾਰ ਦੇ ਵਿਚ ਫਲਾਂ ਗਲ ਲਿਖੀ ਹੈ। ਮੈਂ ਉਨ੍ਹਾਂ ਨੂੰ ਆਖਾਂ ਗਾ ਕਿ ਜੇਕਰ ਕਿਸੇ ਨੇ ਕੋਈ bad taste ਦੀ ਗੱਲ ਲਿਖੀ ਹੈ ਤਾਂ ਤੁਸੀਂ ਉਸ bad taste ਵਾਲੀ ਗਲ ਦਾ ਤਾਂ ਜ਼ਿਕਰ ਇਥੇ ਨਾਂ ਕਰੋ। ਜੋ bad taste ਵਾਲੀ ਗਲ ਹੋਵੇ ਉਹ ਇਥੇ ਨਹੀਂ ਕਰਨੀ ਚਾਹੀਦੀ। ਇਥੇ ਆ ਕੇ ਅਜਿਹਿਆਂ ਹਿੱਟਾਂ ਮਾਰਨੀਆਂ ਚੰਗੀਆਂ ਨਹੀਂ ਲਗਦੀਆਂ। ਪਰ ਜੇਕਰ ਤੁਸੀਂ ਚਾਹੁੰਦੇ ਹੋ ਕਿ ਮੈਂ ਇਸ ਤਰ੍ਹਾਂ ਦੀਆਂ bad taste ਵਾਲੀਆਂ ਗੱਲਾਂ ਸੁਣ ਕੇ ਹਿਟਾਂ ਮਾਰਾਂ ਤਾਂ ਤੁਹਾਨੂੰ ਮਾਯੂਸੀ ਹੋਵੇਗੀ। ਮੈਂ ਇਹ ਕੰਮ ਨਹੀਂ ਕਰਨਾ ਚਾਹੁੰਦਾ। ਇਸ ਤਰਾਂ ਦੀਆਂ ਹਿੱਟਾਂ ਮਾਰਨ ਦਾ ਕੀ ਫਾਇਦਾ। ਲੋਕਾਂ ਨੂੰ ਖੁਦ ਹੀ ਪਤਾ ਲੱਗ ਜਾਵੇਗਾ ਕਿ ਕੀ ਹੋਇਆ ਹੈ ਅਤੇ ਕੀ ਨਹੀਂ ਹੋਇਆ। ਇਸ ਲਈ ਮੈਂ ਤੁਹਾਨੂੰ ਅਰਜ਼ ਕਰਾਂਗਾ ਕਿ bad taste ਦੀ ਲਿਖੀ ਹੋਈ ਚੀਜ਼ ਖਾਹ ਕਿਸੇ ਨੇ ਲਿਖੀ ਹੋਈ ਹੋਵੇ ਉਹ ਇਥੇ ਹਾਊਸ ਵਿਚ quote ਨਹੀਂ ਕਰਨੀ ਚਾਹੀਦੀ। Bad taste ਦੀ ਲਿਖੀ ਹੋਈ ਗੱਲ ਆਪਣਾ bad taste ਜ਼ਾਹਿਰ ਕਰ ਦਿੰਦੀ ਹੈ। ਫੇਰ ਇਥੇ ਮੇਰੇ

ਦੋਸਤ ਸ੍ਰੀ ਰਾਮ ਕਿਸ਼ਨ ਜੀ ਨੇ ਕਿਹਾ ਹੈ ਕਿ ਕਈ ਅਫਸਰਾਂ ਦੇ case ਦੋ ਦੋ ਸਾਲਾਂ ਤੋਂ ਪਏ ਹਨ ਪਰ ਉਨ੍ਹਾਂ ਦੇ ਅਜੇ ਤੱਕ ਚਾਲਾਨ ਪੇਸ਼ ਨਹੀਂ ਹੋਏ। ਉਹ ਉਸੇ ਤਰਾਂ ਲਟਕਦੇ ਆ ਰਹੇ ਹਨ। ਪਰ ਮੈਂ ਆਪਣੇ ਵੀਰ ਨੂੰ ਦਸਣਾ ਚਾਹੁੰਦਾ ਹਾਂ ਕਿ corruption ਦੇ cases ਦਾ ਚਾਲਾਨ ਕਰਨਾ ਕੋਈ ਸੌਖਾ ਜਿਹਾ ਕੰਮ ਨਹੀਂ ਹੈ। ਉਨ੍ਹਾਂ ਨੂੰ ਪਤਾ ਹੈ ਕਿ ਕਿੰਨੀਆਂ forces ਹੁੰਦੀਆਂ ਹਨ ਜਿਨ੍ਹਾਂ ਨੂੰ ਕਿ ਅਸੀਂ fight ਕਰਨਾ ਹੁੰਦਾ ਹੈ। Corruption ਦੇ cases ਕੋਈ ਛੇਤੀ ਮੁਕੰਮਲ ਨਹੀਂ ਹੋ ਸਕਦੇ। ਅਸੀਂ ਦੋ ਦੋ ਸਾਲ ਜਾਣ ਕੇ cases ਨੂੰ pending ਨਹੀਂ ਰਖਦੇ। ਇਨ੍ਹਾਂ cases ਨੂੰ ਸਾਬਤ ਕਰਨ ਲਈ enquiry ਕਰਨੀ ਪੈਂਦੀ ਹੈ। ਮੈਂ ਕਿਸੇ ਨੂੰ ਇਸੇ ਤਰ੍ਹਾਂ ਨਹੀਂ ਮਾਰ ਦੇਣਾ ਚਾਹੁੰਦਾ ਪਰ ਜਿਸਨੂੰ ਮਾਰਨਾ ਹੈ ਉਸਨੂੰ ਸਬੂਤਾਂ ਦੇ ਨਾਲ ਮਾਰਨਾ ਹੈ। ਸਬੂਤਾਂ ਦੇ ਨਾਲ ਸਾਬਤ ਕਰਨਾ ਹੈ, ਕਿ ਇਹ ਚੀਜ਼ ਗ਼ਲਤ ਹੈ ਜਾਂ ਸਹੀ ਹੈ। ਫੇਰ ਤੁਹਾਨੂੰ ਪਤਾ ਹੈ ਕਿ ਜਿਹੜਾ ਅਫਸਰ ਪੰਜਾਂ ਦਸਾਂ ਸਾਲਾਂ ਤੋਂ ਰਿਸ਼ਵਤ ਖਾਂਦਾ ਆ ਰਿਹਾ ਹੈ ਉਸਨੂੰ ਛੇਤੀ ਨਹੀਂ ਕਢਿਆ ਜਾ ਸਕਦਾ। ਮੈਨੂੰ ਯਕੀਨ ਹੋ ਗਿਆ ਹੈ ਕਿ ਦੋ ਦੋ ਸਾਲ ਲਗ ਜਾਂਦੇ ਹਨ। ਫੇਰ ਇਥੇ ਕਿਹਾ ਜਾਂਦਾ ਹੈ ਕਿ ਅਫਸਰ demoralise ਹੋ ਗਏ ਹਨ। ਮੈਂ ਕਹਿੰਦਾ ਹਾਂ ਕਿ ਜਿਸ ਅਫਸਰ ਨੇ demoralise ਹੋਣਾ ਹੈ ਉਸਨੇ ਹੋਣਾ ਹੀ ਹੈ ਜਦੋਂ ਉਸਨੂੰ ਦੋ ਦੋ ਸਾਲ ਦਾ ਰਗੜਾ ਪੈਂਦਾ ਹੈ। ਅਸੀਂ ਉਸ ਨੂੰ demoralise ਕਰਨਾ ਹੀ ਹੈ। ਜੇਕਰ ਤੁਸੀਂ ਚਾਹੁੰਦੇ ਹੋ ਕਿ ਉਹ demoralise ਨਾ ਹੋਣ ਤਾਂ ਫੇਰ ਤੁਸੀਂ ਸਰਕਾਰ ਨੂੰ ਹੀ demoralise ਕਰ ਦਿਉ। ਜਾਂ ਤਾਂ ਸਰਕਾਰ ਹੀ demoralise ਹੋਵੇਗੀ ਜਾਂ ਫੇਰ ਉਹ ਅਫਸਰ ਜਿਨ੍ਹਾਂ ਨੂੰ ਰਗੜਾ ਲਗਦਾ ਹੈ ਅਪਨੇ ਭੈੜੇ ਕੰਮਾ ਕਰਕੇ demoralise ਹੋਣਗੇ। ਇਸ ਲਈ ਮੈਂ ਕਹਾਂਗਾ ਕਿ ਤੁਸੀਂ ਇਸ ਤਰ੍ਹਾਂ ਦੀਆਂ ਗਲਾਂ ਨਾ ਕਰੋ। ਇਸਤਰ੍ਹਾਂ ਸਿਆਣੇ member ਇਹ ਗੱਲਾਂ ਨਾ ਕਰਨ ਕਿ corruption ਦਾ ਫਲਾਂ case ਆਇਆ ਹੋਇਆ ਹੈ ਅਤੇ ਉਸਦਾ ਫੈਸਲਾ ਹੋਣ ਵਿਚ ਦੋ ਸਾਲ ਲੱਗ ਗਏ ਹਨ। ਜੇਕਰ ਉਹ ਦੋ ਚਾਰ ਮਹੀਨੇ ਵਧ ਲੱਗਣ ਤੋਂ ਬਾਅਦ ਸਿਰੇ ਚੜ੍ਹਦਾ ਹੋਵੇ ਅਤੇ ਉਸਦੀ investigation ਹੋ ਚੁੱਕੀ ਹੋਵੇ ਅਤੇ ਹੁਣ ਸਿਰੇ ਚੜ੍ਹਣ ਵਾਲੀ ਚੀਜ਼ ਹੋ ਗਈ ਹੋਵੇ ਤਾਂ ਤੁਸੀਂ ਇਥੇ ਅਜਿਹੀਆਂ ਗੱਲਾਂ ਨਾ ਕਰੋ। ਸਵਾਲ ਪੁਛ ਪੁਛ ਕੇ ਸਾਨੂੰ ਗ਼ਲਤ ਰਾਹੀਂ ਨਾ ਪਾਉ। ਇਹ ਨਾਂ ਹੋਵੇ ਕਿ ਉਹ case ਅਧੂਰਾ ਹੀ ਰਹਿ ਜਾਵੇ ਅਤੇ ਫੇਰ ਸਿਰੇ ਹੀ ਨ ਚੜ੍ਹੇ। ਮੈਂ ਉਹ ਕਦਮ ਚੁਕਣਾ ਹੈ ਜਿਹੜਾ ਪੱਕਾ ਹੋਵੇ। ਮੈਂ ਵੇਖਾਂਗਾ ਕਿ ਉਹ ਪੱਕੀ ਚੀਜ਼ ਹੈ ਜਾਂ ਨਹੀਂ ਅਤੇ prosecution story ਮੇਲ ਖਾਂਦੀ ਹੈ ਜਾਂ ਨਹੀਂ। ਮੈਂ ਤੁਹਾਡੀ ਮਦਦ ਵੀ ਇਸ ਚੀਜ਼ ਨੂੰ ਖਤਮ ਕਰਨ ਲਈ ਲੈਣੀ ਹੈ। ਮੈਂ ਇਹ ਤਾਂ ਨਹੀਂ ਕਹਿੰਦਾ ਕਿ ਮੈਂ ਕੱਲਾ ਹੀ ਇਸ ਕੰਮ ਨੂੰ ਕਰ ਲਵਾਂਗਾ। ਇਸ ਲਈ ਮੇਰੀ ਤੁਹਾਡੇ ਅਗੇ ਇਹ ਅਰਜ਼ ਹੈ ਕਿ ਤੁਸੀਂ ਸਾਥੋਂ ਕਿਸੇ ਅਜਿਹੇ ਕੰਮ ਵਿਚ ਜਲਦੀ ਕਰਾਉਣ ਦਾ ਯਤਨ ਨਾ ਕਰੋ। ਬਿਲਕੁਲ ਨਾ ਸਾਨੂੰ ਇਥੇ ਅਜਿਹੇ ਸਵਾਲ ਪੁਛ ਪੁਛ ਕੇ ਗ਼ਲਤ ਰਾਹੀਂ ਪਾਉ ਅਤੇ ਸਾਥੋਂ ਗ਼ਲਤ ਕੰਮ ਕਰਾਓ। ਸਾਨੂੰ ਤਸੱਲੀ ਦੇ ਨਾਲ ਇਨ੍ਹਾਂ ਦੇ ਨਾਲ ਨਿਬੜ ਲੈਣ ਦਿਉ। ਮੈਂ ਦਸਣਾ ਚਾਹੁੰਦਾ ਹਾਂ ਕਿ ਜ਼ਾਤ ਪਾਤ ਅਤੇ communal basis ਤੇ ਵੀ ਇਥੇ ਬਚਣ ਦੀ ਕੋਸ਼ਿਸ਼ ਹੁੰਦੀ ਹੈ। ਜੇਕਰ ਇਕ ਹਿੰਦੂ ਅਫਸਰ ਪਕੜਿਆ ਜਾਂਦਾ ਹੈ ਅਤੇ investigating officer ਸਿਖ ਹੈ ਤਾਂ ਕਿਹਾ ਜਾਂਦਾ ਹੈ ਕਿ ਹਿੰਦੂ ਕਰਕੇ ਉਹ ਪਕੜਿਆ ਗਿਆ ਹੈ। ਇਸੇ ਤਰ੍ਹਾਂ ਜੇਕਰ ਇਕ ਸਿਖ ਪਕੜਿਆ ਜਾਏ ਤਾਂ ਉਹ ਇਹ ਕਹਿਣਾ ਸ਼ੁਰੂ ਕਰ ਦਿੰਦਾ ਹੈ ਕਿ ਉਹ ਸਿਖ ਹੈ ਅਤੇ ਦੂਜਾ ਅਫਸਰ ਹਿੰਦੂ ਹੈ ਇਸ ਲਈ ਰਗੜਾ ਲਗ ਰਿਹਾ ਹੈ। ਅਜਿਹੀਆਂ ਗਲਾਂ ਕਰਕੇ protection ਲਈ ਜਾਂਦੀ

[ਮੁਖ ਮੰਤ੍ਰੀ]

ਹੈ । ਮੇਰੇ ਪਾਸ ਕਈ M. L. As. ਆਉਂਦੇ ਰਹੇ ਹਨ ਪਰ ਮੈਂ ਸਭ ਨੂੰ ਚੰਗੀ ਤਰ੍ਹਾਂ ਝਾੜ ਕੇ ਕਹਿ ਦਿੰਦਾ ਰਿਹਾ ਹਾਂ ਕਿ ਨਾ corrupt ਅਫਸਰ ਸਿਖ ਹੈ ਅਤੇ ਨਾ ਹਿੰਦੂ ਹੈ । ਜਿਹੜਾ ਹੈ ਜੇਕਰ ਉਹ ਮਰਦਾ ਹੈ ਤਾਂ ਉਸਨੂੰ ਮਰਨ ਦਿਉ, protection ਨਾ ਦਿਉ । ਫੇਰ ਇਥੇ ਸਵਾਲਾਂ ਦੀ ਰਾਹੀਂ ਪੁਛਦੇ ਹਨ ਕਿ cases communal basis ਤੇ ਤਾਂ ਨਹੀਂ decide ਹੁੰਦੇ । ਮੈਂ ਪੁਛਦਾ ਹਾਂ ਕਿ ਕੀ ਕੋਈ ਅਜਿਹਾ case ਹੋਇਆ ਹੈ । ਮੈਂ ਉਨ੍ਹਾਂ ਨੂੰ ਦੱਸਣਾ ਚਾਹੁੰਦਾ ਹਾਂ ਜਿਹੜੇ ਵੀ communal basis ਦੇ cases ਹੋਣਗੇ ਉਹ ਸਾਰੇ ਪਰਤਾਪ ਸਿੰਘ ਦੀ ਨਜ਼ਰ ਵਿਚ ਹੋਣਗੇ । ਤੁਸੀਂ ਕਿਉਂ ਡਰਦੇ ਹੋ ਅਖੀਰ ਵਿਚ ਚੀਜ਼ ਤਾਂ ਸਾਡੇ ਪਾਸ ਹੀ ਆਉਣੀ ਹੈ ਅਤੇ ਉਸਤੋਂ ਬਾਅਦ ਉਹ court ਦੇ ਵਿਚ ਜਾਣੀ ਹੈ ਜੇਕਰ ਕੋਈ ਛੁਟ ਗਿਆ ਤਾਂ ਉਸਨੂੰ court ਹੀ ਛਡੇਗੀ ਮੈਂ ਨਹੀਂ ਛਡਾਂਗਾ । ਜੇਕਰ court ਵਿਚੋਂ ਉਸਦੀ ਖੁਲਾਸੀ ਹੋ ਜਾਂਦੀ ਹੈ ਤਾਂ ਫੇਰ ਇਹ ਵੇਖਣਾ ਹੁੰਦਾ ਹੈ ਕਿ ਜਜ ਨੇ ਕੀ ਲਿਖਿਆ ਹੈ, ਉਸਦੇ ਕੀ remarks ਹਨ ? ਕੀ ਸਬੂਤ ਹੀ ਨਿਕੰਮੇ ਹਨ ਜਾਂ ਅਫਸਰ ਵੀ ਨਿਕੰਮਾ ਸੀ ਜਾਂ ਕਿਤੇ ਕੋਈ ਇਮਾਨਦਾਰ ਅਫਸਰ ਹੀ ਤਾਂ ਰਗੜਾ ਨਹੀਂ ਖਾ ਰਿਹਾ ਸੀ । ਮੈਂ ਕਿਸੇ ਨੂੰ ਨਹੀਂ ਛਡਣ ਲਗਾ । ਮੈਂ ਮਾੜੇ ਅਫਸਰ ਨੂੰ ਧਰ ਕੇ ਰਗੜਾਂਗਾ ਪਰ ਮੈਂ ਤੁਹਾਨੂੰ ਇਹ ਅਰਜ਼ ਜ਼ਰੂਰ ਕਰਾਂਗਾ ਕਿ ਇਥੇ ਕੁਝ quote ਨਾ ਕਰਿਆ ਕਰੋ ਅਤੇ ਸਾਨੂੰ ਗ਼ਲਤ ਰਾਹੇ ਨਾ ਪਾਇਆ ਕਰੋ । ਮੈਨੂੰ ਇਹ ਪਤਾ ਨਹੀਂ ਲਗਾ ਕਿ ਮੌਲਵੀ ਜੀ corruption ਨੂੰ ਬੰਦ ਕਰਨ ਲਈ ਆਪ ਵੀ ਕੁਝ ਕਰਨਾ ਚਾਹੁੰਦੇ ਹਨ । ਜਾਂ ਸਾਨੂੰ ਹੀ ਬੰਦ ਕਰਨ ਲਈ ਕਹਿੰਦੇ ਹਨ । ਮੈਨੂੰ ਖੁਸ਼ੀ ਹੈ ਕਿ ਉਹ ਸਾਡਾ ਧਿਆਨ ਇਧਰ ਖਿਚਦੇ ਹਨ ਇਸ ਲਈ ਮੈਂ ਵੀ ਕਹਿੰਦਾ ਹਾਂ ਕਿ ਅਸੀਂ ਤੁਹਾਡੀ ਮਦਦ ਦੇ ਨਾਲ ਹੀ ਚਲ ਸਕਦੇ ਹਾਂ । ਸਾਡੇ ਉਤੇ ਯਕੀਨ ਕਰੋ ਅਤੇ ਜੇ ਕਰ ਚਾਰ ਦਿਨ ਦੇਰ ਵੀ ਹੋ ਜਾਵੇ ਤਾਂ ਤੁਸੀਂ ਸਾਡੇ ਉਤੋਂ ਅਪਣਾ ਯਕੀਨ ਕਿਉਂ ਖਤਮ ਕਰਦੇ ਹੋ ? ਮੈਂ ਕਿਸੇ ਨੂੰ ਨਹੀਂ ਛਡਾਂ ਗਾ ਪਰ ਮੈਂ ਕਿਸੇ ਨੂੰ ਐਵੇਂ ਨਹੀਂ ਮਾਰਨਾ ਚਾਹੁੰਦਾ । ਜੇਕਰ ਮਾਰਨਾ ਹੈ ਤਾਂ ਚੰਗੀ ਤਰਾਂ ਸਾਬਤ ਕਰਕੇ ਮਾਰਨਾ ਚਾਹੁੰਦਾ ਹਾਂ; ਫੇਰ ਇਥੇ ਮੇਰੀ ਇਕ speech quote ਕੀਤੀ ਜਾਂਦੀ ਹੈ ਕਿ ਮੈਂ ਕਿਹਾ ਸੀ ਕਿ ਮੈਂ ਛੇ ਮਹੀਨੇ ਦੇ ਅੰਦਰ ਅੰਦਰ corruption ਹਟਾ ਦਿਆਂਗਾ ਬਾਹਰ ਵੀ propaganda ਹੋਇਆ ਹੈ ਕਿ ਪਰਤਾਪ ਸਿੰਘ ਕਹਿੰਦਾ ਹੈ ਕਿ ਮੈਂ ਛੇ ਮਹੀਨੇ ਦੇ ਵਿਚ ਹੀ ਸਾਰੀ corruption ਨੂੰ ਕੱਢ ਦਿਆਂਗਾ । ਮੈਂ ਹੁਣ ਵੀ ਕਹਿੰਦਾ ਹਾਂ ਕਿ ਮੈਂ corruption ਨੂੰ ਖਤਮ ਕਰ ਦਿਆਂਗਾ ਅਤੇ ਕਰਨੀ ਹੈ । ਪਰ ਮੇਰੇ ਉਸ lecture ਨੂੰ ਕੁਝ ਲੋਕਾਂ ਨੇ exploit ਕੀਤਾ ਹੈ ਕਿ ਮੈਂ ਕਿਹਾ ਹੈ ਕਿ ਛੇ ਮਹੀਨੇ ਦੇ ਅੰਦਰ ਹੀ corruption ਹਟਾ ਦਿਆਂਗਾ । ਇਹ ਗੱਲਾਂ ਉਹ ਕਰਦੇ ਹਨ ਜਿਹੜੇ ਕਿ ਇਹ ਚਾਹੁੰਦੇ ਹਨ ਕਿ ਮੈਂ ਆਪਣੇ ਇਸ mission ਦੇ ਵਿਚ ਫੇਲ੍ਹ ਹੋ ਜਾਵਾਂ । ਮੈਂ ਇਹ ਕਿਹਾ ਸੀ ਕਿ ਛੇ ਮਹੀਨੇ ਦੇ ਅੰਦਰ ਅੰਦਰ ਪੁਲਿਸ ਵਾਲੇ ਜਦੋਂ ਪਿੰਡਾਂ ਦੇ ਵਿਚ ਜਾਇਆ ਕਰਨਗੇ ਉਹ ਆਪਣੇ ਨਾਲ ਘਰ ਤੋਂ ਰੋਟੀ ਬਨ੍ਹ ਕੇ ਲੈ ਜਾਇਆ ਕਰਨਗੇ ਅਤੇ ਕਿਸੇ ਤੋਂ ਨਹੀਂ ਮੰਗਣਗੇ । ਉਹ ਆਪਣੀ ਹੀ ਰੋਟੀ ਖਾਣਗੇ । ਮੈਂ ਇਹ experiment Consolidation Department ਦੇ ਵਿਚ ਕੀਤਾ ਹੈ ਅਤੇ ਮੈਂ ਉਥੇ ਇਹ ਚੀਜ਼ ਕਰ ਦਿੱਤੀ ਹੈ । ਮੈਨੂੰ ਯਕੀਨ ਹੈ ਕਿ ਅਜ ਉਸ ਮਹਿਕਮੇ ਦੇ ਅਫ਼ਸਰ ਤਹਸੀਲਦਾਰ, ਕਾਨੂੰਗੋ, ਮਾਲ ਅਫ਼ਸਰ ਵਗੈਰਾ ਵਗੈਰਾ 95 ਫੀ ਸਦੀ ਆਪਣੇ ਘਰ ਤੋਂ ਰੋਟੀ ਪਕਾ ਕੇ ਲੈ ਜਾਂਦੇ ਹੋਣਗੇ । ਮੈਂ ਦੂਜਿਆਂ ਮਹਿਕਮਿਆਂ ਵਿਚ ਵੀ ਇਸ ਤਰ੍ਹਾਂ ਕਰਨਾ ਚਾਹੁੰਦਾ ਹਾਂ । ਮੈਂ ਜਿੰਨੀ

ਛੇ ਮਹੀਨੇ ਦੇ ਵਿਚ corruption ਘਟਾ ਦਿਆਂਗਾ ਉਸ ਦਾ ਤੁਹਾਨੂੰ ਪਤਾ ਲਗ ਜਾਵੇਗਾ। ਫੇਰ ਤੁਸੀਂ ਵੀ ਕਹਿੰਦੇ ਫਿਰੋਗੇ ਕਿ ਮੈਂ ਇਸ ਚੀਜ਼ ਲਈ ਕਿਹਾ ਸੀ ਤਾਂ ਹੋਈ ਹੈ ਮੈਂ ਇਸ ਚੀਜ਼ ਉਤੇ ਜ਼ੋਰ ਦਿੱਤਾ ਸੀ ਤਾਂ ਅਜ ਇਹ corruption ਖਤਮ ਹੋਈ ਹੈ, ਅਤੇ ਤੁਹਾਨੂੰ ਵੀ ਇਸ ਗੱਲ ਦੀ ਵਾਹ ਵਾਹ ਮਿਲੇਗੀ। ਸ੍ਰੀ ਵਧਾਵਾ ਰਾਮ ਜੀ ਨੇ ਵੀ ਬੜੇ ਜ਼ੋਰ ਦੇ ਨਾਲ ਚਾਰ cases quote ਕੀਤੇ ਹਨ। ਮੇਰੇ ਦੂਜੇ ਦੋਸਤਾਂ ਨੇ ਵੀ ਕੀਤੇ ਹਨ। ਮੈਂ ਪੁਛਦਾ ਹਾਂ ਕਿ ਵਧਾਵਾ ਰਾਮ ਜੀ ਕੀ ਇਹ ਦਿਨ ਅਜ ਹੀ ਚੜ੍ਹਿਆ ਹੈ ਜਾਂ ਪਹਿਲੇ ਵੀ ਅਜਿਹਾ ਕੋਈ ਚੜ੍ਹਿਆ ਸੀ। ਤੁਸੀਂ ਸਾਡੇ ਕੋਲ ਆ ਕੇ ਸਭ ਚੀਜ਼ ਦੱਸ ਸਕਦੇ ਸੀ ਜੇਕਰ ਨਹੀਂ ਆ ਸਕਦੇ ਸੀ ਤਾਂ ਦੋ ਪੈਸੇ ਦੀ ਚਿੱਠੀ ਹੀ ਲਿਖ ਦਿੰਦੇ ਕਿ ਇਥੇ ਇਹ ਚੀਜ਼ ਹੈ ਅਤੇ ਫਲਾਂ ਫਲਾਂ ਕੰਮ ਮੰਦਾ ਹੋਇਆ ਹੈ। ਜੇਕਰ ਤੁਸੀਂ ਹਾਊਸ ਦੇ ਵਿਚ ਆ ਕੇ ਹੀ ਕਹਿਣਾ ਹੈ ਅਤੇ ਸ਼ੌਕ ਪੂਰਾ ਕਰਨਾ ਹੈ ਤਾਂ ਮੈਂ ਇਹ ਤਾਂ ਨਹੀਂ ਕਹਿੰਦਾ ਕਿ ਮੈਨੂੰ ਤੁਹਾਡੀ ਨੀਅਤ ਤੇ ਕੋਈ ਸ਼ਕ ਹੈ; ਮੈਨੂੰ ਤੁਹਾਡੇ ਉਤੇ ਇਤਬਾਰ ਨਹੀਂ ਹੈ ਪਰ ਮੈਂ ਇਹ ਕਹਾਂਗਾ ਕਿ ਤੁਹਾਡਾ ਮਨਸ਼ਾ ਇਹ ਹੁੰਦਾ ਹੈ ਕਿ ਮੁਜ਼ਾਰਿਆਂ ਦਾ ਬਣੇ ਵੀ ਕੁਝ ਨਾ ਅਤੇ ਅਸੀਂ ਵੀ ਆ ਕੇ ਇਥੇ ਕਦੇ ਨਾ ਕਦੇ ਇਹ ਗੱਲਾਂ ਕਹਿੰਦੇ ਰਹੀਏ ਤਾਕਿ ਉਹ ਸਾਨੂੰ ਆਪਣਾ ਹਮਦਰਦ ਸਮਝਣ ਅਤੇ ਸਾਡੇ ਪਾਸ ਆਉਂਦੇ ਰਹਿਣ।

**ਸ੍ਰੀ ਵਧਾਵਾ ਰਾਮ:** ਹੁਣ ਹੀ ਕੁਝ ਕਰੋ ਜੇਕਰ ਇਤਬਾਰ ਹੈ।

**ਮੁਖ ਮੰਤ੍ਰੀ:** ਮੈਂ ਹੁਣ ਵੀ ਤੁਹਾਡੇ ਉਤੇ ਇਤਬਾਰ ਕਰਦਾ ਹਾਂ ਅਤੇ ਕਰਾਂਗਾ ਫੇਰ ਮੈਨੂੰ ਤੁਸੀਂ ਕੋਈ concrete ਚੀਜ਼ ਦਿਉ। ਜੇਕਰ ਪਹਿਲਿਆਂ ਹੀ ਪਾਉਣੀਆਂ ਹਨ ਅਤੇ ਸੁਕੀਆਂ ਗੱਲਾਂ ਹੀ ਕਰਨੀਆਂ ਹਨ ਤਾਂ ਉਸਦਾ ਕੁਝ ਫਾਇਦਾ ਨਹੀਂ ਹੈ। ਕੋਈ case ਲਿਆਉ ਫੇਰ ਤੁਹਾਨੂੰ ਦੱਸੀਏ ਕਿ ਕੀ ਹੁੰਦਾ ਹੈ। ਮੈਂ ਆਪਣੇ ਮਿਤਰ ਗਨੀ ਅਤੇ ਸ੍ਰੀ ਸਹਿਗਲ ਸਾਹਿਬ ਨੂੰ ਬੜੇ ਜ਼ੋਰ ਦੇ ਨਾਲ ਅਤੇ ਸਰਦਾਰ ਗੁਰਦਿਆਲ ਸਿੰਘ ਜੀ ਨੂੰ ਬੜੇ ਪਿਆਰ ਦੇ ਨਾਲ ਕਹਿੰਦਾ ਹਾਂ ਕਿ ਇਹ ਰੋਜ਼ ਰੋਜ਼ ਦੀਆਂ ਗੱਲਾਂ ਚੰਗੀਆਂ ਨਹੀਂ ਲਗਦੀਆਂ ਹਨ ਕਿ ਪੁਰਾਣੇ ਜਿਹੜੇ ਸਨ ਉਹ ਕੱਢੇ ਗਏ ਅਤੇ ਉਨ੍ਹਾਂ ਨੂੰ dismiss ਕੀਤਾ ਗਿਆ ਹੈ। ਮੈਂ ਕਹਿੰਦਾ ਹਾਂ ਕਿ ਜੋ ਬਿਆਨ ਸੱਚਰ ਸਾਹਿਬ ਨੇ ਦਿਤਾ ਹੈ ਉਸ ਨੂੰ doubt ਨਹੀਂ ਕਰਨਾ ਚਾਹੀਦਾ। ਇਸ ਤਰ੍ਹਾਂ ਦੀਆਂ ਗੱਲਾਂ ਮੁੜ ਮੁੜ ਕੇ ਕਰਨੀਆਂ ਅਤੇ ਹਾਊਸ ਵਿਚ ਕਹਿਣੀਆਂ ਅਨੰਦ ਨਹੀਂ ਦਿੰਦੀਆਂ। ਇਨ੍ਹਾਂ ਨਾਲ ਕੋਈ taste ਨਹੀਂ ਆਉਂਦਾ ਹੈ। ਮੈਨੂੰ ਹੈਰਾਨੀ ਹੈ ਕਿ ਸਰਦਾਰ ਗੁਰਦਿਆਲ ਸਿੰਘ ਵਰਗੇ ਸੰਤ ਨੂੰ ਵੀ ਗੁੱਸਾ ਆ ਜਾਂਦਾ ਹੈ। ਐਸਾ ਨਹੀਂ ਹੋਣਾ ਚਾਹੀਦਾ। ਇਨ੍ਹਾਂ ਪੁਰਾਣੀਆਂ ਚੀਜ਼ਾਂ ਉਤੇ ਮਿੱਟੀ ਪਾਉ। ਕੋਈ ਚਜ ਦੀ ਗੱਲ ਕਰੋ ਜਿਹੜੀ ਕਿ ਸਾਨੂੰ ਸਭ ਨੂੰ ਸੋਹਣੀ ਲੱਗੇ। ਫੇਰ ਗਨੀ ਜੀ ਕਹਿਣ ਲਗੇ ਕਿ ਮੈਂ ਕਿਹਾ ਪੁਰਾਣੀ ਸ਼ਰਾਬ ਨਵੀਆਂ ਬੋਤਲਾਂ ਦੇ ਵਿਚ ਹੈ ਪਰ ਉਨ੍ਹਾਂ ਪਹਿਲਾ ਫਿਕਰਾ ਹੀ ਯਾਦ ਕਰ ਲਿਆ ਪਰ ਜਿਹੜਾ ਪਿਛਲਾ ਸੀ ਉਸਨੂੰ ਭੁੱਲ ਗਏ ਹਨ। ਉਨ੍ਹਾਂ ਨੂੰ ਮੈਂ ਯਾਦ ਕਰਾ ਦਿਆਂ ਕਿ ਮੈਂ ਨਾਲ ਹੀ ਇਹ ਵੀ ਕਿਹਾ ਸੀ ਕਿ ਜੇਕਰ ਇਸ ਨੂੰ ਜ਼ਿਆਦਾ ਹਲਾਓਗੇ ਤਾਂ ਉਸ ਵਿਚੋਂ ਜ਼ਿਆਦਾ ਬੁਲਬੁਲੇ ਉਠਣਗੇ (ਹਾਸਾ) ਫੇਰ ਸ਼ਿਰੀ ਚੰਦ ਜੀ ਅਤੇ ਸ਼ਿਰੀ ਰਾਮ ਜੀ ਵੀ ਬੋਲੇ। ਸ਼ਿਰੀ ਰਾਮ ਜੀ ਤਾਂ Rules ਉਤੇ ਹੀ ਬੋਲਣ ਲੱਗ ਪਏ ਜਿਨ੍ਹਾਂ ਦਾ ਕਿ ਇਸਦੇ ਨਾਲ ਕੋਈ ਸੰਬੰਧ ਹੀ ਨਹੀਂ ਹੈ। ਫੇਰ ਉਹ

[ਮੁਖ ਮੰਤ੍ਰੀ]

ਕਹਿਣ ਲੱਗੇ Governor ਸਾਹਿਬ ਦੇ ਨਾਲ ਸਲਾਹ ਮਸ਼ਵਰਾ ਕੀਤਾ ਜਾਵੇ ਉਨ੍ਹਾਂ ਦੇ ਅਖਰਾਜ਼ਾਤ ਘਟਾ ਦਿਉ। ਉਨ੍ਹਾਂ ਨੂੰ ਕਿਹਾ ਜਾਵੇ ਕਿ ਉਹ ਆਪ ਘਟਾਉਣ। ਇਹ ਕਰੋ, ਉਹ ਕਰੋ। ਮੈਂ ਸਮਝਦਾ ਹਾਂ ਕਿ ਜਦੋਂ ਉਹ ਅਜਿਹੀਆਂ ਗੱਲਾਂ ਕਰਦੇ ਹਨ ਤਾਂ ਉਨ੍ਹਾਂ ਦੇ ਪਾਸ ਕੋਈ ਬੋਲਣ ਲਈ ਮਜ਼ਮੂਨ ਨਹੀਂ ਹੁੰਦਾ (ਹਾਸਾ)। ਉਹ ਇਧਰ ਉਪਰ ਦੀਆਂ ਗਲਾਂ ਮਾਰ ਕੇ ਵਕਤ ਪੂਰਾ ਕਰਕੇ ਬੈਠ ਜਾਂਦੇ ਹਨ। ਉਨ੍ਹਾਂ ਦੇ ਕੋਲ ਕੋਈ ਮਜਮੂਨ ਹੀ ਨਾ ਹੋਵੇ ਤਾਂ ਉਹ ਗੱਲ ਕਿਸ ਉਤੇ ਕਰਨ। ਸ੍ਰੀ ਚੰਦ ਜੀ ਵੀ ਕਹਿਣ ਲੱਗੇ ਕਿ ਵੇਖੋ ਜੀ ਸਾਰੇ ਪੰਜਾਬ ਦੇ ਵਿਚ 155 ਮੀਲ ਪੱਕੀਆਂ ਸੜਕਾਂ 12 ਜ਼ਿਲਿਆਂ ਦੇ ਵਿਚ ਬਣੀਆਂ ਹਨ ਅਤੇ ਇਹ ਪੰਜਾਂ ਸਾਲਾਂ ਵਿਚ ਬਣੀਆਂ ਹਨ। ਹਰ ਜ਼ਿਲੇ ਦੇ ਹਿੱਸੇ ਵਿਚ 13, 13 ਮੀਲ ਆਈਆਂ ਹਨ। ਮੈਂ ਹੈਰਾਨ ਹਾਂ ਉਨ੍ਹਾਂ ਦਾ ਹਿਸਾਬ ਕਿਤਾਬ ਦੇਖ ਕੇ। ਮੈਂ ਸਮਝਦਾ ਹਾਂ ਕਿ ਸ਼ਾਇਦ ਜਾਟ ਹਨ ਇਸ ਲਈ ਯਮਲੀਆਂ ਗੱਲਾਂ ਕਰਦੇ ਹਨ। ਉਨ੍ਹਾਂ ਨੂੰ ਚੰਗੀ ਤਰ੍ਹਾਂ ਪਤਾ ਹੈ ਕਿ ਜਿਹੜੇ Community areas ਹਨ ਉਹ ਸਾਰਾ ਪੰਜਾਬ cover ਨਹੀਂ ਕਰਦੇ, ਕੇਵਲ ਚੌਥਾ ਹਿੱਸਾ ਪੰਜਾਬ ਦਾ ਹੈ ਜਿਸ ਦੇ ਵਿਚ ਕਿ extension blocks ਹਨ ਅਤੇ ਬਾਕੀ ਜਿਹੜਾ 3/4 ਪੰਜਾਬ ਹੈ ਉਹ ਇਨ੍ਹਾਂ ਨਾਲ cover ਨਹੀਂ ਹੁੰਦਾ। ਫਿਰ $\frac{1}{4}$ ਪੰਜਾਬ ਨੂੰ ਹੀ ਇਹ blocks ਮਿਲੇ ਹੋਏ ਹਨ। ਇਸ ਲਈ ਇਹ ਜਿਹੜੀ 155 ਮੀਲ ਪੱਕੀਆਂ ਸੜਕਾਂ ਦੀ figure ਹੈ ਉਹ $\frac{1}{4}$ ਪੰਜਾਬ ਦੀ ਹੈ, ਪਰ ਉਨ੍ਹਾਂ ਵਧਾ ਚੜ੍ਹਾ ਕੇ 3/4 ਨੂੰ ਵੀ ਨਾਲ ਹੀ ਜੋੜ ਦਿੱਤਾ ਹੈ।

ਮੈਂ ਹੈਰਾਨ ਹਾਂ ਕਿ 155 ਮੀਲ ਸੜਕ ਬਣ ਜਾਣ ਤੇ ਵੀ ਮੇਰ ਦੋਸਤ ਦੀਆਂ ਅੱਖਾਂ ਨਹੀਂ ਖੁਲ੍ਹੀਆਂ। ਮੈਂ ਉਨ੍ਹਾਂ ਨੂੰ ਕਹਾਂਗਾ ਕਿ ਐਂਵੇ ਯਮਲੇ ਕਿਉਂ ਬਣਦੇ ਹੋ। ਮੇਰੇ ਮਾਨ ਯੋਗ ਮਿੱਤ੍ਰ ਚੌਧਰੀ ਸ੍ਰੀ ਚੰਦ ਨੇ ਬੜੇ ਜ਼ੋਸ਼ ਤੇ ਉਮੰਗ ਵਿਚ ਆ ਕੇ ਕਿਹਾ ਕਿ ਪਿੰਡਾਂ ਵਿਚ ਮਰਬੇ ਬੰਦੀ ਦੇ ਸਿਲਸਿਲੇ ਵਿਚ ਜਿਹੜੀ Advisory Committee ਬਣੀ ਹੋਈ ਹੈ ਉਹ ਕਿਸੇ ਨੂੰ ਲਾਗੇ ਨਹੀਂ ਆਉਣ ਦੇਂਦੀ। ਇਹ Advisory Committee ਪਿੰਡ ਦੇ ਲੋਕ ਆਪ ਬਣਾਉਂਦੇ ਹਨ ਤੇ ਇਹ ਕਿਸ ਤਰ੍ਹਾਂ ਹੋ ਸਕਦਾ ਹੈ ਕਿ ਉਹ ਕਿਸੇ ਨੂੰ ਲਾਗੇ ਨਾ ਲੱਗਣ ਦੇਣ। ਉਨ੍ਹਾਂ ਨੇ ਕਿਹਾ ਹੈ ਕਿ ਜ਼ਿਮੀਂਦਾਰਾਂ ਨੂੰ ਕੁਝ ਪਤਾ ਨਹੀਂ ਹੁੰਦਾ। ਪਰ ਮੇਰੇ ਦੋਸਤ ਭੁਲ ਜਾਂਦੇ ਹਨ ਕਿ ਜ਼ਿਮੀਂਦਾਰ ਜ਼ਮੀਨ ਪਿੱਛੇ ਜਾਨ ਦੇ ਦਿੰਦਾ ਹੈ। ਮੈਂ ਉਨ੍ਹਾਂ ਨੂੰ ਕਹਾਂਗਾ ਕਿ ਪਿੰਡ ਦਿਆਂ ਲੋਕਾਂ ਨੂੰ ਮਾੜਾ ਨਾ ਕਹੋ। ਉਥੇ ਮਾੜੇ ਲੋਕ ਨਹੀਂ ਵਸਦੇ। ਜੋ ਲੋਕ ਖ਼ਰਾਬੀ ਕਰਨ ਵਾਲੇ ਹੁੰਦੇ ਹਨ ਉਹ ਗਿਣਤੀ ਦੇ ਹੁੰਦੇ ਹਨ। ਮੇਰੇ ਮਾਨਯੋਗ ਮਿੱਤਰ ਪੰਡਤ ਸ੍ਰੀ ਰਾਮ ਸ਼ਰਮਾ ਨੇ ਜ਼ਿਕਰ ਕੀਤਾ ਸੀ Rules ਦੇ ਮੁਤੱਲਿਕ। Rules ਦਾ ਮਸਲਾ ਹਾਊਸ ਦਾ ਮਮਲਾ ਹੈ। ਸਪੀਕਰ ਸਾਹਿਬ ਨੇ ਪਿਛਲੇ ਅਕਤੂਬਰ ਵਿਚ ਇਨ੍ਹਾਂ ਸਜਣਾਂ ਦੀ ਕਮੇਟੀ ਬਣਾਈ ਸੀ ਜੋ ਹਾਊਸ ਦੇ Rules ਬਣਾਵੇ।

1. ਸਰਦਾਰ ਗੁਰਬਚਨ ਸਿੰਘ ਬਾਜਵਾ
2. ਚੌਧਰੀ ਲਹਿਰੀ ਸਿੰਘ
3. ਸਰਦਾਰ ਗੋਪਾਲ ਸਿੰਘ ਖਾਲਸਾ

4. ਸ਼੍ਰੀ ਡੀ. ਡੀ ਪੁਰੀ
5. ਜਥੇਦਾਰ ਮੋਹਨ ਸਿੰਘ
6. ਸਰਦਾਰ ਹਰਕਿਸ਼ਨ ਸਿੰਘ ਸੁਰਜੀਤ
7. ਕਾਮਰੇਡ ਰਾਮ ਕਿਸ਼ਨ

ਇਹ ਸਾਰੇ ਖੂਬ ਆਦਮੀ ਹਨ ਤੇ ਇਨ੍ਹਾਂ ਵਿਚੋਂ ਕੋਈ ਵੀ ਨਰਮ ਨਹੀਂ ਤੇ ਇਹ ਸਾਰੇ ਸੱਜਣ ਹਾਊਸ ਦੇ ਹਕੂਕ ਦੀ ਚੰਗੀ ਤਰ੍ਹਾਂ ਰਾਖੀ ਕਰ ਸਕਦੇ ਹਨ। ਮੇਰੇ ਮਿਤ੍ਰ ਪੰਡਤ ਸ਼੍ਰੀ ਰਾਮ ਸ਼ਰਮਾ ਹਾਊਸ ਦੀ debate ਵਿਚ ਬੜਾ ਹਿੱਸਾ ਲੈਂਦੇ ਹਨ ਪਰ ਉਨ੍ਹਾਂ ਨੇ ਇਸ ਸੰਬੰਧ ਵਿਚ ਕੋਈ amendment ਨਹੀਂ ਦਿਤੀ। ਹੁਣ ਇਥੇ ਸਰਕਾਰ ਨੂੰ ਕੋਸਦੇ ਹਨ Rules ਦੇ ਮਾਮਲੇ ਵਿਚ। ਸਾਡੇ ਕੋਲ ਹੋਰ ਕੋਈ ਤਰੀਕਾ ਨਹੀਂ ਸਿਵਾਏ ਇਸ ਦੇ ਕਿ ਪਿਆਰ ਨਾਲ ਤੇ ਸ਼ਰਧਾ ਨਾਲ ਉਨ੍ਹਾਂ ਨੂੰ request ਕਰੀਏ ਕਿ ਅੰਨ੍ਹੇ ਵਾਹ ਨਾ attack ਕਰਿਆ ਕਰੋ। ਮੈਂ ਜਾਣਦਾ ਹਾਂ ਕਿ ਲੜਾਕੇ ਹੋ ਤੇ ਚੰਗੀਆਂ ਚੀਜ਼ਾਂ ਨੂੰ ਬੁਰਾ ਬਣਾ ਸਕਦੇ ਹੋ। ਚੰਗਾ ਹੁੰਦਾ ਕਿ ਮੇਰੇ ਮਿੱਤ੍ਰ ਸਪੀਕਰ ਸਾਹਿਬ ਨਾਲ ਸਲਾਹ ਕਰ ਲੈਂਦੇ। ਮੇਰ ਦਿਲ ਨਹੀਂ ਕਰਦਾ ਕਿ ਇਨ੍ਹਾਂ ਵਰਗੇ parliamentarian ਨੂੰ ਸਿੱਖਿਆ ਦਿਤੀ ਜਾਏ। ਮੈਨੂੰ ਸਰਦਾਰ ਸਰੂਪ ਸਿੰਘ ਦੀਆਂ ਗੱਲਾਂ ਚੰਗੀਆਂ ਲੱਗੀਆਂ ਨੇ ਜਦੋਂ ਉਨ੍ਹਾਂ ਨੇ ਕਿਹਾ ਕਿ ਮੈਜਿਸਟ੍ਰੇਟ ਆਪਣੀ ਰਿਹਾਇਸ਼ ਲਈ ਮਕਾਨ ਲੈਂਦੇ ਨੇ ਤੇ ਕਰਾਇਆ ਨਹੀਂ ਦੇਂਦੇ। ਜੇ ਕਰਾਇਆ ਨਹੀਂ ਦੇਂਦੇ ਤਾਂ ਜ਼ਰੂਰ ਆਪਣੇ ਮਾਲਕ ਮਕਾਨ ਦੇ ਆਖੇ ਲਗਦੇ ਹੋਣਗੇ। ਉਨ੍ਹਾਂ ਨੇ ਤਜਵੀਜ਼ ਪੇਸ਼ ਕੀਤੀ ਸੀ ਕਿ ਸਰਕਾਰੀ ਕਵਾਰਟਰ ਬਣਨੇ ਚਾਹੀਦੇ ਨੇ ਤਾਂ ਜੋ ਉਹ ਆਪਣੀ ਰਿਹਾਇਸ਼ ਪ੍ਰਾਈ-ਵੇਟ ਮਕਾਨਾਂ ਵਿਚ ਨਾ ਰੱਖ ਸਕਣ। ਮੈਂ ਸਮਝਦਾ ਹਾਂ ਕਿ ਉਨ੍ਹਾਂ ਦੀ ਦਲੀਲ ਵਿਚ ਕਾਫੀ ਵਜ਼ਨ ਹੈ ਤੇ ਇਸ ਤਰ੍ਹਾਂ ਜ਼ਰੂਰ ਹੋਣਾ ਚਾਹੀਦਾ ਹੈ। ਮੈਂ ਇਸ ਸੰਬੰਧ ਵਿਚ ਦੱਸਣਾ ਚਾਹੁੰਦਾ ਹਾਂ ਕਿ ਅੱਗੇ ਹੀ 180 ਕਰੋੜ ਰੁਪਿਆ ਕਰਜ਼ਾ ਸਾਡੇ ਸਿਰ ਤੇ ਚੜ੍ਹਿਆ ਹੋਇਆ ਹੈ ਤੇ ਅਸੀਂ ਸੈਂਟਰ ਕੋਲੋਂ ਹੋਰ ਰੁਪਿਆ ਮੰਗਿਆ ਸੀ ਪਰ ਉਨ੍ਹਾਂ ਨੇ ਸਾਨੂੰ ਹੋਰ ਪੈਸਾ ਨਹੀਂ ਦਿਤਾ। ਜੇ ਤੁਸੀਂ ਸਾਨੂੰ ਕੋਈ ਹੋਰ ਜ਼ਾਹ ਲੱਭ ਦਿਉ ਤਾਂ ਅਸੀਂ ਇਹ ਕੰਮ ਕਰਨ ਨੂੰ ਤਿਆਰ ਹਾਂ ਪਰ ਜੇ ਕੋਈ ਜ਼ਾਹ ਨਹੀਂ ਲਭਦਾ ਤਾਂ ਇੰਤਜ਼ਾਰ ਕਰੋ। ਅਸੀਂ ਕਰਜ਼ਾ ਮੰਗਿਆ ਸੀ ਪਰ ਜੇ ਇਹ ਸਾਨੂੰ ਨਹੀਂ ਮਿਲਿਆ, ਤਾਂ ਅਸੀਂ ਕੀ ਕਰ ਸਕਦੇ ਹਾਂ। ਉਹ ਕਹਿੰਦੇ ਹਨ ਕਿ buildings ਤੇ ਪੈਸੇ ਨਾ ਲਾਉ, productive ਚੀਜ਼ਾਂ ਤੇ ਪੈਸੇ ਖਰਚ ਕਰੋ ਕਿਉਂਕਿ ਐਂਵੇ ਪੈਸੇ sink ਕਰਨ ਦਾ ਕੋਈ ਲਾਭ ਨਹੀਂ ਹੋ ਸਕਦਾ। ਮੈਂ ਉਨ੍ਹਾਂ ਦੀ ਦਲੀਲ ਦਾ ਕਾਇਲ ਹਾਂ ਤੇ ਸਮਝਦਾ ਹਾਂ ਕਿ ਉਹ ਠੀਕ ਕਹਿੰਦੇ ਹਨ।

ਇਸ ਦੇ ਅਲਾਵਾ, ਸਪੀਕਰ ਸਾਹਿਬ, ਮੇਰੇ ਮਿੱਤ੍ਰ ਛੀਨਾ ਸਾਹਿਬ ਨੇ ਕਿਹਾ ਹੈ ਕਿ ਅਦਾਲਤਾਂ ਵਿਚ ਨਕਲਾਂ ਨਹੀਂ ਮਿਲਦੀਆਂ। ਕਿੰਨੀ ਛੋਟੀ ਗੱਲ ਹੈ ਜਿਸ ਦੇ ਮੁੱਤਲਕ ਮੇਰੇ ਮਿੱਤ੍ਰ ਨੇ ਇਤਰਾਜ਼ ਕੀਤਾ ਹੈ। ਜੇ ਉਨ੍ਹਾਂ ਨੂੰ ਛੇਤੀ ਨਾਲ ਨਕਲਾਂ ਮਿਲ ਜਾਣ ਤਾਂ ਤੇ ਉਹ criticism ਨਹੀਂ ਕਰਨ ਲਗੇ ?

ਇਸ ਦੇ ਅਲਾਵਾ ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਮੇਰੇ ਮਾਨਯੋਗ ਮਿੱਤ੍ਰ ਕਾਮਰੇਡ ਰਾਮ ਚੰਦਰ ਬੜੇ ਬੀਬੇ, ਸਿਆਣੇ, ਇਨਕਲਾਬੀ ਤੇ ਧੁਨ ਦੇ ਪੱਕੇ ਹਨ। ਉਨ੍ਹਾਂ ਨੇ ਇਹ criticism ਕੀਤਾ ਹੈ ਕਿ Deputy Speaker ਦੀ ਤਨਖਾਹ ਤੇ Deputy Chairman, Council

[ਮੁਖ ਮੰਤ੍ਰੀ]

ਦੀ ਤਨਖਾਹ ਘਟ ਕਰਨੀ ਚਾਹੀਦੀ ਹੈ । ਇਹ ਤਨਖਾਹ ਪਿਛਲੇ ਚਾਰ ਸਾਲ ਤੋਂ ਬਜਟ ਵਿਚ ਰਖੀ ਜਾਂਦੀ ਹੈ ਪਰ ਮੇਰੇ ਮਾਨਯੋਗ ਮਿਤ੍ਰ ਨੂੰ ਹੁਣ ਖਿਆਲ ਆਇਆ ਹੈ ਜਦੋਂ ਕਿ ਇਸ ਅਸੈਂਬਲੀ ਦਾ ਇਹ ਆਖਰੀ ਬਜਟ ਹੈ । ਮੈਂ ਪੁਛਦਾ ਹਾਂ ਕਿ ਕੀ ਇਹ Constructive criticism ਹੈ ? ਸਪੀਕਰ ਸਾਹਿਬ ! ਆਪ ਦੇ ਸਾਥੀ ਦੂਜੀਆਂ ਸਟੇਟਾਂ ਵਿਚ ਆਪ ਤੋਂ ਜ਼ਿਆਦਾ ਤਨਖਾਹ ਲੈਂਦੇ ਨੇ । ਮੇਰੇ ਮਿਤ੍ਰ ਜਿਹੜੇ labour ਦੇ laws ਉਤੇ ਚਾਨਣ ਪਾਂਦੇ ਹਨ ਤੇ Strikes ਦੇ ਮਸਲਿਆਂ ਨੂੰ ਹਲ ਕਰਨ ਦਾ ਤਸੱਵਰ ਦਸਦੇ ਹਨ ਤੇ ਉਨ੍ਹਾਂ ਨੂੰ ਉਤਾਂਹ ਚੁਕਣ ਦੇ ਸਾਧਨ ਦਸਦੇ ਹਨ ਉਹ ਅਜ ਪੁਰਾਣੇ ਕਸੀਦੇ ਕਢਣ ਲਗ ਪਏ ਹਨ ਤੇ ਕਹਿੰਦੇ ਹਨ ਕਿ ਅਫਸਰਾਂ ਦਾ ਖਰਚ ਘਟ ਕਰੋ । ਮੈਂ criticism ਨੂੰ welcome ਕਰਦਾ ਹਾਂ ਪਰ criticism ਮਾੜਾ ਨਹੀਂ ਹੋਣਾ ਚਾਹੀਦਾ । ਇਹੋ ਜਿਹੀ ਗਲ ਕਰਨੀ ਚਾਹੀਦੀ ਹੈ ਜਿਹੜੀ ਦਿਲ ਵਿਚ ਧਸਦੀ ਜਾਏ । ਮੈਂ ਇਹੋ ਜਿਹੀਆਂ ਗਲਾਂ ਮੰਨਣ ਤੋਂ ਸੰਕੋਚ ਨਹੀਂ ਕਰਨ ਲਗਾ ਪਰ ਸੰਕੋਚ ਇਹੋ ਜਿਹੀਆਂ ਗਲਾਂ ਦਾ ਜ਼ਰੂਰ ਹੁੰਦਾ ਹੈ ਜਦੋਂ ਮੇਰੇ ਮਿਤ੍ਰ ਸ੍ਰੀ ਪ੍ਰਬੋਧ ਚੰਦਰ ਕਹਿੰਦੇ ਹਨ ਕਿ ਇਕ ਦਿਹਾੜੀ ਵਧਾ ਦਿਉ । ਕਿਹੜੀ ਗਲ ਨਿਕਮੀ ਰਹਿ ਗਈ ਹੈ ਜਿਹੜੀ ਕਰਨ ਦੀ ਹਾਲੇ ਲੋੜ ਰਹਿੰਦੀ ਹੈ । ਬਜਟ ਦੀ discussion ਲਈ ਤਿੰਨਾਂ ਦਿਨਾਂ ਦੀ ਥਾਂ ਚਾਰ ਦਿਨ ਕਰ ਦਿਤੇ ਹਨ ਕਿਉਂਕਿ ਮੇਰਿਆਂ ਸਜਨਾਂ ਦਾ ਦਿਲ ਲੈਕਚਰ ਸੁਣਨ ਲਈ ਬੜਾ ਕਰਦਾ ਸੀ । ਖੈਰ ਮੈਂ ਇਸ ਗਲ ਨੂੰ ਇਥੇ ਹੀ ਛਡ ਦੇਂਦਾ ਹਾਂ ।

ਮੇਰੇ ਮਿਤ੍ਰਾਂ ਨੇ ਬਾਰਡਰ ਦੀਆਂ ਗਲਾਂ ਸੁਣੀਆਂ ਹਨ । ਤੇ crimes ਦੇ ਸਬੰਧ ਵਿਚ ਗਲਾਂ ਬਜਟ ਸਪੀਚ ਵਿਚ ਸੁਣੀਆਂ ਹਨ । ਅਸੀਂ ਸਾਰੀਆਂ ਗਲਾਂ ਨੂੰ ਰੋਕਣਾ ਚਾਹੁੰਦੇ ਹਾਂ । ਮੈਂ ਆਪਣਿਆਂ ਸਜਨਾਂ ਨੂੰ ਜਾਣਦਾ ਹਾਂ ਜੇ ਨਰਮੀ ਨਾਲ ਗਲ ਕਰਾਂ ਤਾ ਉਹ ਖੁਸ਼ ਹੋ ਜਾਂਦੇ ਹਨ ਪਰ ਫੇਰ ਵੀ ਉਨ੍ਹਾਂ ਦੇ ਮਨ ਵਿਚ ਸ਼ਕ ਰਹਿ ਜਾਂਦਾ ਹੈ । ਮੈਂ ਉਨ੍ਹਾਂ ਦੇ constructive criticim ਤੇ ਦਾਦ ਦੇਂਦਾ ਹਾਂ ਪਰ ਕਦੀ ਕਦੀ ਉਹ ਇਸ ਪਾਸੇ ਆ ਜਾਂਦੇ ਹਨ । ਇਹ ਡੀਮਾਂਡ ਪੁਲਿਸ ਤੇ General Adminitration ਦੇ ਨਾਲ ਸੰਬੰਧ ਰਖਦੀ ਹੈ । ਇਸ ਗਲ ਨੂੰ ਕੋਈ deny ਨਹੀਂ ਕਰਦਾ ਕਿ ਪੁਲਿਸ ਵਿਚ ਖਰਾਬੀਆਂ ਹਨ । ਜਿੰਨੀਆਂ ਤੁਸੀ ਕਹਿੰਦੇ ਹੋ ਉਨੀਆਂ ਹੀ ਹੋਣਗੀਆਂ ਬਲਕਿ ਰੱਤੀ ਜ਼ਿਆਦਾ ਹੀ ਹੋਣਗੀਆਂ । ਇਨ੍ਹਾ ਨੂੰ ਦਰੁਸਤ ਵੀ ਅਸਾਂ ਹੀ ਕਰਨਾ ਹੈ । ਸਾਰਿਆਂ ਮਾਨਯੋਗ ਮੈਂਬਰਾਂ ਨੂੰ ਸਲਾਹ ਕਰ ਲੈਣੀ ਚਾਹੀਦੀ ਹੈ ਕਿ ਆਪਣੀ ਆਪਣੀ constituency ਵਿਚ ਕੋਈ ਮਾੜੀ ਗਲ ਨਹੀਂ ਹੋਣ ਦੇਣ ਲਗੇ । ਇਸ ਹਾਊਸ ਦੇ 126 ਮੈਂਬਰ ਇਹ ਹੀ ਸਮਝਣ ਕਿ ਉਹ Chief Ministers ਹਨ ਤੇ ਮੈਂ ਤੁਹਾਡੀ ਮਦਦ ਕਰਾਂਗਾ । ਇਸ ਤੋਂ ਜ਼ਿਆਦਾ ਮੈਂ ਕੁਝ ਨਹੀਂ ਕਹਿ ਸਕਦਾ । ਮੈਂ ਅਰਜ਼ ਕਰਦਾ ਹਾਂ ਕਿ 126 ਮੈਂਬਰਾਂ ਦੇ ਮਨਾਂ ਵਿਚ ਭਰੋਸਾ ਹੋਣਾ ਚਾਹੀਦਾ ਹੈ । ਜੇਕਰ ਉਨ੍ਹਾਂ ਨੂੰ ਭਰੋਸਾ ਹੈ ਅਤੇ ਕਿਸੇ ਗਲ ਦੀ ਮੰਗ ਨਹੀਂ ਤਾਂ ਆਉ ਸਾਰੇ ਇਕੱਠੇ ਹੋ ਕੇ ਇਸ ਸਿਲਸਲੇ ਨੂੰ ਚਲਾਈਏ, ਅਸੀ ਸਾਰੇ workers ਹਾਂ । ਮੈਂ ਜੇ ਕੋਈ ਗਲ ਛੁਪਾਵਾਂ ਤਾਂ ਲੋਕ ਕਹਿਣਗੇ ਕਿ ਪ੍ਰਤਾਪ ਸਿੰਘ ਵੈਰ ਕਰਦਾ ਹੈ । ਲੇਕਿਨ ਜੋ ਕੁਝ ਪ੍ਰਤਾਪ ਸਿੰਘ ਨੇ ਦਸਿਆ ਹੈ ਜਿਨ੍ਹਾਂ ਗਲਾਂ ਨੂੰ ਆਪਣੀ ਗਲਤੀ ਮੰਨਿਆ ਹੈ ਅਤੇ ਕਈ ਲੋਕਾਂ ਨੂੰ ਬਹਾਲ ਕੀਤਾ ਹੈ, ਇਹ ਸਭ ਕੁਝ ਬਦਲਾ ਲੈਣ ਦੀ spirit ਨਾਲ ਨਹੀਂ ਕੀਤਾ ਹੈ । ਮੈਂ ਐਨਾਂ ਭੱਜਾ ਫਿਰਦਾ ਹਾਂ, ਐਨਾ ਤੰਗ ਹਾਂ ਉਹ ਇਸ ਵਾਸਤੇ ਕਿ ਜਿਨ੍ਹਾਂ ਨੂੰ ਮੌਕਾ ਦਿਤਾ ਹੋਇਆ ਹੈ ਉਨ੍ਹਾਂ ਨੂੰ

6.00 p.m.

ਕਿਸੇ ਨ ਕਿਸੇ ਤਰ੍ਹਾਂ ਸੁਧਾਰਿਆ ਜਾਵੇ । ਜੇਕਰ ਤੁਸੀਂ ਪੰਜਾਬ ਦੀ ਗੱਲ ਕਰਦੇ ਹੋ ਕਿ ਪੰਜਾਬ ਵਿਚ ਬੜੀ corruption ਹੈ ਤਾਂ ਮੈਂ ਦੂਸਰਿਆਂ ਸੂਬਿਆਂ ਦੀ ਨਿੰਦਾ ਨਹੀਂ ਕਰਦਾ ਲੇਕਿਨ ਮੇਰਾ ਇਹ ਯਕੀਨ ਹੈ ਕਿ ਸਾਡੀ ਹਾਲਤ ਦੂਸਰਿਆਂ ਨਾਲੋਂ ਬਹੁਤ ਚੰਗੀ ਹੈ । ਲੇਕਿਨ ਮੈਂ ਤਾਂ ਐਨੀ ਵੀ ਖਰਾਬੀ ਨਹੀ ਰਹਿਣ ਦੇਣੀ ਚਾਹੁੰਦਾ । ਮੈਂ ਦੂਸਰਿਆ ਨੂੰ ਨਿੰਦਦਾ ਨਹੀਂ ਹਾਂ । ਜੇਕਰ ਪੰਡਤ ਰਾਮ ਚੰਦ ਹੋਰੀਂ ਜਿਹੜੇ ਕਿ ਬਾਹਰ ਫਿਰਨ ਵਾਲੇ ਹਨ, ਇਹ ਕਹਿ ਦੇਣ ਕਿ ਪੰਜਾਬ ਵਿਚ ਬਾਹਰ ਨਾਲੋਂ ਜ਼ਿਆਦਾ corruption ਹੈ ਤਾਂ ਮੈਂ ਮੰਨਣ ਨੂੰ ਤਿਆਰ ਹਾਂ । ਰੇਲ ਦੇ ਮਹਿਕਮੇ ਨੂੰ ਛੱਡ ਕੇ ਕਹਿਣ ਤਾਂ ਮੈਂ ਮੰਨ ਲਵਾਂ ।

श्री केदार नाथ सहगल : हमारी ministry दूसरे सूबों की ministry से खराब थी ।

**ਮੁਖ ਮੰਤ੍ਰੀ :** ਮੈਂ ਅਰਜ਼ ਕਰਾਂਗਾ ਕਿ ਉਹ ਪੁਰਾਣੇ ਕਾਲੇ ਕਪੜੇ ਲਾਹ ਦੇਣ ਅਤੇ ਚਿੱਟੇ ਕਪੜੇ ਖੱਦਰ ਦੇ ਪਾ ਲੈਣ ਤਾਂ ਉਹ ਪੁਰਾਣੀਆਂ ਗੱਲਾਂ ਨੂੰ ਛੱਡ ਦੇਣਗੇ ਅਤੇ ਉਨ੍ਹਾਂ ਨੂੰ ਚੰਗੀਆਂ ਗੱਲਾਂ ਨਜ਼ਰ ਆਉਣਗੀਆਂ । ਮੈਂ ਉਨ੍ਹਾਂ ਦੇ Subconscious mind ਵਿਚੋਂ ਇਹ ਗੱਲਾਂ ਕੱਢਣੀਆਂ ਚਾਹੁੰਦਾ ਹਾਂ। ਇਹ ਦੱਸ ਦੇਣ ਕਿ ਕਿਸ ਤਰ੍ਹਾਂ ਕੱਢਾਂ ? ਮੈਂ ਪਹਿਲੇ ਉਨ੍ਹਾਂ ਨੂੰ ਰਾਜ਼ੀ ਕਰਨਾ ਚਾਹੁੰਦਾ ਹਾਂ। ਉਹ ਬਜ਼ੁਰਗ ਹਨ ਅਤੇ ਜੇ ਕਰ ਉਹ ਰਾਜ਼ੀ ਹੋਗਏ ਤਾਂ ਬਾਹਰ ਦੀ public ਵੀ ਰਾਜ਼ੀ ਹੋ ਜਾਵੇਗੀ। ਉਹ ਪੁਰਾਣੇ ਤਜ਼ਰਬੇਕਾਰ ਹਨ, ਬਜ਼ੁਰਗ ਹਨ ਲੇਕਿਨ ਉਹ ਕਹਿੰਦੇ ਰਹਿੰਦੇ ਹਨ ਕਿ ਮੈਂ ਨਾ ਮਾਨੂੰ, ਮੈਂ ਨਾ ਮਾਨੂੰ। ਮੈਂ ਇਹ ਅਰਜ਼ ਕਰਨੀ ਚਾਹੁੰਦਾ ਹਾਂ ਕਿ ਪੁਲਿਸ ਖਰਾਬ ਨਹੀਂ ਹੈ ਹੁਣ ਉਹ ਤਸ਼ਦੱਦ ਨਹੀਂ ਕਰਦੀ । ਝੂਠੇ ਮੁਕਦਮੇ ਜ਼ਰੂਰ ਬਣਾਉਂਦੀ ਹੈ । ਇਸ practice ਨੂੰ ਬੰਦ ਕਰਨ ਲਈ ਮੈਂ ਅਪਣਾ ਟਿਲ ਲਾ ਰਿਹਾ ਹਾਂ । ਤੁਸੀਂ ਵੀ ਮੇਰੀ ਮਦਦ ਕਰੋ। ਮੈਂ ਨਾ ਨਹੀਂ ਲੈਣਾ ਚਾਹੁੰਦਾ। ਇਕ ਥਾਂ ਚੰਗਾ Magistrate ਚਲਿਆ ਗਿਆ । ਉਥੇ 34 ਝੂਠੇ ਮੁਕਦਮੇ ਹਥਿਆਰਾਂ ਦੇ ਚੱਲੇ ਹੋਏ ਸਨ । ਉਥੋਂ ਦੀਆਂ ਗਵਾਹੀਆਂ ਵੀ ਇਕੋ ਕਿਸਮ ਦੀਆਂ ਸਨ। ਸਭ ਇਹੋ ਕਹਿਣ ਕਿ ਖੱਬੇ ਪਾਸੇ ਪਸਤੌਲ ਪਾਇਆ ਸੀ, ਸੱਜੇ ਪਾਸੇ ਦਾ ਕੋਈ ਨਾਂ ਹੀ ਨਹੀਂ ਸੀ ਲੈਂਦਾ । ਉਸ ਨੂੰ ਪਤਾ ਲੱਗਾ ਕਿ ਇਹ ਸਭ ਝੂਠੇ ਮੁਕਦਮੇ ਹਨ। ਮੈਂ ਉਸ ਦੀ ਦਾਦ ਦਿੰਦਾ ਹਾਂ, ਉਸ ਨੇ ਚੌਂਤੀਆਂ ਦੇ ਚੌਂਤੀ ਹੀ ਛੱਡ ਦਿੱਤੇ। ਹੁਣ ਝੂਠੇ ਮੁਕਦਮੇ ਉਸ ਦੇ ਕੋਲ ਨਹੀ ਆਉਂਦੇ । ਜਿਹੜਾ magistrate ਅੱਛਾ ਕੰਮ ਕਰਦਾ ਹੈ ਮੈਂ ਉਸ ਦੀ ਦਾਦ ਦਿੰਦਾ ਹਾਂ। ਜੇ ਕਰ ਮੈਂ ਕਿਸੇ ਦੀ ਤਾਰੀਫ਼ ਕਰਦਾ ਹਾਂ ਤਾਂ, ਸਪੀਕਰ ਸਾਹਿਬ, ਇਹ ਸਮਝਿਆ ਜਾਂਦਾ ਹੈ ਕਿ ਮੈਂ ਮਿੱਠੀਆਂ ਗੱਲਾਂ ਕਰਦਾ ਹਾਂ। ਉਹ ਲੋਗ ਇਹ ਨਹੀਂ ਸਮਝਦੇ ਕਿ ਸਾਡਾ ਪੰਜਾਬ ਇਕ ਟੱਬਰ ਹੈ। ਕਦੀ ਕਿਸੇ ਨੂੰ ਘੂਰਨਾ ਪੈਂਦਾ ਹੈ, ਕਦੀ ਕਿਸੇ ਨੂੰ ਪਿਆਰ ਨਾਲ ਕਹਿਣਾ ਪੈਂਦਾ ਹੈ ਅਤੇ ਕਦੀ ਕਿਸੇ ਨੂੰ ਥਾਪੀ ਦੇਣੀ ਪੈਂਦੀ ਹੈ । ਟੱਬਰ ਵਿਚੋਂ ਜਦੋਂ ਕੋਈ ਬੱਚਾ ਕਹਿਣਾ ਨਹੀਂ ਮੰਨਦਾ ਤਾਂ ਕਈ ਤਰੀਕਿਆਂ ਨਾਲ ਉਸਨੂੰ ਮਨਾਉਣਾ ਪੈਂਦਾ ਹੈ । ਮੇਰੇ ਹੱਥ ਵਿਚ ਕੋਈ ਡੰਡਾ ਤਾਂ ਨਹੀਂ ਫੜਿਆ ਹੋਇਆ, ਕੋਈ ਫਾਂਸੀ ਦਾ ਰਸੱਾ ਵੀ ਨਹੀਂ ਹੈ । ਜਿਹੜੇ ਨਿਯਮ ਤੁਸਾਂ ਲੋਕਾਂ ਨੇ ਬਣਾ ਦਿੱਤੇ ਹਨ ਮੈਂ ਉਨ੍ਹਾਂ ਵਿਚ ਹੀ ਘੁੰਮਦਾ ਫਿਰਦਾ ਹਾਂ ਅਤੇ maximum ਤੋਂ maximum ਕਰਨ ਦੀ ਕੋਸ਼ਸ਼ ਕਰ ਰਿਹਾ ਹਾਂ। ਇਸ ਤੋਂ ਜ਼ਿਆਦਾ ਹੋਰ ਕੀ ਹੋ ਸਕਦਾ ਹੈ । ਜਿਨਾਂ ਵੀ ਥੋੜ੍ਹਾ ਵਾਮੜੇ ਕੰਮ ਹੋਇਆ ਹੈ ਇਸ ministry ਵਿਚ ਅਤੇ ਪਹਿਲੀ ministry ਵਿਚ ਵੀ ਕੰਮ ਕਰਨ ਦੀ ਕੋਸ਼ਸ਼ ਕੀਤੀ ਹੈ । ਮੈਂ ਅਪਣੇ ਮੂੰਹ ਮੀਆਂ ਮਿੱਠੂ ਨਹੀਂ

[ਮੁਖ ਮੰਤ੍ਰੀ]

ਬਣਨਾ ਚਾਹੁੰਦਾ। ਲੇਕਿਨ ਮੈਂ ਸਮਝਦਾ ਹਾਂ ਕਿ ਜਿੰਨਾਂ ਕੰਮ ਮੇਰੇ ਹਿੱਸੇ ਆਇਆ ਸੀ ਉਹ ਅੱਛਾ ਕੀਤਾ ਹੈ, ਹੋਰ ਵੀ ਅੱਛਾ ਹੁੰਦਾ ਤਾਂ ਹੋਰ ਵੀ ਖੁਸ਼ੀ ਹੁੰਦੀ। ਜੇਕਰ ਤੁਸੀਂ ਗ਼ਰੀਬ ਨੂੰ ਬਣਾਉਣਾ ਹੈ ਤਾਂ ਮੈਂ ਅਰਜ਼ ਕਰਦਾ ਹਾਂ ਕਿ ਤੁਸੀਂ ਮੇਰੀ ਮਦਦ ਕਰੋ ਤਾਕਿ ਮੈਂ ਇਹ ਕੰਮ ਕਰ ਸਕਾਂ। ਬਾਰਡਰ ਦਾ ਵਾਕਿਆ ਹੋਇਆ ਹੈ ਤਾਂ ਤੁਹਾਡੇ ਮੂੰਹੋਂ ਸੁਣ ਕੇ ਮੈਨੂੰ ਖੁਸ਼ੀ ਹੁੰਦੀ ਹੈ। ਤੁਹਾਡੀਆਂ ਗੱਲਾਂ ਜ਼ਿਆਦਾ ਸਵਾਦੀ ਅਤੇ ਅੱਛੀਆਂ ਲਗਦੀਆਂ ਹਨ। ਪੰਜਾਬ ਦੀ ਸਰਕਾਰ ਕੋਲੋਂ ਜੋ ਕੁੱਝ ਹੋਵੇਗਾ ਕਰੇਗੀ। ਅਤੇ ਜੇਕਰ ਤੁਸੀਂ taxes ਦੀ ਵਿਰੋਧਤਾ ਕਰੋਗੇ ਤਾਂ ਬਾਰਡਰ ਨੂੰ ਸੰਭਾਲਣਾ ਮੁਸ਼ਕਲ ਹੋ ਜਾਵੇਗਾ। ਜਿੱਥੇ ਅਸੀਂ ਖਰਚ ਜ਼ਰੂਰਤ ਤੋਂ ਜ਼ਿਆਦਾ ਕਰਦੇ ਹਾਂ ਉਥੇ ਜੇਕਰ ਤੁਸੀਂ ਅੱਛੀ ਸਲਾਹ ਦਿਉਗੇ ਤਾਂ ਅਸੀਂ ਮੰਨ ਲਵਾਂਗੇ, ਉਥੇ ਖਰਚ ਨੂੰ ਕੱਟ ਕਰਨ ਦਾ ਜਤਨ ਕਰਾਂਗੇ। ਪਹਿਲੇ voters ਦਾ limited ਨੰਬਰ ਸੀ, ਹੁਣ voters ਦਾ unlimited ਨੰਬਰ ਹੈ। ਕਈ ਗੁਣਾ ਸ਼ਿਕਾਇਤਾਂ ਵਧ ਗਈਆਂ ਹਨ। ਹੁਣ ਲੋਕਾਂ ਨੇ ਅਰਜ਼ੀਆਂ ਦੇਣੀਆਂ ਹਨ ਤਾਂ ਇਹ ਨਹੀਂ ਹੈ ਕਿ ਅਰਜ਼ੀ ਦੇ ਕੇ ਚੁੱਪ ਕਰ ਕੇ ਬਹਿ ਜਾਣਗੇ, ਉਹ ਚੌਥੇ ਦਿਨ ਫਿਰ ਆ ਜਾਣਗੇ ਅਤੇ ਪੁੱਛਣਗੇ ਕਿ ਕੀ ਬਣਿਆ ਹੈ। ਅਸੀਂ ਉਸ ਅਰਜ਼ੀ ਨੂੰ ਲੱਭਣਾ ਹੈ। ਜੇ ਕਰ ਤੁਸੀਂ ਮਦਦ ਕਰੋਗੇ ਤਾਂ ਮੈਂ ਦਾਵੇ ਨਾਲ ਕਹਿੰਦਾ ਹਾਂ ਕਿ ਇਸ ਕੰਮ ਨੂੰ ਕਰ ਸਕਾਂਗੇ। ਗਿਆਨੀ ਸਾਹਿਬ ਨੇ ਕਿਹਾ ਹੈ ਕਿ ਵਧ ਕੇ ਗੱਲ ਨਾ ਕਰੋ। ਮੈਂ ਚਾਹੁੰਦਾ ਹਾਂ ਕਿ ਕਰਾਂ ਲੇਕਿਨ ਸ਼ਰਤ ਹੈ ਕਿ ਤੁਸੀਂ ਸਾਡੀ ਮਦਦ ਕਰੋ ਅਤੇ ਜੇ ਕਰ ਤੁਸੀਂ ਤਾਲੀਆਂ ਮਾਰਦੇ ਰਹੋ ਅਤੇ ਵੇਖੋ ਕਿ ਕਾਮਯਾਬ ਹੁੰਦਾ ਹੈ ਕਿ ਨਹੀਂ ਤਾਂ ਮੈਂ ਇਕੱਲਾ ਕੀ ਕਰਾਂਗਾ। ਅਫਸਰਾਂ ਦੀ ਵੀ ਖਾਹਿਸ਼ ਹੈ ਕਿ cases ਵਿਚ delay ਨਾ ਹੋਵੇ। ਉਹ ਜਤਨ ਵੀ ਕਰਦੇ ਹਨ ਕਿ ਨਾ delay ਹੋਵੇ। ਅਸੀਂ ਵੇਖਾਂਗੇ ਕਿ ਜਿੱਥੇ ਢਿੱਲ ਹੁੰਦੀ ਹੈ ਮੈਂ ਅਤੇ ਆਪ ਦੋਨੋਂ ਹੀ ਉਨ੍ਹਾਂ ਨੂੰ ਕਹਾਂਗੇ।

पंडित श्री राम शर्मा : अब कितने per cent corrupt अफसर हैं ?

**ਮੁਖ ਮੰਤ੍ਰੀ** : ਜੇ ਕਰ ਤੁਸੀਂ ਇਸੇ ਤਰ੍ਹਾਂ ਹਲਾ ਸ਼ੇਰੀ ਦਿੰਦੇ ਰਹੋਗੇ ਤਾਂ ਮਾੜੇ ਲੋਕਾਂ ਵਿਚ ਕਮੀ ਨਹੀਂ ਹੋਵੇਗੀ। ਅਸੀਂ system ਦੀ ਦਰੁਸਤੀ ਕਰ ਰਹੇ ਹਾਂ। ਮੈਂ ਮੁਰੱਬਾ ਬੰਦੀ ਦੇ ਬਾਰੇ ਵਿਚ ਅਰਜ਼ ਕਰਦਾ ਹਾਂ ਕਿ ਉਨ੍ਹਾਂ ਨੂੰ ਯਕੀਨ ਨਹੀਂ ਹੈ। ਉਹ ਕਹਿੰਦੇ ਹਨ ਕਿ ਪਕੜੇ ਠੀਕ ਰਹੇ ਸਨ ਲੇਕਿਨ ਤਕੜੇ ਆਦਮੀ ਸਨ, ਉਨ੍ਹਾਂ ਦਾ ਲਿਹਾਜ਼ ਹੋ ਗਿਆ। ਕਈਆਂ ਆਦਮੀਆਂ ਨੂੰ ਯਕੀਨ ਨਹੀਂ ਆਉਂਦਾ ਕਿ ਮੁਰੱਬਾ ਬੰਦੀ ਵਿਚ ਕੰਮ ਅੱਛਾ ਹੋ ਰਿਹਾ ਹੈ। ਮੈਂ ਕਹਿੰਦਾ ਹਾਂ ਕਿ ਤੁਸੀਂ ਪਿੰਡਾਂ ਵਿਚ ਘੁਮ ਕੇ ਵੇਖ ਲਉ ਅਤੇ ਦੱਸੋ ਕਿ ਕਿਸੇ ਨਾਲ ਬੇਇਨਸਾਫੀ ਹੋਈ ਹੈ। ਮੈਂ ਦਾਵੇ ਨਾਲ ਕਹਿੰਦਾ ਹਾਂ ਕਿ ਮੈਂ ਅਪਣੇ ਕੰਮ ਵਿਚ ਕਾਮਯਾਬ ਹੋਇਆ ਹਾਂ। ਹੁਣ ਮੇਰੇ ਕੋਲ Administration ਹੈ। ਮੈਂ ਜਾਣਦਾ ਹਾਂ ਕਿ ਮੈਂ staff ਦੀ ਅਤੇ ਆਪ ਦੀ ਮਦਦ ਨਾਲ ਬਹੁਤ ਕੁਝ ਕਰ ਸਕਦਾ ਹਾਂ। ਜੇ ਤੁਸੀਂ ਜਾਣਦੇ ਹੋ ਕਿ ਤਹਿਸੀਲ ਵਿਚ ਜਾਂ ਜ਼ਿਲਾ headquarters ਵਿਚ ਕੰਮ ਅੱਛਾ ਨਹੀਂ ਹੋ ਰਿਹਾ ਤਾਂ ਬਜਾਏ ਹਾਊਸ ਵਿਚ ਸ਼ਿਕਾਇਤ ਕਰਨ ਦੇ ਅਤੇ ਮਹੀਨਾ ਦੋ ਮਹੀਨਾ ਉਡੀਕਣ ਦੇ ਮੈਨੂੰ ਤੁਸੀਂ ਲਿਖੋ ਕਿ ਫਲਾਣੀ ਜਗ੍ਹਾ ਉਪਰ ਨੁਕਸ ਹੈ ਤਾਂ ਮੈਂ ਉਸ ਨੂੰ ਦੂਰ ਕਰਨ ਦੀ ਪੂਰੀ ਕੋਸ਼ਸ਼ ਕਰਾਂਗਾ। ਇਹ ਪੰਜਾਬ ਦੀ ਸਰਕਾਰ, ਤੁਹਾਡੀ ਆਪਣੀ ਹੈ। ਇਸ ਨੂੰ ਸਾਰਿਆਂ ਰਲ ਕੇ ਚਲਾਣਾ ਹੈ। ਜੇ ਕਰ ਤੁਸੀਂ ਇਹ ਗੱਲ ਕਰ ਲਓ ਤਾਂ ਵੇਖ ਲਵੋਗੇ ਮੈਂ ਤੁਹਾਡੀ ਕੋਈ

ਚੰਗੀ ਗੱਲ ਨਹੀਂ ਮੋੜਾਂਗਾ । ਤੁਸੀ ਮੈਨੂੰ ਯਕੀਨ ਦਵਾ ਦਿਓ ਕਿ ਜੋ ਕਹੋਗੇ ਅੱਛਾ ਕਹੋਗੇ ਤਾਂ ਮੈਂ ਮੰਨ ਜਾਵਾਂਗਾ । ਮੈਂ ਇਸ ਤਰ੍ਹਾਂ ਦਾ Chief Minister ਨਹੀਂ ਹਾਂ ਕਿ ਦੂਸਰਿਆਂ ਨੂੰ exclude ਕਰਕੇ ਆਪਣੇ ਆਪ ਨੂੰ Chief Minister ਸਮਝਾਂ । ਮੈਂ ਦੂਸਰਿਆਂ ਨੂੰ include ਕਰ ਕੇ Chief Minister ਬਣਨ ਵਾਲਾ ਹਾਂ । Administration ਉਪਰ ਜਿਹੜੀ ੨ ਨੁਕਤਾ ਚੀਨੀ ਹੋਈ ਹੈ ਮੈਨੂੰ ਉਸ ਦੀ ਖੁਸ਼ੀ ਹੈ ਅਤੇ ਮੈਂ ਹੋਰ ਵੀ ਖੁਸ਼ ਹੋਵਾਂਗਾ ਜੇਕਰ ਜਿਹੜੀਆਂ ੨ ਅੱਛੀਆਂ ਗੱਲਾਂ ਉਨ੍ਹਾਂ ਨੇ ਵੇਖੀਆਂ ਹਨ, ਸ਼ੁਭ ਕੰਮ ਉਨ੍ਹਾਂ ਨੇ ਵੇਖੇ ਹਨ ਉਹ ਵੀ ਦੂਸਰੇ ਲੋਕਾਂ ਨੂੰ ਦੱਸਣ ਕਿ ਫਲਾਣੀ ਗੱਲ ਸ਼ੁਭ ਹੋਈ ਹੈ । ਮੈਂ ਤੁਹਾਨੂੰ ਇਹ ਕਹਿਣਾ ਚਾਹੁੰਦਾ ਹਾਂ ਕਿ ਤੁਹਾਡੇ ਵੱਲੋਂ full co-operation ਆਉਣੀ ਚਾਹੀਦੀ ਹੈ । ਭਾਵੇਂ ਤੁਸਾਂ ਅਪਣੇ ਮੂੰਹ ਨਾਲ ਕੋਈ ਚੰਗਿਆਈ ਨਹੀਂ ਕੀਤੀ ਲੇਕਿਨ ਮੈਨੂੰ ਯਕੀਨ ਹੈ ਕਿ ਤੁਹਾਡੇ ਦਿਲ ਵਿਚ ਜ਼ਰੂਰ ਇਹ ਖਿਆਲ ਸੀ ਕਿ ਕਈ ਸ਼ੁਭ ਕੰਮ ਹੋਏ ਹਨ । ਤੁਸੀਂ ਬੋਲਣ ਦੀ ਖਾਤਰ ਬੋਲ ਰਹੇ ਹੋ । ਅਤੇ ਬੋਲਣਾ ਵੀ ਹੋਇਆ ਕਿਉਂਕਿ ਹੁਣ elections ਆ ਰਹੇ ਹਨ ।

**अध्यक्ष महोदय** : इस से पहले कि मैं हाऊस के सामने cut motions पेश करूं मैं आप को बताना चाहता हूं कि States Reorganisation Bill की कापियां हमारे पास पहुंच गई हैं । मेरा ख्याल है कि आप साहिबान को मिल गई होंगी । जिन को नहीं मिलीं वह मेहरबानी कर के हमारे दफ्तर से ले कर जाएं । इस से आप को study करने का काफी मौका मिल जाएगा । [Before I put the cut motions before the House I would like to inform the Members that copies of the States Reorganisation Bill have been received. I hope all of them have received it. Any Member who has not got it may please now get it from my Secretariat. This will give them ample time to study it.]

DEMAND No. 10

**Mr. Speaker** : Question is—

That item of Rs. 3,83,730 on account of N-6-Civil Secretariat, Anti-Corruption Department be reduced by Re. 1.

*The motion was lost.*

**Mr. Speaker** : Question is—

That item of Rs. 61,820 on account of P-1 (b) Economic Inquiry be reduced by Re. 1.

*The motion was lost.*

**Mr. Speaker** : Question is—

That the demand be reduced by Rs. 100.

*The motion was by leave withdrawn.*

**Mr. Speaker** : Question is—

That the demand be reduced by Rs. 100.

*The motion was by leave withdrawn.*

**Mr. Speaker** : Question is—

That the demand be reduced by Rs. 100.

*The motion was lost.*

**Mr. Speaker :** Question is—

That the demand be reduced by Rs. 100.

*The motion was lost.*

**Mr. Speaker :** Question is—

That the demand be reduced by Rs. 100.

*The motion was by leave withdrawn.*

**Mr. Speaker :** Question is—

That the demand be reduced by Rs. 100.

*The motion was by leave withdrawn.*

**Mr. Speaker :** Question is—

That the demand be reduced by Rs. 100.

*The motion was by leave withdrawn.*

**Mr. Speaker :** Question is—

That the demand be reduced by Rs. 100.

*The motion was by leave withdrawn.*

**Mr. Speaker :** Question is—

That the demand be reduced by Rs. 100.

*The motion was by leave withdrawn.*

**Mr. Speaker :** Question is—

That the demand be reduced by Rs. 100.

*The motion was lost.*

**Mr. Speaker :** Question is—

That the demand be reduced by Rs. 100.

*The motion was by leave withdrawn.*

**Mr. Speaker :** Question is—

That the demand be reduced by Re. 1.

*The motion was by leave withdrawn.*

**Mr. Speaker :** Question is—

That the demand be reduced by Re. 1.

*The motion was by leave withdrawn.*

**Mr. Speaker :** Question is—

That the demand be reduced by Re. 1.

*The motion was by leave withdrawn.*

**Mr. Speaker :** Question is—

That the demand be reduced by Re. 1.

*The motion was by leave withdrawn.*

**Mr. Speaker :** Question is—

That the demand be reduced by Rs. 100.

*The motion was lost.*

**Mr. Speaker :** Question is—

That the demand be reduced by Rs. 100.

*The motion was by leave withdrawn.*

**Mr. Speaker :** Question is—

That the demand be reduced by Rs. 100.

*The motion was by leave withdrawn.*

**Mr. Speaker :** Question is—

That the demand be reduced by Rs. 10.

*The motion was by leave withdrawn.*

**Mr. Speaker :** Question is—

That the demand be reduced by Re. 1.

*The motion was lost.*

**Mr. Speaker :** Question is—

That the demand be reduced by Re. 1.

*The motion was by leave withdrawn.*

**Mr. Speaker :** Question is—

That the demand be reduced by Rs. 100.

*The motion was lost.*

**Mr. Speaker :** Question is—

That the demand be reduced by Re. 1.

*The motion was by leave withdrawn.*

**Mr. Speaker :** Question is—

That a sum not exceeding Rs. 1,99,49,600 be granted to the Governor to defray the charges that will come in the course of payment for the year 1956-57 in respect of 25-General Administration.

*The motion was carried.*

(DEMAND NO. 13)

**Mr. Speaker :** Question is—

That the demand be reduced by Rs. 1,00,00,000

*The motion was lost.*

**Mr. Speaker :** Question is—

That the demand be reduced by Rs. 100.

*The motion was lost.*

**Mr. Speaker :** Question is—

That the demand be reduced by Rs. 100.

*The motion was lost.*

**Mr. Speaker :** Question is—

That the demand be reduced by Rs. 100.

*The motion was by leave withdrawn.*

**Mr. Speaker :** Question is—

That the demand be reduced by Rs. 100.

*The motion was by leave withdrawn.*

**Mr. Speaker :** Question is—

That the demand be reduced by Rs. 100.

*The motion was by leave withdrawn.*

**Mr. Speaker :** Question is—

That the demand be reduced by Rs. 100.

*The motion was lost.*

**Mr. Speaker :** Question is—

That the demand be reduced by Rs. 100.

*The motion was by leave withdrawn.*

**Mr. Speaker :** Question is—

That the demand be reduced by Re. 1.

*The motion was by leave withdrawn.*

**Mr. Speaker :** Question is—

That the demand be reduced by Re. 1.

*The motion was by leave withdrawn.*

**Mr. Speaker :** Question is—

That the demand be reduced by Re. 1.

*The motion was by leave withdrawn.*

**Mr. Speaker :** Question is—

That the demand be reduced by Re. 1.

*The motion was by leave withdrawn.*

**Mr. Speaker :** Question is—

That the demand be reduced by Re. 1.

*The motion was by leave withdrawn.*

**Mr. Speaker :** Question is—

That the demand be reduced by Rs. 100.

*The motion was lost.*

**Mr. Speaker :** Question is—

That the demand be reduced by Rs. 10.

*The motion was lost.*

**Mr. Speaker :** Question is—

That the demand be reduced by Re. 1.

*The motion was lost.*

**Mr. Speaker :** Question is—

That the demand be reduced by Re. 1.

*The motion was by leave withdrawn.*

**Mr. Speaker :** Question is—

That the demand be reduced by Rs. 100.

*The motion was lost.*

**Mr. Speaker :** Question is—

That the demand be reduced by Re. 1.

*The motion was by leave withdrawn.*

**Mr. Speaker :** Question is—

That a sum not exceeding Rs. 3,36,18,730 be granted to the Governor to defray the charges that will come in the course of payment for the year 1956-57 in respect of 29-Police.

*The motion was carried.*

*The Sabha then adjourned till 2 P.M. on Tuesday, the 20th March,* 1956.

722 PVS—920—14-12-56—CP and S., Pb., Chandigarh

# Punjab Vidhan Sabha Debates

*20th March, 1956*

VOL. I—No. 14

## OFFICIAL REPORT

CONTENTS

**Tuesday, 20th March, 1956** PAGES



CHANDIGARH :
Printed by the Controller, Printing and Stationery, Punjab
1957

**Price :**

## *ERRATA*

PUNJAB VIDHAN SABHA DEBATE, VOL. I—NO. 14,
DATED 20TH MARCH, 1956.

| *Read* | *for* | *on page* | *line* |
|---|---|---|---|
| expenditure | expediture | (14)5 | 13 |
| ਜਵਾਬ | ਜਵਬ | (14)22 | 20 |
| गवर्नमेंट | गवर्नमट | (14)26 | 3 from below |
| emoluments | emluments | (14)28 | 29 |
| पार्ट | चार्ट | (14)29 | 14 |
| ਹੁੰਦਾ | ਹੁਦਾ | (14)34 | 16 |
| आनन्दपुरी | आन्दपुरी | (14)34 | 5 from below |
| ਵਰਤੀ | ਰਤੀ | (14)53 | 24 |
| ਸ੍ਰੀ | ਸੀ | (14)56 | 13 |
| ट्यूबवैल | टयबबैल | (14)60 | 1 |
| को | की | (14)81 | 15 1st para |
| 1956 | 195 | (14)82 | top |
| चीज़ | चजि | (14)85 | 15 |

ਲਵਾਂਗੇ ਤਾਂ ਸਾਨੂੰ ਕਿਸੇ ਬੰਨੇ ਵੀ ਸਫਲਤਾ ਦੀ ਆਸ ਨਹੀਂ ਹੋ ਸਕਦੀ। ਉਹ ਕਿਸ ਤਰ੍ਹਾਂ? ਇਸ ਤਰ੍ਹਾਂ ਕਿ ਆਪ ਸਭ ਨੇ ਵੇਖਿਆ ਹੈ ਕਿ ਅਸਾਡਾ ਐਜੂਕੇਸ਼ਨ ਸਿਸਟਮ ਕਿਸ ਬੁਨਿਆਦ ਤੇ ਕਾਇਮ ਹੈ। ਇਸ ਦੀ ਬੁਨਿਆਦ ਅੰਗਰੇਜ਼ਾਂ ਨੇ ਪਾਈ ਸੀ ਜੋ ਇਹ ਚਾਹੁੰਦੇ ਸਨ ਕਿ ਕੁਝ ਪਰੋਫੈਸ਼ਨਲ ਅਤੇ ਕੁਝ ਕਲਰਕ ਬਣ ਜਾਣ ਅਤੇ ਉਨ੍ਹਾਂ ਲਈ ਅਜਿਹੇ ਮਜ਼ਮੂਨ ਰਖੇ ਗਏ ਸਨ ਕਿ ਉਹ ਕਿਸੇ ਵੀ ਗੁਣ ਨੂੰ ਗ੍ਰਹਿਣ ਨਾ ਕਰ ਸਕਣ। ਅਜ ਅਸੀਂ ਵੇਖ ਰਹੇ ਹਾਂ ਕਿ ਉਸੇ ਤਰ੍ਹਾਂ ਦੀ ਤਾਲੀਮ ਦਿੱਤੀ ਜਾ ਰਹੀ ਹੈ। ਪਹਿਲੀ ਤੋਂ ਦੂਜੀ, ਤੀਜੀ ਜਮਾਤ ਤਕ ਦੇ ਵਿਦਿਆਰਥੀਆਂ ਨੂੰ ਵੇਖਦੇ ਹਾਂ ਤਾਂ ਉਨ੍ਹਾਂ ਨੇ ਗੁਣ ਤਾਂ ਕੀ ਗ੍ਰਹਣ ਕਰਨੇ ਹਨ ਉਨ੍ਹਾਂ ਦੇ ਬਸਤਿਆਂ ਦਾ ਭਾਰ ਦਿਨੋਂ ਦਿਨ ਵਧਦਾ ਜਾਂਦਾ ਹੈ ਅਤੇ ਉਹ ਇਨ੍ਹਾਂ ਨੂੰ ਚੁਕ ਵੀ ਨਹੀਂ ਸਕਦੇ। ਉਹ ਤਾਂ ਸਿਵਾਏ ਕੁਝ ਜ਼ਬਾਨਦਾਨੀ ਦੇ ਅਤੇ ਕੁਝ ਅੰਕੜਿਆਂ ਦੇ ਹੋਰ ਕੁਝ ਵੀ ਨਹੀਂ ਸਿਖ ਰਹੇ। ਪੰਜਵੀ ਛੇਵੀਂ ਤਕ ਤਾਂ ਇਹੀ ਹਾਲ ਰਹਿੰਦਾ ਹੈ ਤੇ ਫਿਰ ਦਸਵੀਂ ਦੇ ਵਿਦਿਆਰਥੀ ਨੂੰ ਵੇਖਦੇ ਹਾਂ ਤਾਂ ਉਸ ਨੂੰ ਵੀ ਕੁੱਝ ਪਤਾ ਨਹੀਂ ਹੁੰਦਾ ਕਿ ਉਸ ਨੇ ਪਿਛਲੇ ਦਸ ਸਾਲਾਂ ਵਿਚ ਕੀ ਕੁੱਝ ਪੜ੍ਹਿਆ ਹੈ। ਇਸ ਲਈ ਇਸ ਸਿਸਟਮ ਨੂੰ ਬਦਲਣ ਦੀ ਲੋੜ ਹੈ। ਹੁਣ ਇਹ ਸਵਾਲ ਕੀਤਾ ਜਾ ਸਕਦਾ ਹੈ ਕਿ ਆਖਰ ਇਹ ਸਿਸਟਮ ਕੀ ਹੋਣਾ ਚਾਹੀਦਾ ਹੈ। ਮੈਂ ਤਾਂ ਕਹਾਂਗਾ ਕਿ ਸਿਧੀ ਗੱਲ ਤਾਂ ਇਹ ਹੈ ਵਿਦਿਆ ਦਾ ਸਿਸਟਮ ਅਜਿਹਾ ਹੋਵੇ ਜੋ ਸਾਡੇ ਸਭਿਆਚਾਰਕ ਮਿਆਰ ਨੂੰ ਉਚਾ ਕਰੇ। ਸਾਨੂੰ ਇਸ ਤਰ੍ਹਾਂ ਦੇ ਸਿਸਟਮ ਦੀ ਲੋੜ ਹੈ ਜੋ ਸਾਡੇ ਜੀਵਨ ਦੀਆਂ ਲੋੜਾਂ ਨੂੰ ਪੂਰਾ ਕਰੇ। ਸਾਡਾ ਸਿਸਟਮ ਅਜਿਹਾ ਹੋਵੇ ਕਿ ਅਸੀਂ ਸਮਾਜਕ ਜੀਵਨ ਵਿਚ ਇਕ ਉਚਾ ਪਧਰ ਕਾਇਮ ਕਰੀਏ। ਅਸੀਂ ਇਕ ਸਾਂਇੰਟਿਫਿਕ ਸਿਸਟਮ ਕਾਇਮ ਕਰ ਸਕਦੇ ਹਾਂ। ਅਜ ਸਾਨੂੰ ਖੇਤੀ ਦੀ ਲੋੜ ਹੈ, ਬੇਰੁਜ਼ਗਾਰੀ ਨੂੰ ਦੂਰ ਕਰਨ ਦੀ ਲੋੜ ਹੈ ਇਸ ਲਈ ਸਾਡੇ ਸਕੂਲਾਂ ਵਿਚ ਇਹ ਲੋੜਾਂ ਪੂਰੀਆਂ ਕੀਤੀਆਂ ਜਾਣੀਆਂ ਚਾਹੀਦੀਆਂ ਹਨ। ਅਸੀਂ ਚਾਹੁੰਦੇ ਹਾਂ ਕਿ ਸਾਡੇ ਵਿਦਿਆਰਥੀ ਹਰ ਪਹਿਲੂ ਤੋਂ ਤਿਆਰ ਹੋਣ।

**ਡਿਪਟੀ** ਸਪੀਕਰ ਸਾਹਿਬ, ਜਦੋਂ ਪਿਛਲੇ ਸਾਲ ਮੈਂ ਯੂਰਪ ਗਿਆ ਤਾਂ ਮੈਂ ਸਾਰੇ ਮੁਲਕਾਂ ਵਿਚ ਇਕ ਗੱਲ ਵੇਖੀ ਭਾਵੇਂ ਉਹ ਸੋਸ਼ਲਿਸਟ ਸਨ ਜਾਂ ਕਿਸੇ ਹੋਰ ਵਾਦ ਦੇ ਕਿ ਉਨ੍ਹਾਂ ਦਾ ਐਜੂਕੇਸ਼ਨ ਸਿਸਟਮ ਬਿਲਕੁਲ ਨਿਆਰਾ ਹੀ ਹੈ। ਕਿਸੇ ਵੀ ਦੇਸ਼ ਵਿਚ ਸਾਡੇ ਸੂਬੇ ਵਾਂਗ ਤਾਲੀਮ ਨਹੀਂ ਦਿੱਤੀ ਜਾਂਦੀ। ਉਹ ਆਪਣੀ ਤਾਲੀਮ ਰਾਹੀਂ ਆਪਣੀਆਂ ਲੋੜਾਂ ਨੂੰ ਪੂਰਾ ਕਰਦੇ ਹਨ। ਅਜ ਸਾਨੂੰ ਖੇਤੀ ਦੀ ਤਰੱਕੀ ਦੀ ਲੋੜ ਹੈ ਪਰ ਅਸੀਂ ਇਹ ਕੰਮ ਮਹਿਕਮਾ ਜ਼ਰਾਇਤ ਤੇ ਛਡੀ ਜਾ ਰਹੇ ਹਾਂ। ਇਸ ਮਹਿਕਮੇ ਦੇ ਅਫਸਰਾਂ ਤੇ ਛਡੀ ਜਾ ਰਹੇ ਹਾਂ। ਅਤੇ ਇਥੇ ਵੀ ਜੇ ਕਿਤੇ ਦਾਣੇ ਬੀਜ ਲਈ ਦਿੱਤੇ ਗਏ ਹਨ ਤਾਂ ਉਨ੍ਹਾਂ ਨੂੰ ਕੀੜਾ ਲਗ ਜਾਣ ਤੇ ਕੋਈ ਦਸਣ ਵਾਲਾ ਨਹੀਂ ਕਿ ਇਸ ਨੂੰ ਕਿਵੇਂ ਠੀਕ ਕਰੋ। ਇਸ ਤਰ੍ਹਾਂ ਅਸੀਂ ਕਦੀ ਵੀ ਖੇਤੀ ਵਿਚ ਤਰੱਕੀ ਨਹੀਂ ਕਰ ਸਕਦੇ। ਮੈਂ ਸ਼ੋਵੀਅਟ ਯੂਨੀਅਨ, ਜ਼ੇਕੋਸੁਲਵਾਕੀਆ ਅਤੇ ਫਰਾਂਸ ਆਦਿ ਦੇਸ਼ਾਂ ਵਿਚ ਵੇਖਿਆ ਹੈ ਕਿ ਐਜੂਕੇਸ਼ਨ ਕਿਸ ਤਰ੍ਹਾਂ ਦਿੱਤੀ ਜਾਂਦੀ ਹੈ। ਜੇਕਰ ਸਾਡੇ ਵਿਦਿਆਰਥੀਆਂ ਨੂੰ ਜ਼ਰਾਇਤ ਦਾ ਇਲਮ ਨਹੀਂ ਤਾਂ ਉਹ ਇਸ ਖੇਤਰ ਵਿਚ ਤਰੱਕੀ ਕਿਵੇਂ ਕਰ ਸਕਦੇ ਹਨ। ਅਤੇ ਕਿਸ ਤਰ੍ਹਾਂ ਇਸ ਕੰਮ ਨੂੰ ਉਪਜਾਊ ਬਣਾ ਸਕਦੇ ਹਨ। ਉਨ੍ਹਾਂ ਦੇਸ਼ਾਂ ਵਿਚ ਅਠਵੀਂ ਤਕ ਤਾਲੀਮ ਦੇ ਕੇ ਬਚੇ ਨੂੰ ਕਿਸੇ ਐਗਰੀਕਲਚਰ ਜਾਂ ਟੈਕਨੀਕਲ ਸਕੂਲ ਵਿਚ ਭੇਜ ਦਿੱਤਾ ਜਾਂਦਾ ਹੈ ਤੇ ਜਦੋਂ ਉਹ ਦਸਵੀਂ ਪਾਸ ਕਰਦਾ ਹੈ ਅਤੇ ਇਕ ਸਾਲ ਹੋਰ ਲਾਕੇ ਬਾਹਰ ਆਉਂਦਾ ਹੈ ਤਾਂ ਉਸ ਨੂੰ ਪਤਾ ਹੁੰਦਾ ਹੈ ਕਿ ਉਸ ਨੇ ਕਿਥੇ ਜਾਣਾ ਹੈ। ਇਸੇ ਤਰ੍ਹਾਂ ਸਾਡੇ ਸਕੂਲਾਂ ਵਿਚ ਵੀ ਅਠਵੀਂ ਤੋਂ ਬਾਅਦ ਤਿੰਨ ਸਾਲਾਂ ਲਈ ਖੇਤੀ ਦੀ ਟਰੇਨਿੰਗ

[ਸਰਦਾਰ ਹਰਕਿਸ਼ਨ ਸਿੰਘ ਸੁਰਜੀਤ]
ਦੇਣ ਦੀ ਲੋੜ ਹੈ ਤਾਂ ਜੋ ਹਰ ਕੋਈ ਹਥੀਂ ਕੰਮ ਕਰਨ ਦੇ ਯੋਗ ਹੋ ਜਾਵੇ ਅਤੇ ਉਸ ਨੂੰ ਇਹ ਪਤਾ ਲਗ ਜਾਵੇ ਕਿ ਉਸ ਨੇ ਕਲਰਕ ਨਹੀਂ ਬਣਨਾ ਸਗੋਂ ਇਸ ਤਰਾਂ ਉਹ ਟਬਰ ਦੇ ਨਿਰਬਾਹ ਲਈ ਕਮਾਈ ਕਰਨ ਦੇ ਯੋਗ ਬਣ ਜਾਂਦਾ ਹੈ । ਮੈਂ ਤਾਂ ਇਹ ਕਹਾਂਗਾ ਕਿ ਜੋ ਐਜੂਕੇਸ਼ਨ ਬਿਨਾ ਕਿਸੇ ਪਲਾਨ ਦੇ ਪੜ੍ਹਾਈ ਜਾਵੇ ਉਸ ਵਿਚ ਕਦੀ ਵੀ ਤਰੱਕੀ ਨਹੀਂ ਕੀਤੀ ਜਾ ਸਕਦੀ ਅਤੇ ਨਾ ਹੀ ਦੇਸ਼ ਉਨਤੀ ਕਰ ਸਕਦਾ ਹੈ ।

ਹੁਣ ਮੈਂ ਸਿੰਗਲ ਟੀਚਰ ਸਕੂਲਾਂ ਦਾ ਜ਼ਿਕਰ ਕਰਦਾ ਹਾਂ । ਇਸ ਦਾ ਕੋਈ ਫਾਇਦਾ ਨਹੀਂ । ਆਪ ਡਿਪਟੀ ਸਪੀਕਰ ਸਾਹਿਬ, ਐਨਕੁਆਇਰੀ ਕਰਵਾ ਕੇ ਵੇਖ ਲਵੋ ਇਹ ਸਕੂਲ ਅੰਕੜੇ ਇਕਠੇ ਕਰ ਕੇ ਦਸਣ ਲਈ ਤਾਂ ਚੰਗੇ ਹਨ ਕਿ ਪੰਜਾਬ ਵਿਚ ਐਨੇ ਸਕੂਲ ਖੋਲ੍ਹ ਦਿੱਤੇ ਗਏ ਹਨ ਪਰ ਜ਼ਰਾ ਉਸਤਾਦ ਦੀ ਹਾਲਤ ਪੁਛੋ ; ਵਿਦਿਆਰਥੀਆਂ ਦੀ ਹਾਲਤ ਨੂੰ ਵੇਖੋ । ਇਸ ਨਾਲ ਕੋਈ ਫਰਕ ਨਹੀਂ ਪਿਆ । ਚਾਰ ਜਮਾਤਾਂ ਤਕ ਮੁਢਲੀ ਵਿਦਿਆ ਇਨ੍ਹਾਂ ਵਿਚ ਦਿੱਤੀ ਜਾਂਦੀ ਹੈ ਪਰ ਕੀ ਇਸ ਨਾਲ ਬੱਚੇ ਦੀਆਂ ਬੁਨਿਆਦਾਂ ਪਕੀਆਂ ਹੋ ਜਾਂਦੀਆਂ ਹਨ ? ਨਹੀਂ । ਅਤੇ ਕੀ ਸਰਕਾਰ ਇਹ ਸਿੰਗਲ ਟੀਚਰ ਸਕੂਲ ਖੋਲ੍ਹ ਕੇ ਸੂਬੇ ਵਿਚੋਂ ਐਜੂਕੇਟਿਡ ਅਨਇਮਪਲਾ-ਇਮੈਂਟ ਦੂਰ ਕਰ ਸਕੀ ਹੈ । ਨਹੀਂ, ਇਸ ਨਾਲ ਤਾਂ ਸਰਕਾਰ ਦਾ ਕੋਈ ਵੀ ਮਨੋਰਥ ਸਿਧ ਨਹੀਂ ਹੁੰਦਾ । ਫਿਰ ਤਾਲੀਮ ਰਾਹੀਂ ਇਸ ਤਰ੍ਹਾਂ ਬੇਰੁਜ਼ਗਾਰੀ ਨੂੰ ਦੂਰ ਕਰਨਾ ਬੁਨਿਆਦੀ ਤੌਰ ਤੇ ਵੀ ਠੀਕ ਨਹੀਂ ਮੈਂ ਤਾਂ ਕਹਾਂਗਾ ਕਿ ਸਰਕਾਰ ਤਾਲੀਮ ਨਾਲ ਖੇਲਦੀ ਹੈ ਅਤੇ ਮਜ਼ਾਕ ਕਰਦੀ ਹੈ । ਤਾਲੀਮ ਤਾਂ ਇਕ ਸਾਧਨ ਹੈ ਜੀਵਨ ਵਿਚ ਸਫਲਤਾ ਪਾਉਣ ਲਈ । ਇਸ ਲਈ ਇਸ ਦੇ ਬੁਨਿਆਦੀ ਢਾਂਚੇ ਨੂੰ ਬਦਲਣ ਦੀ ਲੋੜ ਹੈ ।

ਪੰਜਾਬ ਅਗੇ ਹੀ ਵਿਦਿਆ ਦੇ ਖੇਤਰ ਵਿਚ ਪਛੜਿਆ ਹੋਇਆ ਹੈ । ਇਸ ਨੂੰ ਡਾਕਟਰਾਂ ਦੀ ਲੋੜ ਹੈ, ਓਵਰਸੀਅਰਾਂ ਦੀ ਲੋੜ ਹੈ, ਟੈਕਨੀਸ਼ਨ ਤਾਂ ਸਾਡੇ ਪਾਸ ਬਗੈਰ ਪੜ੍ਹੇ ਵੀ ਹਨ । ਆਪ ਵੇਖ ਹੀ ਸਕਦੇ ਹੋ ਕਿ ਸਾਈਕਲ ਬਣਾ ਰਹੇ ਹਨ ਅਤੇ ਲੁਧਿਆਨਾ ਵਿਚ ਮਸ਼ੀਨਾਂ ਅਤੇ ਸਪੇਅਰ ਪਾਰਟਸ ਬਣਾ ਰਹੇ ਹਨ । ਸਾਨੂੰ ਇਨਾਂ ਪਾਸੋਂ ਕੁਝ ਸਿਖਣਾ ਚਾਹੀਦਾ ਹੈ । ਸਾਨੂੰ ਇੰਡਸਟਰੀ ਦੀ ਇੰਟੇਗਰੇਸ਼ਨ ਦੀ ਲੋੜ ਹੈ । ਹੈਲਥ ਅਤੇ ਸਾਇੰਸ ਦੀ ਲੋੜ ਹੈ । ਡੀਵੇਲਪਮੈਂਟ ਪਲਾਨ ਵਿਚ ਇੰਟੇਗਰੇਸ਼ਨ ਦੀ ਲੋੜ ਹੈ । ਅਜ ਇਸ ਗੱਲ ਨੂੰ ਵੇਖਣ ਦੀ ਲੋੜ ਹੈ ਕਿ ਕੀ ਇਹ ਵਿਦਿਆ ਜਿਸ ਦੀ ਬੁਨਿਆਦ ਅਸੀਂ ਤਬਦੀਲ ਅਤੇ ਪਕੇਰੀ ਕਰ ਰਹੇ ਹਾਂ ਅਜ ਤੋਂ ਪੰਜ ਸਾਲ ਬਾਅਦ ਸਾਡੀਆਂ ਹੈਲਥ ਦੀਆਂ ਲੋੜਾਂ ਨੂੰ ਪੂਰਿਆਂ ਕਰਦੀ ਹੈ । ਸਾਡੀ ਐਗਰੀਕਲਚਰ ਦੀਆਂ ਲੋੜਾਂ ਨੂੰ ਪੂਰਾ ਕਰਦੀ ਹੈ । ਸਾਡੀ ਸੋਸ਼ਲ ਵੈਲਫੇਅਰ ਅਤੇ ਹੋਰ ਤਰੱਕੀ ਦੇ ਕੰਮਾਂ ਲਈ ਯੋਗ ਅਤੇ ਉਚਿਤ ਬਣ ਗਈ ਹੈ । ਇਨ੍ਹਾਂ ਲੋੜਾਂ ਨੂੰ ਉਸ ਸਮੇ ਤਕ ਪੂਰਾ ਨਹੀਂ ਕੀਤਾ ਜਾ ਸਕਦਾ ਜਦੋਂ ਤਕ ਅਸੀਂ ਆਪਣੀ ਐਜੂਕੇਸ਼ਨਲ ਪਲਾਨਿੰਗ ਨੂੰ ਇੰਟੇਗ੍ਰੇਟਿਡ ਨਾ ਬਣਾ ਲਈਏ ।

ਜਿਥੋਂ ਤਕ ਬੇਸਿਕ ਸਕੂਲਾਂ ਦਾ ਸਬੰਧ ਹੈ ਪਹਿਲੀ ਗੱਲ ਇਹ ਹੈ ਕਿ ਇਸ ਬੇਸਿਕ ਸਕੂਲਾਂ ਦੀ ਸਕੀਮ ਨੂੰ ਸ਼ੁਰੂ ਕਰਨ ਵਾਲੇ ਨੂੰ ਇਹ ਹੀ ਨਹੀਂ ਪਤਾ ਕਿ ਇਹ ਸਕੀਮ ਕੀ ਹੈ ਅਤੇ ਫਿਰ ਜੋ ਇਸ ਸਕੀਮ ਨੂੰ ਚਲਾਉਣ ਵਾਲੇ ਹਨ ਉਹ ਉਨ੍ਹਾ ਨਾਲੋਂ ਵਧ ਹਨ ਜਿਨਾਂ ਨੇ ਇਸ ਸਕੀਮ ਨੂੰ ਸ਼ੁਰੂ ਕੀਤਾ । ਉਨ੍ਹਾਂ ਨੂੰ ਇਸ ਦਾ ਮਕਸਦ ਹੀ ਨਹੀਂ ਪਤਾ ਤੇ ਉਹ ਕੀ ਸਕੂਲ ਚਲਾ ਸਕਦੇ ਹਨ । ਬੇਸਿਕ ਸਕੂਲ ਦਾ ਮੰਤਵ ਇਹ ਹੁੰਦਾ ਹੈ ਕਿ ਬਚੇ ਵਿਚ ਉਤਸ਼ਾਹ

ਭਰਿਆ ਜਾਵੇ ਅਤੇ ਉਹ ਗੁਣਾਂ ਨੂੰ ਗ੍ਰਹਿਣ ਕਰਨ । ਉਨ੍ਹਾਂ ਨੂੰ ਮਾਡਲਾਂ ਰਾਹੀਂ ਅਤੇ ਫਿਲਮਾਂ ਰਾਹੀਂ ਸੁਚੱਜੇ ਬਣਨ ਦੀ ਜਾਚ ਸਿਖਾਈ ਜਾਂਦੀ ਹੈ ਅਤੇ ਵਿਦਿਆਰਥੀਆਂ ਵਿਚ ਇਕ ਤਰ੍ਹਾਂ ਦਾ ਇੰਟ੍ਰੈਸਟ ਪੈਦਾ ਕੀਤਾ ਜਾਂਦਾ ਹੈ । ਇਹ ਗੱਲਾਂ ਮੈਂ ਆਪ ਬਾਹਰਲੇ ਦੇਸ਼ਾਂ ਦੇ ਸਕੂਲਾਂ ਵਿਚ ਵੇਖ ਆਇਆ ਹਾਂ । ਕਿ ਬਚਾ ਏਨਾ ਚਾਹਵਾਨ ਹੁੰਦਾ ਹੈ ਕਿ ਉਹ ਕਿਸ ਵੇਲੇ ਸਕੂਲ ਪਹੁੰਚੇ ਅਤੇ ਕੁਝ ਸਿਖੇ । ਪਰ ਦੂਜੇ ਪਾਸੇ ਅਸੀਂ ਜੋ ਸਕੂਲ ਖੋਲ੍ਹੇ ਹਨ ਇਨ੍ਹਾਂ ਵਿਚ ਵਿਦਿਆਰਥੀ ਇਸ ਤਾਕ ਵਿਚ ਰਹਿੰਦੇ ਹਨ ਕਿ ਕਿਸ ਵੇਲੇ ਛੁਟੀ ਹੋਵੇ ਅਤੇ ਜੇਕਰ ਮਾਸਟਰ ਗ਼ੈਰ ਹਾਜ਼ਰ ਹੋ ਜਾਵੇ ਤਾਂ ਮੁੰਡਾ ਬਹੁਤ ਖੁਸ਼ ਰਹਿੰਦਾ ਹੈ । ਉਸ ਵਿਚ ਕੋਈ ਉਤਸ਼ਾਹ ਨਹੀਂ ਭਰਿਆ ਗਿਆ । ਉਹ ਤਕਲੇ ਨੂੰ ਇਕ ਵਗਾਰ ਸਮਝਦਾ ਹੈ ਉਸ ਦਾ ਕਨਸੈਪਸ਼ਨ ਇਸ ਤੋਂ ਵਧ ਕੁਝ ਨਹੀਂ ਹੁੰਦਾ । ਉਸ ਨੂੰ ਵਗਾਰ ਦਾ ਇਹਸਾਸ ਹੁੰਦਾ ਹੈ ਤਾਂ ਦਸੋ ਕਿਵੇਂ ਤਰੱਕੀ ਕੀਤੀ ਜਾ ਸਕਦੀ ਹੈ । ਬੇਸਿਕ ਸਕੂਲਾਂ ਨੇ ਕੁਝ ਵੀ ਤਰੱਕੀ ਨਹੀਂ ਕੀਤੀ ।

ਹੁਣ ਮਲਟੀ ਪਰਪਜ਼ ਸਕੂਲ ਖੋਲ੍ਹਣ ਦਾ ਵਿਚਾਰ ਕੀਤਾ ਜਾ ਰਿਹਾ ਹੈ । ਵਿਦਿਆਰਥੀਆਂ ਨੂੰ ਹਾਈ ਸਕੂਲਾਂ ਵਿਚ ਵਿਦਿਆ ਦਿੱਤੀ ਜਾਵੇਗੀ ਤਾਂ ਜੋ ਲੜਕੇ ਹੁਨਰਮੰਦ ਬਣਾਏ ਜਾ ਸਕਣ ਅਤੇ ਸਰਕਾਰ ਦੀਆਂ ਲੋੜਾਂ ਅਤੇ ਆਪਣੀਆਂ ਲੋੜਾਂ ਨੂੰ ਪੂਰਾ ਕਰ ਸਕਣ ਪਰ ਮੈਂ ਇਹ ਦਸ ਦੇਵਾਂ ਕਿ ਸਰਕਾਰ ਨੂੰ ਇਸ ਕੰਮ ਵਿਚ ਨਿਰਾਸ਼ ਹੋਣਾ ਪਏਗਾ ਜੇਕਰ ਇਸ ਵਿਦਿਆ ਦੇ ਬੁਨਿਆਦੀ ਢਾਂਚੇ ਵਿਚ ਤਬਦੀਲੀ ਨਾ ਲਿਆਂਦੀ ਗਈ । ਤਾਂ ਇਸ ਸਰਕਾਰ ਨੂੰ ਉਸੇ ਤਰ੍ਹਾਂ ਨਿਰਾਸ਼ ਹੋਣਾ ਪਏਗਾ ਜਿਸ ਤਰ੍ਹਾਂ ਦੇ ਦੇਸ਼ਦੇ ਸੰਵਿਧਾਨ ਵਿਚ ਪ੍ਰਾਇਮਰੀ ਵਿਦਿਆ ਨੂੰ ਜ਼ਰੂਰੀ ਕਰਨ ਲਈ ਪ੍ਰਬੰਧ ਕੀਤਾ ਗਿਆ ਸੀ ਪਰ ਅਸੀਂ ਇਸ ਮਨੋਰਥ ਨੂੰ ਵੀ ਅਜੇ ਤਕ ਸਿਧ ਨਹੀਂ ਕਰ ਸਕੇ । ਇਸ ਬਾਰੇ ਅਸੀਂ ਅੰਕੜਿਆਂ ਨੂੰ ਵੇਖੀਏ ਤਾਂ ਪਤਾ ਲਗਦਾ ਹੈ ਕਿ ਇਸ ਪਖ ਵਿਚ ਕੀ ਤਰੱਕੀ ਕੀਤੀ ਗਈ ਹੈ । ਇਹ ਸੰਵਿਧਾਨ ਵਿਚ ਪ੍ਰਬੰਧ ਰਖਿਆ ਗਿਆ ਸੀ ਕਿ 10 ਵਰ੍ਹਿਆਂ ਵਿਚ 10 ਤੋਂ 14 ਸਾਲਾਂ ਦੇ ਬਚਿਆਂ ਨੂੰ ਸਭ ਨੂੰ ਤਾਲੀਮ ਦਿੱਤੀ ਜਾਵੇਗੀ । ਪਰ ਅਜ ਅਸੀਂ ਵੇਖਦੇ ਹਾਂ ਕਿ 5 ਤੋਂ 10 ਸਾਲ ਦੇ ਬਚੇ ਸਕੂਲਾਂ ਵਿਚ 10 ਲਖ ਸਨ ਅਤੇ 5 ਤੋਂ 14 ਤਕ ਦੇ ਸਕੂਲਾਂ ਵਿਚ 1953 ਵਿਚ ਬਚੇ 7 ਲਖ 43 ਹਜ਼ਾਰ ਸਨ ਪਰ ਇਨ੍ਹਾਂ ਵਿਚੋਂ 35 ਫੀ ਸਦੀ ਤਕ ਲੜਕੇ ਪੰਜਵੀਂ ਤਕ ਵੀ ਨਹੀਂ ਪੜ੍ਹਦੇ। ਜੇਕਰ ਇਹੋ ਹੀ ਹਾਲ ਰਿਹਾ ਤਾਂ ਸਾਨੂੰ ਹੋਰ ਵੀ ਵੀਹ ਵਰੇ ਲਗ ਜਾਣਗੇ ਆਪਣੇ ਸੂਬੇ ਵਿਚ ਪ੍ਰਾਇਮਰੀ ਵਿਦਿਆ ਦੇ ਮਨੋਰਥ ਨੂੰ ਸਿਧ ਕਰਨ ਵਿਚ। ਇਸ ਤਰ੍ਹਾਂ ਅਸੀਂ ਪ੍ਰਾਇਮਰੀ ਵਿਦਿਆ ਨੂੰ ਇਨਾ ਛੇਤੀ ਪੂਰਾ ਨਾ ਕਰ ਸਕਾਂਗੇ ।

ਸਰਕਾਰ ਨੇ ਜਿਹੜੇ multi-purpose ਸਕੂਲ ਖੋਲ੍ਹੇ ਹਨ ਸਾਨੂੰ ਉਨ੍ਹਾਂ ਦਾ ਗਿਆਨ ਹੈ । ਪਰ ਮੈਂ ਇਹ ਦਸਣਾ ਚਾਹੁੰਦਾ ਹਾਂ ਕਿ ਜਿਥੋਂ ਤਕ education ਦਾ ਤਾਅੱਲੁਕ ਹੈ ਇਸ ਦੇ ਫੈਲਾਉਣ ਵਿਚ ਲੋਕਾਂ ਦਾ ਬੜਾ ਹਥ ਹੈ । ਪੰਜਾਬ ਵਿਚ ਜਿੰਨੀਆਂ ਵੀ private educational institutions ਹਨ ਉਹ ਸਭ private efforts ਦਾ ਨਤੀਜਾ ਹਨ । ਮੈਂ ਤਾਂ ਇਹ ਵੀ ਕਹਾਂਗਾਂ ਕਿ ਜੇ ਕਰ ਲੋਕ ਸਰਕਾਰ ਉਤੇ ਹੀ ਬੈਠੇ ਰਹਿੰਦੇ ਤਾਂ ਉਹ ਸ਼ਾਇਦ ਅਨਪੜ੍ਹ ਹੀ ਰਹਿੰਦੇ । ਜਿੰਨੀ ਵੀ education ਪੰਜਾਬ ਵਿਚ ਵਧੀ ਹੈ ਉਹ ਲੋਕਾਂ ਦੀ ਆਪਣੀ efforts ਦੇ ਨਾਲ ਵਧੀ ਹੈ । ਜੇਕਰ ਤੁਸੀਂ ਹਾਈ ਸਕੂਲਾਂ ਦੇ ਪੰਜਾਬ ਦੇ ਆਂਕੜੇ ਲੈ ਲਵੋ ਤਾਂ ਤੁਹਾਨੂੰ ਪਤਾ ਲਗ ਜਾਵੇਗਾ ਕਿ ਸਰਕਾਰ ਨੇ ਤਾਲੀਮ ਲਈ ਕੀ ਕੁੱਝ ਕੀਤਾ ਹੈ। 1947-48 ਤੋਂ ਲੈ ਕੇ ਸਰਕਾਰੀ ਹਾਈ ਸਕੂਲਾਂ ਦੀ ਤਾਦਾਦ 57 ਤੋਂ 80 ਹੋ ਗਈ ਪਰ ਉਸਦੇ ਮੁਕਾਬਲੇ ਵਿਚ private High Schools 189 ਤੋਂ 379 ਹੋ ਗਏ ਹਨ । ਇਹ

[ਸਰਦਾਰ ਹਰਕਿਸ਼ਨ ਸਿੰਘ ਸੁਰਜੀਤ]

ਏਨੇ ਸਾਰੇ ਸਕੂਲ public ਨੇ ਬਣਾਏ ਹਨ । ਇਸ ਗੱਲ ਬਾਵਜੂਦ ਦੇ ਕਿ ਜਨਤਾ ਨੇ ਤਾਲੀਮ ਲਈ ਇਤਨੀ effort ਕੀਤੀਆਂ । ਸਰਕਾਰ ਦਾ ਰਵਈਆ ਉਨ੍ਹਾਂ private institutions ਵਲ ਕੀ ਹੈ । ਹਕੂਮਤ ਦਾ ਰਵਈਆ ਇਹ ਹੈ ਕਿ ਉਨ੍ਹਾਂ ਸਕੂਲਾਂ ਨੂੰ committees ਦੇ ਰਹਿਮ ਉਤੇ ਹੀ ਛਡਿਆ ਹੋਇਆ ਹੈ । ਸਵਾਏ ਇਸ ਤੋਂ ਕਿ ਉਹ ਲੜਕਿਆਂ ਤੋਂ ਫੀਸਾਂ ਕਠਿਆਂ ਕਰ ਲੈਣ ਉਹ ਹੋਰ ਕੋਈ ਕੰਮ ਨਹੀਂ ਕਰਦੇ । ਸਰਕਾਰ ਦੀ ਕੋਈ ਜ਼ਿਮੇਦਾਰੀ ਨਹੀਂ ਹੈ ਕਿ ਉਨ੍ਹਾਂ ਵਿਚ ਤਾਲੀਮ ਦਾ ਵੀ ਖਿਆਲ ਰਖੇ ਸਰਕਾਰ ਇਹ ਕੋਈ ਜ਼ਿਮੇਵਾਰੀ ਨਹੀਂ ਸਮਝਦੀ ਕਿ ਉਥੇ ਤਾਲੀਮ ਚੰਗੀ ਹੈ ਜਾਂ ਮਾੜੀ । ਸਿਰਫ ਇਸ ਨੂੰ ਅੰਕੜੇ ਇਕਠੇ ਕਰਨ ਨਾਲ ਗ਼ਰਜ਼ ਹੈ । ਤਾਲੀਮ ਦਾ standard ਭਾਵੇਂ ਕਿਸੇ ਤਰ੍ਹਾਂ ਦਾ ਹੋਵੇ ਪਰ ਇਹ ਤਾਂ ਏਨਾ ਹੀ ਜ਼ਰੂਰੀ ਸਮਝਦੇ ਹਨ ਕਿ ਆਂਕੜੇ ਕਠੇ ਕਰ ਕੇ ਦਸ ਦਿਉ ਕਿ ਫਲਾਂ ਜ਼ਿਲੇ ਦੇ ਵਿਚ 200 ਸਕੂਲ ਹੋ ਗਏ ਅਤੇ ਫਲਾਂ ਜ਼ਿਲੇ ਵਿਚ 500 ਹੋ ਗਏ । ਇਸ ਤੋਂ ਇਲਾਵਾ teachers ਵਲ ਵੀ ਕੋਈ ਧਿਆਨ ਨਹੀਂ ਹੈ ਕਿ managing committees ਉਨ੍ਹਾਂ ਨਾਲ ਕੀ ਸਲੂਕ ਕਰ ਰਹੀਆਂ ਹਨ । ਸਰਕਾਰ ਦਾ ਇਸ ਨਾਲ ਕੋਈ ਸਰੋਕਾਰ ਨਹੀਂ । Teachers ਵਿਚਾਰੇ ਮਰਨ ਚਾਹੇ ਜੀਉਣ। ਮੈਂ multi-purpose ਸਕੂਲਾਂ ਬਾਰੇ ਅਰਜ਼ ਕਰ ਰਿਹਾ ਸੀ ਕਿ ਸਰਕਾਰ ਇਹ ਚੰਗਾ ਹੀ ਕੰਮ ਕਰ ਰਹੀ ਹੈ । ਪਰ ਮੈਂ ਵੇਖਦਾ ਹਾਂ ਕਿ ਇਸ ਦੇ ਵਿਚ ਇਸ ਨੇ ਖੁਦ ਕੁੱਝ ਨਹੀਂ ਕੀਤਾ । ਇਹ ਸਾਰਾ ਕੁਝ ਲੋਕਾਂ ਅਤੇ private ਸਕੂਲਾਂ ਦਾ ਆਪਣਾ ਉਦਮ ਹੈ । ਸਰਕਾਰ ਉਨ੍ਹਾਂ ਨੂੰ ਕਹਿੰਦੀ ਹੈ ਕਿ 66 ਫੀਸਦੀ ਅਸੀਂ ਦਿਆਂਗੇ ਅਤੇ ਬਾਕੀ 33, 34 ਫੀਸਦੀ ਤੁਸੀਂ ਆਪਣੇ ਕੋਲੋਂ ਪਾਉ । ਮੈਂ ਇਹ ਦਸਣਾ ਚਾਹੁੰਦਾ ਹਾਂ ਕਿ ਇਹ ਜਿਹੜਾ 66 ਫੀਸਦੀ ਵੀ ਦੇਣਾ ਹੈ ਉਹ ਹਿੰਦ ਸਰਕਾਰ ਨੇ ਦੇਣਾ ਹੈ । ਪੈਸੇ ਹਿੰਦ ਸਰਕਾਰ ਦੇ ਹਨ ਅਤੇ ਅਸ਼ੀਰਬਾਦ ਇਨ੍ਹਾਂ ਦੀ ਹੈ । ਪੈਸੇ ਕੋਈ ਦਿੰਦਾ ਹੈ ਪਰ ਸੋਭਾ ਲੈਣ ਲਈ ਇਹ ਅਗੇ ਖਲੋ ਜਾਂਦੇ ਹਨ । ਮੈਂ ਪੁਛਦਾ ਹਾਂ ਕਿ 66 ਫੀਸਦੀ ਤਾਂ ਹਿੰਦ ਸਰਕਾਰ ਨੇ ਦੇਣਾ ਹੈ । 33, 34 ਫੀਸਦੀ ਲੋਕਾਂ ਨੇ ਆਪਣੇ ਪਲੇ ਤੋਂ ਪਾਉਣਾ ਹੈ ਪਰ ਤੁਸੀਂ ਕਿਸ ਗੱਲ ਦੀ ਵਾਹ ਵਾਹ ਲੈਂਦੇ ਫਿਰਦੇ ਹੋ । ਤੁਸੀਂ ਆਪਣੇ ਕੋਲੋਂ ਕੀ ਦਿੰਦੇ ਹੋ। ਕੀ ਤੁਸੀਂ ਸੁੱਕੀ ਅਸ਼ੀਰਬਾਦ ਹੀ ਦੇਣੀ ਹੈ ? ਤੁਹਾਡੇ ਨਾਲੋਂ ਤਾਂ ਦਿੱਲੀ ਦੀ ਛੋਟੀ ਜਿੰਨੀ State ਹੀ ਚੰਗੀ ਹੈ । ਉਨ੍ਹਾਂ ਨੇ ਕਿਹਾ ਹੈ ਕਿ ਹਿੰਦ ਸਰਕਾਰ ਬੇਸ਼ਕ 66 ਫੀਸਦੀ ਦਿੰਦੀ ਹੈ ਪਰ ਅਸੀਂ ਤੁਹਾਨੂੰ 90 ਫੀਸਦੀ ਦਿਆਂਗੇ ਅਤੇ ਤੁਸੀਂ 10 ਫੀਸਦੀ ਦਿਉ । ਬਾਕੀ ਘਾਟਾ ਅਸੀਂ ਪੂਰਾ ਕਰਾਂਗੇ । ਜਿਹੜੇ ਸਕੂਲ ਜ਼ਿਆਦਾ ਦੇ ਸਕਦੇ ਹਨ ਉਹ ਜ਼ਿਆਦਾ ਦੇਣ ਪਰ ਜਿਹੜਾ ਘਾਟਾ ਪਵੇਗਾ ਉਹ ਸਰਕਾਰ ਦੇਵੇਗੀ । ਜੇਕਰ ਸਾਡੀ ਸਰਕਾਰ ਵੀ ਸਕੂਲਾਂ ਨੂੰ ਆਖੇ ਕਿ ਤੁਸੀਂ ਕੰਮ ਕਰੋ ਅਸੀਂ ਤੁਹਾਡੀ ਖੁਲ੍ਹ ਕੇ ਮਦਦ ਕਰਾਂਗੇ ਤਾਂ ਅਸੀਂ ਸਮਝੀਏ ਕਿ ਇਹ ਸਰਕਾਰ education ਲਈ ਕੁੱਝ ਕਰਨਾ ਚਾਹੁੰਦੀ ਹੈ ਅਤ ਇਸ ਨੂੰ ਫੈਲਾਣਾ ਚਾਹੁੰਦੀ ਹੈ ਪਰ ਜੇਕਰ ਇਸ ਨੇ ਸਿਰਫ ਸੁੱਕੀ ਅਸ਼ੀਰਬਾਦ ਹੀ ਦੇਣੀ ਹੈ ਤਾਂ ਇਸ ਦਾ ਇਹ ਦਾਵਾ ਕਿ ਅਸੀਂ ਤਾਲੀਮ ਲਈ ਬਹੁਤ ਕੁੱਝ ਕਰ ਰਹੇ ਹਾਂ ਬਿਲਕੁਲ ਗਲਤ ਹੈ । ਫੇਰ ਸਪੀਕਰ ਸਾਹਿਬ, ਮਦਰਸਿਆਂ ਅਤੇ ਸਕੂਲਾਂ ਦੀ ਹਾਲਤ ਖਾਸ ਤੌਰ ਤੇ ਪਿੰਡਾਂ ਵਿਚ ਵੇਖਣ ਵਾਲੀ ਹੈ । ਏਨੀ ਦਰਦਨਾਕ ਹੈ ਕਿ ਜਿਨ੍ਹਾਂ ਬਚਿਆਂ ਨੇ Government ਸਾਂਭਣੀ ਹੈ ਅਤੇ ਬੜੇ ਹੋ ਕੇ ਇਸ ਨੂੰ ਚਲਾਉਣਾ ਹੈ ਉਨ੍ਹਾਂ ਨੂੰ ਸਿਰ ਲੁਕਾਉਣ ਲਈ ਜਗ੍ਹਾ ਨਹੀਂ । ਜੇਕਰ ਇਨ੍ਹਾਂ ਤੋਂ ਗਿਣਤੀ ਪੁੱਛੋ ਤਾਂ ਇਹ

ਬੜੇ ਜ਼ੋਰ ਨਾਲ ਕਹਿੰਦੇ ਹਨ ਕਿ ਵੇਖੋ ਅਸੀਂ ਤਾਂ ਧੜਾ ਧੜ primary, middle ਅਤੇ high school ਖੋਲ੍ਹ ਰਹੇ ਹਾਂ ; 100 ਇਥੇ ਖੋਲ੍ਹ ਦਿੱਤੇ ਹਨ, 150 ਉਥੇ ਖੋਲ੍ਹ ਦਿੱਤੇ ਹਨ ਵਗੈਰਾ ਵਗੈਰਾ । ਪਰ ਮੈਂ ਇਨ੍ਹਾਂ ਨੂੰ ਕਹਿਣਾ ਚਾਹੁੰਦਾ ਹਾਂ ਕਿ ਤੁਸੀ ਜ਼ਰਾ ਜਾਕੇ ਉਨ੍ਹਾਂ ਸਕੂਲਾਂ ਦੀ ਹਾਲਤ ਤਾਂ ਵੇਖੋ । ਉਨ੍ਹਾਂ ਦੀਆਂ ਇਮਾਰਤਾਂ ਤਾਂ ਵੇਖੋ ਕਿ ਉਨ੍ਹਾਂ ਦਾ ਕੀ ਹਾਲ ਹੈ ਜਿਥੋਂ ਕਿ ਸਾਡੇ ਅਗਲੇ ਲੀਡਰ ਪੈਦਾ ਹੋਣੇ ਹਨ । ਉਨ੍ਹਾਂ ਵਿਚ ਤਾਲੀਮ ਦਾ ਕੀ standard ਹੈ ਅਤੇ cultural ਤਾਲੀਮ ਵਲ ਕਿੰਨਾਂ ਧਿਆਨ ਦਿੱਤਾ ਜਾਂਦਾ ਹੈ। ਪਿੰਡਾਂ ਅਤੇ ਸ਼ਹਿਰਾਂ ਦੇ culture ਵਿਚ ਵੀ ਫਰਕ ਇਸੇ ਲਈ ਹੈ ਕਿ ਉਥੇ ਇਸ ਗੱਲ ਵਲ ਕੋਈ ਧਿਆਨ ਨਹੀ ਦਿੱਤਾ ਜਾਂਦਾ । ਸਕੂਲਾਂ ਵਿਚ ਉਸਤਾਦਾਂ ਦਾ ਵੀ ਭੈੜਾ ਹਾਲ ਹੈ । ਇਹ O. T. ਅਤੇ J. V. teachers ਨੂੰ ਛੋਟੇ teachers ਕਹਿੰਦੇ ਹਨ ਪਰ ਮੈਂ ਸਮਝਦਾ ਹਾਂ ਕਿ ਉਨ੍ਹਾਂ ਦਾ ਕੰਮ ਵਡੇ teachers ਤੋਂ ਵੀ ਵਡਾ ਹੈ । ਉਨ੍ਹਾਂ ਨੇ ਛੋਟੇ ੨ ਬਚਿਆਂ ਨੂੰ ਉਸਾਰਨਾਂ ਹੈ ਅਤੇ ਉਨ੍ਹਾਂ ਵਿਚ ਤਾਲੀਮ ਦਾ ਸ਼ੌਕ ਪੈਦਾ ਕਰਨਾ ਹੈ । ਇਨ੍ਹਾਂ teachers ਦਾ grade $47\frac{1}{2}$—2—$67\frac{1}{2}$ ਰਖਿਆ ਹੋਇਆ ਹੈ। ਦਸਵੀਂ ਜਮਾਤ ਪਾਸ ਕਰਨ ਤੋਂ ਬਾਅਦ ਇਕ ਸਾਲ ਹੋਰ training ਲਈ ਲਾਉਣਾ ਪੈਂਦਾ ਹੈ ਉਸ ਤੋਂ ਬਾਅਦ $47\frac{1}{2}$ ਰੁਪਏ ਦਾ ਗਰੇਡ ਮਿਲਦਾ ਹੈ । ਦਫਤਰ ਵਿਚ ਇਕ ਕਲਰਕ ਨੂੰ ਦਸਵੀਂ ਪਾਸ ਕਰਨ ਤੋਂ ਬਾਅਦ 60 ਰੁਪਏ ਦਾ ਗਰੇਡ ਮਿਲ ਜਾਂਦਾ ਹੈ । ਲਾਜ਼ਮੀ ਤੌਰ ਤੇ ਇਸ ਚੀਜ਼ ਦਾ teachers ਉਤੇ ਭੈੜਾ ਅਸਰ ਪੈਂਦਾ ਹੈ । ਉਹ ਕੀ ਕਰਦੇ ਹਨ ? ਸਕੂਲ ਦੇ ਵਿਚ ਆਉਂਦੇ ਹਨ । ਦੋ ਤਿਨ ਘੰਟੇ ਲੜਕਿਆਂ ਨੂੰ ਪੜ੍ਹਾਉਣਾ ਤਾਂ ਕੀ ਹੈ ਰੌਣਕ ਮੇਲਾ ਕਰਕੇ ਅਤੇ ਮਾੜਾ ਮੋਟਾ ਕੁੱਝ ਦਸ ਕੇ ਆਪਣੇ ਘਰ ਚਲੇ ਜਾਂਦੇ ਹਨ । ਅਤੇ ਕੋਈ ਹੋਰ ਰੋਟੀ ਦਾ ਸਾਧਨ ਲਭਦੇ ਹਨ । ਇਨੀ ਤਨਖਾਹ ਦੇ ਵਿਚ ਉਹ ਕਿਸ ਤਰ੍ਹਾਂ ਆਪਣੇ ਟਬੱਰ ਦਾ ਗੁਜ਼ਾਰਾ ਕਰ ਸਕਦੇ ਹਨ। ਉਨ੍ਹਾਂ ਨੂੰ ਮਜਬੂਰ ਕੀਤਾ ਜਾਂਦਾ ਹੈ ਕਿ ਉਹ ਅਜਿਹਾ ਕੰਮ ਕਰਨ । ਮੈਂ ਕਹਾਂਗਾ ਕਿ ਜਦੋਂ ਤਕ teachers ਦੀ ਇਹ ਹਾਲਤ ਰਹੇਗੀ ਤਾਲੀਮ ਦੀ quality ਵਧ ਨਹੀਂ ਸਕੇਗੀ ਬਲਕਿ deteriorate ਹੁੰਦੀ ਜਾਵੇਗੀ । ਆਂਕੜੇ ਤਾਂ ਤੁਸੀਂ ਬੇਸ਼ਕ ਵਧਾ ਲਵੋਗੇ ਪਰ ਜਦੋਂ ਤਕ ਸਕੂਲਾਂ ਦੀ ਹਾਲਤ ਠੀਕ ਨਹੀਂ ਕਰੋਗੇ education ਦੀ quality ਨਹੀਂ ਵਧੇਗੀ ।

ਇਥੇ ਬੜਾ ਕੁੱਝ ਕਿਹਾ ਜਾਂਦਾ ਹੈ ਕਿ ਲੋਕਾਂ ਦੇ ਵਿਚ ਤਾਲੀਮ ਲਈ ਅਤੇ ਇਸ ਨੂੰ ਫੈਲਾਉਣ ਲਈ ਉਤਸ਼ਾਹ ਨਹੀਂ । ਮੈਂ ਬੜੇ ਜ਼ੋਰ ਨਾਲ ਕਹਾਂਗਾ ਕਿ ਇਹ ਗੱਲ ਬਿਲਕੁਲ ਗਲਤ ਹੈ । ਲੋਕਾਂ ਵਿਚ ਬੜਾ ਉਤਸ਼ਾਹ ਹੈ ਪਰ ਜਿੱਥੋਂ ਤਕ ਸਰਕਾਰ ਦੇ ਉਤਸ਼ਾਹ ਦਾ ਤਾਅੱਲੁਕ ਹੈ ਇਸ ਦੇ ਵਿਚ ਪਾਰਟੀ ਬਾਜ਼ੀ ਅਤੇ ਧੜੇ ਬੰਦੀ ਬੜੇ ਉਤਸ਼ਾਹ ਨਾਲ ਚਲਦੀ ਹੈ । ਜਿਥੇ ਕਿਸੇ ਦੀ ਅਖ ਭਿੜਦੀ ਹੈ ਅਤੇ ਕੋਈ ਧੜੇ ਵਾਲਾ favour ਕਰ ਦਿੰਦਾ ਹੈ ਉਥੇ ਸਕੂਲ ਖੁਲ੍ਹ ਜਾਂਦਾ ਹੈ । ਪਰ ਜਿਥੇ ਲੋਕਾਂ ਦਾ ਉਤਸ਼ਾਹ ਹੁੰਦਾ ਹੈ ਲੋਕ building ਵੀ ਦਿੰਦੇ ਹਨ ਪੈਸੇ ਵੀ ਕੱਠੇ ਕਰਦੇ ਹਨ ਉਥੇ ਨਹੀਂ ਖੁਲ੍ਹਦਾ। ਮੈਂ ਤੁਹਾਨੂੰ ਮਿਸਾਲ ਦੇ ਸਕਦਾ ਹਾਂ ਕਿ ਲੋਕਾਂ ਦਾ ਉਤਸ਼ਾਹ ਹੋਣ ਤੋਂ ਬਾਵਜੂਦ ਸਕੂਲ ਨਹੀਂ ਖੋਲ੍ਹਿਆ ਗਿਆ । ਪਿਛਲੇ ਸਾਲ ਲੋਕਾਂ ਨੇ ਦਸੂਹਾ ਵਿਚ ਇਕ ਗਰਲ ਹਾਈ ਸਕੂਲ ਖੋਲ੍ਹਣ ਦੀ ਕੋਸ਼ਿਸ਼ ਕੀਤੀ । ਉਥੇ ਪਹਿਲਾਂ ਇਕ ਲੜਕਿਆਂ ਦਾ ਸਕੂਲ ਚਲ ਰਿਹਾ ਹੈ ਅਤੇ ਲੋਕ ਬੜੇ ਉਤਸ਼ਾਹ ਦੇ ਨਾਲ ਚਲਾ ਰਹੇ ਹਨ । ਲੋਕਾਂ ਨੇ ਸਰਕਾਰ ਨੂੰ ਕਿਹਾ ਕਿ ਦੋ ਸਕੂਲ ਚਾਲਉਣਾ ਸਾਡੇ ਲਈ ਮੁਸ਼ਕਲ ਹੈ ਅਸੀਂ ਇਮਾਰਤ ਵੀ ਦਿਆਂਗੇ ਅਤੇ ਹੋਰ

[ਸਰਦਾਰ ਹਰਕਿਸ਼ਨ ਸਿੰਘ ਸੁਰਜੀਤ]

facilities ਵੀ ਦਿਆਂਗੇ ਤਾਂ ਜੋ ਇਕ ਗਰਲ ਸਕੂਲ ਖੋਲ੍ਹ ਦਿੱਤਾ ਜਾਵੇ। ਖੈਰ ਉਸ ਦੀ ਮਨਜ਼ੂਰੀ ਵੀ ਹੋ ਗਈ ਪਰ ਬਾਅਦ ਵਿਚ ਕਹਿ ਦਿੱਤਾ ਗਿਆ ਕਿ ਗਰਲ ਹਾਈ ਸਕੂਲ ਨਹੀਂ ਖੁਲ੍ਹ ਸਕਦਾ। ਇਕ ਤਰਫ ਤਾਂ ਇਹ ਕਹਿੰਦੇ ਹਨ ਕਿ ਲੋਕਾਂ ਵਿਚ ਉਤਸ਼ਾਹ ਨਹੀਂ ਹੈ ਅਤੇ ਉਹ ਇਸ ਕੰਮ ਲਈ co-operation ਨਹੀਂ ਦਿੰਦੇ। ਦੂਜੀ ਤਰਫ ਹਾਲ ਇਹ ਹੈ ਕਿ ਉਹ ਲੋਕਾਂ ਦੀ co-operation ਨੂੰ ਠੁਕਰਾ ਦਿੰਦੇ ਹਨ। ਫੇਰ ਜਨਾਬ communists, ਸਕੂਲਾਂ ਦੀਆਂ management committees ਵਿਚ ਨਹੀਂ ਆ ਸਕਦੇ ਹਨ। ਗੋਇਆ communists ਲਈ ਸਕੂਲ ਬਨਾਉਣਾ ਗੁਨਾਹ ਹੈ। ਕੀ ਇਹ education ਦੀ ਪਾਲਿਸੀ ਹੈ ? ਮੈਂ ਦਾਅਵੇ ਨਾਲ ਕਹਿੰਦਾ ਹਾਂ ਕਿ ਤੁਸੀਂ ਤਾਲੀਮ ਦੇ ਮਾਮਲੇ ਵਿਚ ਸਾਡੇ ਮੁਕਾਬਲੇ ਵਿਚ ਆਉ ; ਅਸੀਂ ਤੁਹਾਨੂੰ ਵਧ ਤੋਂ ਵਧ co-operation ਦਿੰਦੇ ਹਾਂ। ਤੁਸੀਂ ਇਕ ਮਿਆਰ ਮੁਕੱਰਰ ਕਰ ਦਿਉ ਕਿ ਜੇਕਰ primary school ਖੋਲ੍ਹੋਗੇ ਅਤੇ ਦੋ ਹਜ਼ਾਰ ਰੁਪਿਆ ਇਕੱਠਾ ਕਰ ਲਵੋਗੇ ਤਾਂ ਸਰਕਾਰ ਚਾਰ ਹਜ਼ਾਰ ਦੇਵੇਗੀ; ਮਿਡਲ ਸਕੂਲ ਲਈ ਚਾਰ ਹਜ਼ਾਰ ਇਕੱਠਾ ਕਰੋ ਤਾਂ ਸਰਕਾਰ ਅਠ ਹਜ਼ਾਰ ਦੇਵੇਗੀ ਅਤੇ ਹਾਈ ਸਕੂਲ ਲਈ ਦਸ ਹਜ਼ਾਰ ਦੇਵੇਗੀ। ਫੇਰ ਤੁਸੀਂ ਸਾਡੇ ਨਾਲ competition ਤੇ ਆਉ ਅਤੇ ਵੇਖੋ ਕਿ communists ਇਸ ਮਾਮਲੇ ਵਿਚ ਸਭ ਤੋਂ ਅਗੇ ਰਹਿਣਗੇ। ਪਰ ਜੇਕਰ ਤੁਸੀਂ ਸਮਝਦੇ ਹੋ ਕਿ communists ਨੂੰ ਸਕੂਲ ਖੋਲ੍ਹਣਾ; ਚਲਾਉਣਾ ਅਤੇ managing committees ਵਿਚ ਆਉਣਾ ਗੁਨਾਹ ਹੈ ਤਾਂ ਇਹ ਤੁਹਾਡੀ education ਦੀ ਪਾਲਿਸੀ ਨਹੀਂ ; ਬਲਕਿ ਕੁੱਝ ਹੋਰ ਹੀ ਪਾਲਿਸੀ ਹੈ। ਸਪੀਕਰ ਸਾਹਿਬ, ਤਨਖਾਹ ਤੋਂ ਇਲਾਵਾ District Board ਅਤੇ private ਸਕੂਲਾਂ ਵਿਚ teachers ਨੂੰ ਕੋਈ security of service ਨਹੀਂ ਹੈ। ਹਕੂਮਤ ਨੇ ਅਜ ਤਕ ਉਨ੍ਹਾਂ teachers ਨੂੰ service ਦੀ ਗਰੰਟੀ ਨਹੀਂ ਦਿਵਾਈ ਅਤੇ ਇਸ ਸਿਲਸਿਲੇ ਵਿਚ ਕੋਈ ਕਦਮ ਨਹੀਂ ਚੁਕਿਆ। ਜਦ ਤਕ ਸਰਕਾਰ ਉਨ੍ਹਾਂ ਨੂੰ security of service ਦੀ ਕੋਈ ਗਰੰਟੀ ਨਹੀਂ ਦਿੰਦੀ ਹੈ ਉਸ ਵੇਲੇ ਤਕ ਤਾਲੀਮ ਦੀ ਹਾਲਤ ਚੰਗੀ ਨਹੀਂ ਹੋ ਸਕਦੀ ਹੈ। ਸਕੂਲਾਂ ਤੋਂ ਇਲਾਵਾ ਕਾਲਜਾਂ ਵਿਚ ਵੀ ਮੰਦਾ ਹਾਲ ਹੈ। College teachers ਦੀ ਵੀ ਹਾਲਤ ਚੰਗੀ ਨਹੀਂ ਹੈ। ਬੜੀ ਜੱਦੋ ਜਹਿਦ ਤੋਂ ਬਾਅਦ ਸਰਕਾਰ ਨੇ ਪਿਛਲੇ ਸਾਲ ਐਲਾਨ ਕੀਤਾ ਹੈ ਕਿ college teachers ਦਾ grade 180 ਰੁਪਏ ਕਰ ਦਿੱਤਾ ਹੈ ਅਤੇ ਜਿਹੜਾ college ਨਹੀਂ ਦੇਵੇਗਾ ਉਸਦੀ recognition ਵਾਪਸ ਲੈ ਲਈ ਜਾਵੇਗੀ। ਮੈਂ ਅੰਦਾਜ਼ਾ ਲਗਾਇਆ ਹੈ ਕਿ ਉਸ revision of grade ਦਾ ਫਾਇਦਾ ਵੀ ਸਿਰਫ 5 ਫੀਸਦੀ teachers ਨੂੰ ਹੋਇਆ ਹੈ। ਜਿਹੜਾ ਪਹਿਲਾਂ 150 ਰੁਪਏ ਲੈਂਦਾ ਸੀ ਉਸ ਦੇ 180 ਹੋ ਗਏ ਭਾਵੇਂ ਉਸ ਦੀ service ਪੰਜ ਸਾਲ ਦੀ ਸੀ ਚਾਹੇ ਛੇ ਸਾਲ ਦੀ। ਜਿਹੜਾ ਨਵਾਂ ਭਰਤੀ ਹੋਇਆ ਉਸ ਨੂੰ ਵੀ 180 ਰੁਪਏ ਹੀ ਮਿਲੇ। ਪਿਛਲੀ service ਦਾ ਉਸ ਨੂੰ ਕੁੱਝ benefit ਨਹੀਂ ਮਿਲਿਆ। ਇਸ ਤੋਂ ਇਲਾਵਾ ਸਾਰੀ increment grant ਜਿਹੜੀ private colleges ਨੂੰ ਦਿੱਤੀ ਗਈ ਉਸ ਵਿਚੋਂ ਵਧ ਤੋਂ ਵਧ 25 ਹਜ਼ਾਰ ਦੇ ਕਰੀਬ ਹੀ relief ਦੇਣ ਦੇ ਰਾਹੀਂ ਗਏ, ਬਾਕੀ ਸਾਰੇ ਦੇ ਸਾਰੇ committees ਹੀ ਖਾ ਗਈਆਂ। Ferozepore ਦੇ ਇਕ ਕਾਲਜ ਦਾ ਸਭ ਨੂੰ ਪਤਾ ਹੈ ਕਿ ਉਥੇ

ਕੀ ਹੋਇਆ ਹੈ । ਉਨ੍ਹਾਂ ਨੇ, ਉਥੋਂ ਦੀ managing committee ਨੇ ਇਸੇ ਬਿਨਾ ਤੇ ਸਾਰਾ staff ਕਢ ਦਿੱਤਾ ਕਿ ਚਲੋ ; ਫੇਰ ਛੁਟੀਆਂ ਤੋਂ ਬਾਅਦ ਇਕਠੇ ਕਰ ਲਵਾਂਗੇ ।

5 P.M.

Managing committee ਇਸ ਤਰ੍ਹਾਂ ਦਾ ਵਤੀਰਾ ਇਖਤਿਆਰ ਕਰਦੀ ਹੈ । ਪਿਛਲੇ ਸਾਲ ਸਾਡੀ ਗਵਰਨਮੈਂਟ ਨੇ ਇਹ ਗੱਲ ਅਸੂਲੀ ਤੌਰ ਤੇ ਮੰਨੀ ਸੀ ਕਿ University Bill ਇਸ ਸੰਬੰਧ ਵਿਚ ਤਿਆਰ ਕੀਤਾ ਜਾਏਗਾ ਪਰ ਹਾਲੇ ਤਕ ਉਹ ਬਿਲ ਹਾਊਸ ਵਿਚ ਨਹੀਂ ਲਿਆਂਦਾ ਗਿਆ । ਮੈਂ ਅਰਜ਼ ਕਰਾਂਗਾ ਕਿ college ਦੇ Professors ਦੀਆਂ ਤਨਖਾਹਾਂ ਵਧਾਈਆਂ ਜਾਣ । ਮੈਂ ਤਜਵੀਜ਼ ਪੇਸ਼ ਕਰਦਾ ਹਾਂ ਕਿ recognised colleges ਨੂੰ grant ਇਸ ਸ਼ਰਤ ਤੇ ਦਿੱਤੀ ਜਾਏ ਕਿ professors ਦੀਆਂ ਤਨਖਾਹਾਂ ਵਧਾਈਆਂ ਜਾਣ ਤੇ grant ਦਾ ਰੁਪਿਆ ਉਨ੍ਹਾਂ ਨੂੰ relief ਦੇਣ ਲਈ ਵਰਤਿਆ ਜਾਏ । ਸਪੀਕਰ ਸਾਹਿਬ, ਪਤਾ ਨਹੀਂ ਕੀ ਗੱਲ ਹੈ ਕਿ ਉਹ ਬਿਲ ਹਾਲੇ ਤਕ ਕਿਉਂ ਅਸੈਂਬਲੀ ਵਿਚ ਪੇਸ਼ ਨਹੀਂ ਕੀਤਾ ਗਿਆ ।

ਪਿਛਲੇ ਸਾਲ ਇਹ ਬਿਲ circulate ਹੋਇਆ ਸੀ ਪਰ ਉਸ ਤੇ ਅਮਲ ਨਹੀਂ ਹੋਇਆ । ਇਸ ਲਈ ਗਵਰਨਮੈਂਟ ਨੂੰ ਚਾਹੀਦਾ ਹੈ ਕਿ ਇਸ ਸੰਬੰਧ ਵਿਚ ਹਾਊਸ ਦੀ ਤਸੱਲੀ ਕਰਾਏ ਕਿ ਇਸ ਇਜਲਾਸ ਵਿਚ University (Amendment) Bill ਪਾਸ ਕੀਤਾ ਜਾਏਗਾ । ਇਸ ਵੇਲੇ ਹਾਲਤ ਇਹ ਹੈ ਕਿ colleges ਵਿਚ favouritism ਹੋ ਰਹੀ ਹੈ । ਮੈਂ ਇਸ ਸੰਬੰਧ ਵਿਚ ਇਕ ਮਿਸਾਲ ਦੇਣੀ ਚਾਹੁੰਦਾ ਹਾਂ । B.M. College, Simla ਵਿਚ Principal ਨੂੰ ਪਿਛਲੇ ਸਾਲ ਹਟਾਇਆ ਗਿਆ ਸੀ । ਇਸ ਵੇਲੇ ਉਸ ਦੀ ਥਾਂ ਕਿਸੇ ਦਾ ਰਿਸ਼ਤੇਦਾਰ Principal ਦੇ ਤੌਰ ਤੇ act ਕਰ ਰਿਹਾ ਹੈ । ਉਹ vacancy Public Service Commission ਨੇ ਭਰਨੀ ਹੈ । ਪਰ ਹਾਲੇ ਤਕ ਉਸ ਦੀ announcement ਨਹੀਂ ਕੀਤੀ ਗਈ ਤਾਂਕਿ ਉਸ ਨੂੰ ਬਾਕਾਇਦਾ ਤੌਰ ਤੇ ਠੀਕ ਤਰੀਕੇ ਨਾਲ ਪੁਰ ਕਰ ਲਿਆ ਜਾਵੇ । ਇਸਤਰ੍ਹਾਂ ਦੀਆਂ ਚੀਜ਼ਾਂ ਚਲ ਰਹੀਆਂ ਹਨ ਜਿਹੜੀਆਂ education ਦੇ ਮਿਆਰ ਨੂੰ ਨੀਵਾਂ ਕਰ ਰਹੀਆਂ ਹਨ ।

ਆਖਰੀ ਚੀਜ਼ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ education ਦਾ ਦਾਅਵਾ ਕਰਨਾ ਚੰਗੀ ਗੱਲ ਹੈ । ਮੈਂ ਚਾਹੁੰਦਾ ਹਾਂ ਕਿ ਤੁਸੀਂ ਇਸ ਤੋਂ ਵਧ ਦਾਅਵੇ ਕਰਨ ਵਾਲੇ ਬਣੋ । ਪਰ ਇਹ ਦਾਅਵੇ ਹਕੀਕੀ ਹੋਣੇ ਚਾਹੀਦੇ ਨੇ । ਇਸ ਤਰ੍ਹਾਂ ਨਹੀਂ ਕਿ ਜਿਵੇਂ ਅੰਕੜੇ ਦੇਂਦੇ ਹੋ ਕਿ ਐਂਨਿਆਂ ਪਿੰਡਾਂ ਵਿਚ ਬਿਜਲੀ ਪਹੁੰਚਾਈ ਜਾਵੇਗੀ ਭਾਵੇਂ ਦੀਵੇ 5 per cent ਘਰਾਂ ਵਿਚ ਜਗਦੇ ਹੋਣ । ਇਹ ਕਾਫੀ ਨਹੀਂ ਕਿ ਦਿਲ ਦੀ ਤਸੱਲੀ ਤਾਂ ਕਰ ਦਿਓ ਭਾਵੇਂ ਫਾਇਦਾ ਹੋਵੇ ਜਾਂ ਨਾ ਹੋਵੇ। ਬਿਨਾਂ ਫਾਇਦੇ ਦੇ ਗੱਲਾਂ ਨਾਲ ਲੋਕਾਂ ਦੀ ਤਸੱਲੀ ਨਹੀਂ ਹੋ ਸਕਦੀ । ਇਸ ਵੇਲੇ ਲੋੜ ਇਸ ਗਲ ਦੀ ਹੈ ਕਿ education ਦੇ ਮੁਤੱਲਿਕ ਇਕ commission ਮੁਕੱਰਰ ਕੀਤਾ ਜਾਏ ਜਿਹੜਾ over all ਵਿਚਾਰ ਕਰੇ ਕਿ education system ਨੂੰ ਇਸਤਰ੍ਹਾਂ ਬਣਾਇਆ ਜਾਏ ਕਿ Punjabi culture ਨੂੰ, scientific knowledge ਨੂੰ ਤੇ social ਤੇ political life ਨੂੰ ਉਚਾ ਕਰੇ ਤਾਂ ਜਾ ਕੇ ਗੱਲ ਬਣੇਗੀ । ਇਥੇ ਐਲਾਨ ਕਰੋ ਕਿ ਫੌਰਨ girls schools ਖੋਲ੍ਹਾਂਗੇ, ਗਵਰਮੈਂਟ ਸਕੂਲ ਹੋਰ ਸ਼ਹਿਰਾਂ ਵਿਚ ਖੋਲ੍ਹਣ ਦੀ ਮਨਜ਼ੂਰੀ ਦਿਆਂਗੇ ਫੇਰ ਪਤਾ ਲਗੇਗਾ ਕਿ ਸਰਕਾਰ ਵਾਕਈ ਕੁੱਝ ਕਰ ਰਹੀ ਹੈ । ਜਿਹੜੀਆਂ ਤਕਰੀਰਾਂ ਇਥੇ

[ਸਰਦਾਰ ਹਰਕਿਸ਼ਨ ਸਿੰਘ ਸੁਰਜੀਤ]

ਚੀਫ ਮਨਿਸਟਰ ਕਰਦੇ ਨੇ ਉਹ ਕਾਫੀ ਨਹੀਂ ਤੇ ਨਾ ਹੀ ਲੋਕਾਂ ਦੀ ਉਨ੍ਹਾਂ ਨਾਲ ਤਸੱਲੀ ਹੁੰਦੀ ਹੈ। ਐਂਵੇ ਲਾਰਿਆਂ ਨਾਲ ਕੰਮ ਨਹੀਂ ਚਲ ਸਕਦਾ। ਗਵਰਨਮੈਂਟ ਨੂੰ ਚਾਹੀਦਾ ਹੈ ਕਿ ਆਪਣੀ clear cut policy ਸਾਡੇ ਸਾਹਮਣੇ ਰੱਖੇ। ਫੇਰ ਹੀ education ਇਸ ਪ੍ਰਾਂਤ ਵਿਚ ਤਰੱਕੀ ਕਰ ਸਕਦੀ ਹੈ।

**श्री जगदीश चन्द्र** (शाहबाद) : डिप्टी स्पीकर साहिब, आज Education पर बहस चल रही है। यह तो सभी मैम्बर साहिबान जानते हैं कि मौजूदा तालीम जिस की नींव Lord Macaulay ने रखी थी किस उद्देश्य या इरादे के साथ रखी गई थी। इस का मकसद महज़ दुभाषिये क्लर्क ही पैदा करने का था। इस बारे में मैं ज़्यादा कहने की ज़रूरत नहीं समझता क्योंकि यह एक किस्म का repetition होगा। हर पढ़ा लिखा आदमी इस बात से इत्तफाक भी करता है। दूसरी बात हमने इस स्कीम से यह देखनी है कि आया हम इस से अच्छे विद्यार्थी या scholars पैदा कर रहे हैं या नहीं। इस की judgment हमारी तरफ से या Opposition की तरफ से कई बार दी जा चुकी है। हमारे राष्ट्र पिता महात्मा गांधी जिन के हम followers हैं, ने एक दफा कहा था—

> It is better to break stones on the roadside than to study in the modern schools and colleges.

इन इलफाज़ से साफ ज़ाहिर है कि वह इस Education को कितना वज़न देते थे और ऐसी तालीम के हासिल करने के मुकाबले में सड़क पर बैठ कर रोड़ी कूट कर मज़दूरी करना बेहतर समझते थे। यह है एक निष्पक्ष आदमी—महात्मा गांधी की राय इस Education के बारे में। इस बजट से ज़ाहिर होता है कि हम ने Education पर तीन गुना खर्च ज़्यादा कर दिया है। जिस तरह मेरे एक दोस्त ने कहा था कि पहले से तीन गुना खर्च ज़्यादा देखना हमारी तरक्की का बाइस नहीं। Education का उद्देश्य है इनसान बनाना—Knowledge for the sake of knowledge—लेकिन इस शिक्षा के इस उद्देश्य से हम दूर जा रहे हैं। मेरे साथी इस बात पर इत्तफाक रखते होंगे कि मौजूदा तालीम देने के लिये हम कितने ही स्कूल और कालेज खोल दें—बड़ी बड़ी Universities बना दें, लेकिन वह बेकार नौजवान ही पैदा करेंगे। आज हमें आज़ादी हासिल किये हुए 8 साल हो गये हैं और हम उस वक्त से चिल्लाते आ रहे हैं और शोर मचाते हैं कि हमारी Education का ढंग दुरुस्त नहीं मगर गवर्नमैण्ट ने अभी तक इस बात की तरफ ध्यान नहीं दिया। हम अभी तक उन्हीं पुरानी लाईनों पर चल रहे हैं जो अंग्रेज़ के वक्त में थीं। पढ़े लिखे लोगों में unemployment का सवाल पैदा हो गया है। हकूमत भी उन्हें रोज़गार मुहय्या नहीं कर सकती। ऐसी तालीम के होते हुए जैसे कि हमारे नेता पंडित जवाहर लाल नेहरू और महात्मा गांधी जी का ख्याल है, स्कूल और कालेज की बिल्डिंगज़ बेकार हैं। दूसरी तरफ हमारी गवर्नमेंट की तरफ से propaganda किया जाता है कि Socialistic pattern of society यानी समाजवादी ढंग का ढांचा कायम करना है। मुझे हैरानी होती है कि गवर्नमेंट कहती कुछ है और करती कुछ है। मैं इस नतीजे पर पहुंचा हूं कि जितना हम खर्च करने लगे हैं और जिस की हम आज तारीफ कर रहे हैं यह तिगुना खर्च Socialistic pattern of society

को कायम करने में मददगार साबत नहीं होगा। मैं हाऊस का ज़्यादा वक्त नहीं लेना चाहता क्योंकि मैं बजट की copy अपने साथ लाना भूल गया हूं—मेरा ख्याल था कि शायद मुझे बोलने के लिये वक्त न मिल सके। बजट के अन्दर मैं आप को Multi-purpose Schools Scheme की मिसाल देता हूं। बजट मेरे पास होता तो पढ कर सुनाता। इस स्कीम के तहत आपने जिन स्कूलों को मदद दी है उस का उद्देश्य उन स्कूलों में technical education देना है। इस के अन्दर भी क्या किया गया है? Educationally जो बड़े advanced इलाके हैं उन्हीं में यह Multi-purpose Schools दिये गये हैं। बजट मेरे सामने होता तो और ज़्यादा तफसील में बताता। लेकिन अगर आप Finance Secretary के Memo का सफा 130 देखें तो आप को पता चलेगा कि यह स्कूल तकरीबन सारे के सारे ही जालन्धर डिवीज़न के गवर्नमैंट स्कूल हैं। इस के इलावा जो कालेजिज़ हैं वह भी जालन्धर के। दो गर्ल्स हाई स्कूल भी हैं। मैं अपनी गवर्नमैंट से अर्ज़ करना चाहता हूं कि वह ज़रा इस हाऊस में यह बताएं तो सही कि क्या सारे गवर्नमैंट हाई स्कूल एक ही इलाके यानी जालन्धर डिवीज़न में हैं? मेरे जालन्धर वाले भाई नाराज़ न हों लेकिन मैं पूछता हूं कि आखिर इस के लिये गवर्नमैंट ने क्या सोचा था? क्या आप का यही Socialistic pattern of society है? (घंटी) स्पीकर साहिब, आप नाराज़ तो न होंगे? मैं खरी खरी बातें सुना रहा हूं। मैं पूछता हूं कि क्या यही है आप का आदर्श? क्या आप बड़ी बड़ी छतों वाली बड़ी २ मंज़िलों वाली buildings बना कर ही खुश होना चाहते हैं या यूरोप वालों को बुला कर यही दिखाना चाहते हैं कि देखा हम तुम्हारे जैसा बनते जा रहे हैं। मैं कहता हूं कि अब तक टाई कोट तो पहिन लिये, अब ज़्यादा दूर जाना अच्छा नहीं।

अब मैं grants के सवाल पर आता हूं। आप उन स्कूलों की list को ही पढ़ कर देख लीजिये जिन को grants-in-aid दी जाती हैं। मैं पढ़ कर नहीं सुनाता लेकिन अगर आप उस को देखें तो आप को पता चलेगा कि यह जो Socialistic pattern का ढोंग खड़ा किया हुआ है, उसे किस हद तक पूरा किया जा रहा है। एक ही मिसाल देता हूं। अम्बाला छावनी में एक बनारसी दास जैन हाई स्कूल है। लाला बनारसी दास अम्बाला के बड़े भारी रईस हैं। उन के मुकाबले में वहां कोई भी और मालदार आसामी नहीं। उन के नाम पर वह स्कूल है। लड़कों की इतनी भारी तादाद है कि सारा खर्च फ़ीसों से पूरा हो जाता है। Building उस की मुकम्मल है, स्टाफ पूरा है लेकिन फिर भी उसे तीन हज़ार की ग्रांट दी जाती है। इसी तरह और भी जो स्कूल हैं जो आसानी से अपने आप को manage कर सकते हैं किसी को छः हज़ार, किसी को आठ हजार और इसी तरह कमोबेश ग्रांटें दी जा रही हैं। असल जरूरत हमारी इस वक्त देहातों को तालीम देना है जो कि निहायत पिछड़े हुए हैं। मैं पूछता हूं कि उन देहातों के लिये जो चाहे जालन्धर में हों या अम्बाला डिवीज़न में, आप क्या कर रहे हैं? आप ने फरमाया कि हमने बहुत सी बड़ी तादाद में देहातों के अन्दर चार जमातों वाले प्राइमरी स्कूल खोल दिये हैं। दस-दस बीस-बीस कोस तक के फासले पर प्राइमरी स्कूल जारी कर दिये हैं। लेकिन मैं हैरान हूं कि वहां दूर दूर तक कोई हाई स्कूल नहीं जहां कि गांव के बच्चे चार जमात के बाद और ज़्यादा पढ़ सकें (घंटी)। बस वहां तक यानी चार जमात तक पढ़ लेने के बाद बच्चे घर आ बैठते हैं और

[श्री जगदीश चन्द्र]

वक्त गुज़रने के बाद वह भी भूल जाते हैं जो कि उन्होंने इन जमातों में पढ़ा होता है। ठीक है कि आपने figures दिये कि इतने हज़ार स्कूल खोल दिये। लेकिन जब quality ही नहीं तो इस से क्या फायदा। इस तरह तो हम अपने आप को धोखा ही दे रहे हैं। इस से आप socialistic pattern के आदर्श को पूरा नहीं कर सकते, इनसान को इनसान बनाने वाले उद्देश्य को पूरा नहीं कर सकते। अगर हम निष्पक्ष रूप से देश की भलाई चाहते हैं तो हमें तीन चीजों का खास ख्याल रखना है जिन का सीधा गांव वालों के साथ सम्बन्ध है और वह हैं शिक्षा, holdings of land और means of communication। आज जो बहस चल रही है वह तालीम पर है। हमारा यह फर्ज़ है कि शहरों की बजाए देहाती लोगों को अब ज्यादा से ज्यादा तालीम की सहूलियात मुहैय्या करें। Girl education तो इस वक्त देहातों के अन्दर बिल्कुल सिफर है। मुझे जालन्धर डिवीज़न से ज्यादा वाकफियत नहीं लेकिन अन्दाज़ा है कि वहां भी यही हाल होगा। अम्बाला डिवीज़न में girl education बिल्कुल नफ़ी के बराबर है। कोई स्कूल नहीं। मैंने कोशिश की कि डिस्ट्रिक्ट बोर्ड के एक पांच जमात वाले girls स्कूल को Middle में convert कराया जाए। लेकिन उस पर कई किस्म की शरायत लगा दी गईं। कहा गया कि बीस हज़ार रुपया deposit करो, building दिखाओ, वगैरह वगैरह। मैं हैरान हूं कि गांव के लोग यह सब कुछ कैसे पूरा कर पायेंगे। यह जो multi purpose स्कूल कायम करने के लिये 66 प्रतिशत की grant सरकार की ओर से दी जा रही है उस के लिये तो यह चाहिये कि education को balanced करने के लिये लड़कियों के स्कूलों और गांव में हाई स्कूलों को खोला जाता। वहां पर यह रुपया खर्च किया जाता। उन स्कूलों को यह grants दी जातीं जो लड़खड़ा कर चल रहे हैं—जिन्हें सहारे की ज़रूरत है। चाहिये तो यह था कि गवर्नमेंट ऐसे सभी स्कूलों के बारे में, चाहे वह किसी डिवीज़न से होते और चाहे लड़कियों के होते या लड़कों के, अपने inspectors से रिपोर्ट मंगवाती जिन की हालत बड़ी नागुफता बेह है, जो लड़खड़ा २ कर चल रहे हैं। और उन को ऊपर उठाने के लिये उन की मदद की जाती। वरना मैं समझता हूं कि इन ख्याली नक्शों के बनाने का कोई लाभ नहीं। (घंटी)

आखिर में मैं एक बात कहना चाहता हूं। गाड़ी के दो पहिये होते हैं। आज की जो लड़कियां हैं उन्होंने कल की गृहस्थी सम्भालनी है। इस लिये यह बात हमें शोभा नहीं देती कि सिर्फ एक ही हिस्से को develop करें और दूसरे पहिए को बिल्कुल नज़र अन्दाज़ करते जाएं। इस लिये हमारा यह फर्ज़ है कि girl education को देहातों में शुरु करें और एक हिस्सा जो कमज़ोर रह गया है उस को develop करें। तभी हमारा सिस्टम फायदा मन्द साबत हो सकता है। वरना यह तीन गुना, छः गुना या 10 गुना रुपया खर्च करना बिल्कुल useless होगा।

**श्री दौलत राम** (कैथल): डिप्टी स्पीकर साहिब, बिला शुबा कहा जा सकता है कि तालीमी तरक्की जो गुज़श्ता तीन चार सालों में हुई है वह काबिले तारीफ है। यूं ही कह देना कि तालीम का इन्तज़ाम अच्छा नहीं, दुरुस्त नहीं, इस बात की कभी पर्दापोशी नहीं कर सकता कि

तालीम ने तरक्की नहीं की है । आज किसी भी देश के लिये, किसी भी सूबे के लिये जो कि तरक्की के रास्ते पर पेश कदमी करना चाहता है लाइलमी, बीमारी और गरीबी को दूर करना निहायत लाज़मी है । तालीम के लिहाज़ से जब मैं अपने सूबे के बजट को देखता हूं तो मालूम होता है कि quantity और quality दोनों लिहाज़ से निज़ामे तालीम में काफी तबदीलियां आई हैं । इस के लिये मैं वज़ीरे तालीम को और डाइरैक्टर साहिब को मुबारकबाद देता हूं कि उन्होंने बड़ी मेहनत और रौशन दिमागी से काम किया है ।

प्राइमरी education के सिलसिले में यूं अर्ज़ करना चाहता हूं कि कई एक सूबों में इसे free और compulsory करार दिया गया है । खास तौर पर बम्बई और मध्यभारत के सूबों में है । पंजाब में भी इस चीज़ की काफी जरूरत महसूस हो रही है और मैं यूं समझता हूं कि यहां भी primary education को free और compulsory करार दिया जाना चाहिये । उन सूबों के मुकाबले में हमारे यहां यह एक बहुत बड़ा फर्क है और वज़ीर तालीम इस बात को महसूस करते होंगे कि यह एक अहम और दुरुस्त सवाल है । प्राइमरी तालीम पर तो अब भी बिला शुबा काफी खर्च किया जा रहा है । इस लिये अगर उस को इन शरायत पर चलाना शुरू किया जाये तो मैं समझता हूं कि इस के लिये खर्च में कोई बहुत ज़्यादा फर्क नहीं आयेगा । एक करोड़ 36 लाख के करीब तो पहले ही इस मद पर खर्च किया जा रहा है । इस लिये अगर वज़ीर साहिब इस चीज़ का ऐलान कर दें तो मैं समझता हूं कि यह पंजाब के लिये एक बहुत बड़ा तरक्कीकुन और education को बढ़ाने वाला कदम होगा ।

दूसरी बात basic education के मुताल्लिक है । आम ख्यालात सूबा के अन्दर जो मौजूदा निज़ामे तालीम के मुताल्लिक हैं उस में मैं समझता हूं कि कोई सदाकत नहीं । Basic education को काफी तौर पर हमारे सूबे में रायज किया गया है । जहां पर दूसरे स्कूलों की तादाद में अज़ाफा हुआ है वहां बुनियादी तालीम के स्कूलों में भी काफी अज़ाफा हुआ है । हज़ारों की तादाद में यहां basic स्कूल खोले जा रहे हैं । मगर जहां हम लोग यह चाहते हैं कि बच्चों के दिमाग के अन्दर तरक्की हो वहां हमें सूबे से बेरोज़गारी को भी दूर करना है । अब जहां हम लड़कों को तालीम देते हैं वहां पर हम उन के manual और physical लेबर का भी ध्यान रखते हैं । लेकिन मैं समझता हूं कि यह काफी नहीं है । मैं यूं अर्ज़ करूंगा कि जैसा कि दीगर तरक्कीयाफता मुल्कों में है, बेरोज़गारी को दूर करने के लिये और सोसाइटी के हर फरदोबशर को रोज़गार कमाने के काबिल बनाने के लिये उन मुमालक के तालीमी निज़ाम में तबदीलियां लाई गईं । इसी तरह यहां भी जरूरी है कि उन मज़मूनों में भी तालीम दी जाए जिस से कि पहली जमात पास लड़के भी छः महीने के दौरान में कोई काम कर सकें । आज हमें उन के दिमाग की ही तरक्की नहीं करनी बल्कि उन में एक ऐसा हुनर और जौहर भी पैदा करना है जिस से कि वह आगे बढ़ कर रोजगार कमाने के काबिल हो जायें ।

[श्री दौलत राम]

जापान के तालीमी निज़ाम को मैंने देखा है। उस को देखने से यही पता लगता है कि वहां के तालीमी निज़ाम में एक बच्चा जो मिडल स्कूल में पढ़ता है वह शुरू से अपना खर्च पूरा करता जाता है और जो बच्चा मैट्रिक कलास में जाता है तो वह इस काबिल हो जाता है कि वह सोसाईटी के अन्दर एक बाइज़्ज़त ज़िन्दगी बसर कर सके और जब एक बच्चा स्कूल से तालीम का course पास कर के निकलता है तो वह इस काबिल हो गया होता है कि वह काम करके अपनी family का खर्च निकाल सकता है। हमें भी चाहिये कि हम अपने बच्चों को ऐसी तालीम दें ताकि जब वह तालीम खत्म कर के स्कूल से बाहर निकलें तो वह अपनी ज़रूरियाते ज़िन्दगी आप काम करके हासल कर सकें। लेकिन हम बजट में देखते हैं कि कुल 60 हज़ार की रक्म इस तरह की तालीम देने पर खर्च करने के लिये रखी गई है जो मैं समझता हूं बहुत थोड़ी है। इस सिलसिले में मैं सरकार को सुझाव देना चाहता हूं कि बेसिक स्कूलों और multi-purposes स्कूलों की देख भाल के लिये एक अलग Deputy Director रखा जाए और उस के नीचे inspectorate staff होना चाहिये। Multi-purposes schools के लिए बजट में जो 64 लाख रुपये की रक्म का इस्तेमाल सही तरीके से होना चाहिये। इस की देख रेख के लिये एक Deputy Director जरूर मुकर्रर किया जाना चाहिये जो बेसिक, professional और technical education के निज़ाम को देखे और इन्हें कामयाब बनाने की कोशिश करे। मैं यह अर्ज़ करूंगा कि basic और multi-purposes तालीम देने का जो तरीका है इस तरीके को बेहतरीन ढंग से चलाने से हम socialistic pattern of society कायम कर सकते हैं जिस के लिये यहां बड़ी चर्चा की जाती है। इस के लिये हमें देखना होगा कि तालीम के निज़ाम को हम किस तरह बेहतर कर सकते हैं। अगर हम चाहते हैं कि अमीर और गरीब की तफावत दूर हो तो हमें तालीम के ढांचे को बदलने के लिये अभी से इन्तज़ाम करना पड़ेगा। मसलन इस वक्त स्कूलों में लड़कों को scholarships और stipends काबलियत की बिना पर दिये जाते हैं। मैं कहूंगा कि यह अमीरों के बच्चों को देने से कोई फायदा नहीं। मेरे ख्याल में यह सब गरीब बच्चों को दिये जाने चाहियें। स्कूलों में इस वक्त जो फीस माफी का मियार रखा हुआ है वह है काबलियत और गरीबी। लेकिन मैं कहूंगा कि हर गरीब लड़के की fees माफ की जानी चाहियें और काबलियत का ख्याल न रखा जाए। Scholarship और stipend के लिये मैं सिर्फ कहूंगा कि इन की अमीर लोगों के बच्चों को जरूरत नहीं है। वह गरीब लड़कों तक ही महदूद रखे जाने चाहियें। और teachers जो बेचारे पिस रहे हैं उन को relief देने के लिये उन के लड़कों की फीसें college की तालीम तक के लिये माफ कर दी जाएं। वह अपने आप अपने बच्चों को college की तालीम दिला नहीं सकते। 25 हज़ार रुपये की रक्म जो backward classes के बच्चों की तालीम के लिये मखसूस की गई है वह बहुत थोड़ी है उन में तालीम फैलाने के लिये ज्यादा ध्यान की ज़रूरत है। Socialistic pattern of society हम तब ही कायम कर सकते हैं अगर समाज के सारे अंग एक बराबर उठें। Government Colleges को छोड़ कर Non-Government Colleges की हालत बड़ी नागुफ़ताबेह

और दिगर गूं हो रही है। उन्हें Government की तरफ से aid बहुत कम मिलती है। गवर्नमेंट या तो उन्हें बन्द कर दे या अच्छी तरह चलाने के लिये माली इमदाद अच्छी दे ताकि वह भी अच्छी तरह से चल सकें। फिर जो J.A.V. और S.A.V. classes के स्कूल खुले हुए हैं और जहां teachers को trained किया जाता है उन की तरफ गवर्नमेंट को खास तवज्जुह देनी चाहिये।

District Inspectors of schools के दफ़तरों में जो clerical staff काम करता है उन की तनखाहों के grade डिप्टी कमिशनर के दफ़तर में काम करने वाले clerks के grade से भी कम हैं हालांकि यह establishment तालीमी अदारों को सम्भालने वाली है और उन की रहनुमाई करने वाली है। मैं उनकी तरफ मिनिस्टर साहिब का खास ध्यान दिलाना चाहता हूं। फिर female education के लिये ज़्यादा स्कूल खोले जाने चाहियें और यह जितने भी स्कूल खुलें वह तमाम के तमाम देहाती हल्कों में खोले जाएं क्योंकि शहरी हल्कों में यह काफी खुल चुके हैं। जब तक देहात में female education की तरफ पूरा ध्यान नहीं दिया जाता तब तक हमारा मुल्क तरक्की नहीं कर सकता।

**ਸਰਦਾਰ ਸਰੂਪ ਸਿੰਘ** (ਅੰਮ੍ਰਿਤਸਰ ਸ਼ਹਿਰ, ਪੂਰਬੀ) ਸ਼੍ਰੀਮਾਨ ਡਿਪਟੀ ਸਪੀਕਰ ਸਾਹਿਬ, ਆਪ ਨੂੰ ਪਤਾ ਹੀ ਹੈ ਕਿ ਅੰਗਰੇਜ਼ੀ ਜ਼ਬਾਨ ਵਿਚ ਇਕ ਮਸ਼ਹੂਰ ਕਹਾਵਤ ਹੈ–

"The battle of Waterloo was won on the play-grounds of Eton and Harrow"

ਇਸ ਦਾ ਮਤਲਬ ਇਹ ਹੈ ਕਿ ਇਨਸਾਨ ਦੀ ਜ਼ਿੰਦਗੀ ਵਿਚ ਜਿਹੜੀਆਂ ਔਕੜਾਂ ਆਉਂਦੀਆਂ ਹਨ ਉਨ੍ਹਾਂ ਨੂੰ ਉਹ ਉਨੀ ਚੰਗੀ ਤਰ੍ਹਾਂ control ਕਰ ਸਕਦਾ ਹੈ ਜਿੰਨੀ ਚੰਗੀ ਉਸ ਨੂੰ basic training ਮਿਲੀ ਹੋਈ ਹੋਵੇ। ਜਿਸ ਨੂੰ basic ਤਾਲੀਮ ਚੰਗੀ ਮਿਲੀ ਹੋਈ ਹੋਵੇ ਉਸ ਲਈ ਦੁਨੀਆ ਵਿਚ ਕੋਈ ਮੁਸ਼ਕਲ ਇਹੋ ਜੇਹੀ ਨਹੀਂ ਜਿਸ ਨੂੰ ਉਹ ਅਬੂਰ ਨਹੀਂ ਕਰ ਸਕਦਾ। ਤਾਲੀਮੀ ਅਦਾਰਿਆਂ ਦਾ ਅਸਲੀ function ਇਹ ਹੀ ਹੈ ਕਿ ਉਹ ਇਸ ਤਰ੍ਹਾਂ ਦੀ ਤਾਲੀਮ ਬੱਚਿਆਂ ਨੂੰ ਦੇਣ ਤਾਂ ਜੋ ਉਹ ਆਪਣੀ ਜ਼ਿੰਦਗੀ ਵਿਚ ਪੂਰੇ ਇਨਸਾਨ ਬਣ ਸਕਣ ਅਤੇ ਆਪਣੇ ਜੀਵਨ ਵਿਚ ਕਾਮਯਾਬ ਹੋ ਸਕਣ। ਪਰ ਸਾਡੇ ਮੁਲਕ ਵਿਚ educational institutions ਦੇ ਹਾਲਾਤ ਬਿਲਕੁਲ ਹੀ ਹੋਰ ਹਨ। ਮੈਂ ਆਪਣੇ Education Minister ਸਾਹਿਬ ਕੋਲੋਂ ਜਿੰਨ੍ਹਾਂ ਨੂੰ ਮੈਂ ਇਕ care-taker ਮਿਨਿਸਟਰ ਹੀ ਸਮਝਦਾ ਹਾਂ, ਪੁਛਣਾ ਚਾਹੁੰਦਾ ਹਾਂ ਕਿ ਕੀ ਉਨ੍ਹਾਂ ਦੀ ਇਨ੍ਹਾਂ institutions ਦੇ ਤਾਲੀਮ ਦੇਣ ਦੇ ਤਰੀਕੇ ਤੇ ਤਸੱਲੀ ਹੈ ਅਤੇ ਉਥੇ ਜਿਹੜੀ ਤਾਲੀਮ ਅਤੇ ਤਰਬੀਅਤ ਦਿੱਤੀ ਜਾਂਦੀ ਹੈ ਉਸ ਨਾਲ ਉਹ ਬੱਚੇ ਜਿਹੜੇ ਉਥੇ ਪੜ੍ਹਦੇ ਹਨ ਚੰਗੇ ਤੇ ਪੂਰੇ ਇਨਸਾਨ ਬਣ ਸਕਣਗੇ। ਮੈਨੂੰ ਪੂਰੀ ਆਸ ਹੈ ਕਿ ਜੇ ਕਰ ਇਹ ਇਮਾਨਦਾਰੀ ਨਾਲ ਆਪਣੀ ਰਾਏ ਦਸਣ ਤਾਂ ਇਹ ਇਹੋ ਹੀ ਗੱਲ ਕਹਿਣਗੇ ਕਿ ਉਨ੍ਹਾਂ ਦੀ ਉਸ education ਨਾਲ ਤਸੱਲੀ ਨਹੀਂ ਹੁੰਦੀ ਜਿਹੜੀ ਕਿ ਇਸ ਵੇਲੇ ਬੱਚਿਆਂ ਨੂੰ ਦਿੱਤੀ ਜਾ ਰਹੀ ਹੈ। ਇਸ ਲਈ ਮੈਂ ਕਹਾਂਗਾ ਕਿ ਇਕ Welfare State ਵਿਚ ਗਵਰਨਮੈਂਟ ਲਈ ਇਹ ਜ਼ਰੂਰੀ ਹੋ ਜਾਂਦਾ ਹੈ ਕਿ ਉਹ ਸੂਬੇ ਵਿਚ ਦਿੱਤੀ ਜਾ ਰਹੀ education ਵਲ ਜ਼ਿਆਦਾ ਤੋਂ ਜ਼ਿਆਦਾ ਧਿਆਨ ਦੇਵੇ ਅਤੇ ਉਨ੍ਹਾਂ ਨੂੰ ਇਸ ਤਰ੍ਹਾਂ ਦੀ ਤਾਲੀਮ ਦੇਣ ਦਾ ਪਰਬੰਧ ਕਰੇ ਜਿਸ ਨਾਲ ਉਹ ਮੁਕੰਮਲ ਇਨਸਾਨ ਬਣ ਸਕਣ ਤਾਂ ਜੋ ਉਨ੍ਹਾਂ ਨੂੰ ਆਪਣੀ ਜ਼ਿੰਦਗੀ

[ਸਰਦਾਰ ਸਰੂਪ ਸਿੰਘ]

ਵਿਚ ਕਦੇ ਵੀ ਨੀਵਾਂ ਨਾ ਦੇਖਣਾ ਪਏ । ਇਸ ਕਮੇਟੀ ਨੂੰ ਧਿਆਨ ਵਿਚ ਰਖ ਕੇ ਜੇਕਰ ਅਸੀਂ ਇਸ ਵੇਲੇ ਚਲ ਰਹੇ ਸਕੂਲਾਂ ਨੂੰ ਦੇਖੀਏ ਤਾਂ ਇਹ ਹੀ ਪਤਾ ਲਗਦਾ ਹੈ ਕਿ ਉਨ੍ਹਾਂ ਵਿਚੋਂ 90 per cent ਕੇਵਲ literacy camps ਹੀ ਬਣੇ ਹੋਏ ਹਨ ਜਿੱਥੇ ੳ,ਅ,ੲ, ਸਿਖਾਇਆ ਜਾਂਦਾ ਹੈ। ਅਸਲੀ education ਵਿਚ ਉਹ completely lack ਕਰਦੇ ਹਨ । ਇਸ ਪਾਸੇ ਗਵਨਮੈਂਟ ਨੂੰ ਧਿਆਨ ਦੇਣਾ ਚਾਹੀਦਾ ਹੈ । ਇਹ ਹੈ ਮੇਰਾ basic ਇਤਰਾਜ਼ ਉਸ education ਤੇ ਜਿਹੜੀ ਇਸ ਵੇਲੇ ਨੌਜਵਾਨਾਂ ਨੂੰ ਦਿੱਤੀ ਜਾ ਰਹੀ ਹੈ ।

ਇਸ ਦੇ ਇਲਾਵਾ, ਡਿਪਟੀ ਸਪੀਕਰ ਸਾਹਿਬ, ਇਥੇ ਸਾਡੇ ਮੁਲਕ ਵਿਚ private educational institutions ਬੜੇ ਖੁਲ੍ਹਦੇ ਜਾਂਦੇ ਹਨ । ਮੈਂ ਮਹਿਸੂਸ ਕਰਦਾ ਹਾਂ ਕਿ ਉਹ mushrooms ਦੀ ਤਰ੍ਹਾਂ, ਹਰ ਗਲੀ, ਹਰ ਮਹੱਲੇ, ਹਰ ਪਿੰਡ ਅਤੇ ਹਰ ਸ਼ਹਿਰ ਵਿਚ ਖੁਲ੍ਹਦੇ ਜਾ ਰਹੇ ਹਨ । ਮੈਂ ਅੰਮ੍ਰਿਤਸਰ ਸ਼ਹਿਰ ਵਿਚ ਵੇਖਦਾ ਹਾਂ ਕਿ ਉਥੇ ਹਰ ਬਾਜ਼ਾਰ ਅਤੇ ਹਰ ਗਲੀ ਵਿਚ ਇਕ ਕਮਰਾ ਲੈ ਕੇ ਕਿਤੇ Cambrige Academy ਦੇ ਨਾਂ ਤੇ, ਕਿਤੇ Flying Janta ਸਕੂਲ ਦੇ ਨਾਂ ਤੇ ਅਤੇ ਕਿਤੇ Oxford Academy ਦੇ ਨਾਂ ਤੇ private ਸਕੂਲ ਖੁਲ੍ਹ ਗਏ ਹਨ । ਮੈਂ ਇਹ ਮਹਿਸੂਸ ਕਰਦਾ ਹਾਂ ਕਿ ਉਹ ਇਕ ਤਰ੍ਹਾਂ ਦੇ ਇੱਲਤ ਦੇ ਅੱਡੇ ਬਣੇ ਹੋਏ ਹਨ । ਉਨ੍ਹਾਂ ਵਲ ਸਾਡਾ ਤਾਲੀਮ ਦਾ ਮਹਿਕਮਾ ਕੋਈ ਧਿਆਨ ਨਹੀਂ ਦੇ ਰਿਹਾ । ਇਸ ਤਰ੍ਹਾਂ ਦੇ ਸਕੂਲ ਹਰ ਗਲੀ ਮਹਲੇ ਵਿਚ ਖੁਲ੍ਹੇ ਹੋਏ ਹਨ ਅਤੇ ਉਹ educational camps ਦੇ ਸਿਵਾ ਹੋਰ ਕੁੱਝ ਨਹੀਂ । ਉਹ education ਦੇਣ ਦੇ ਕੰਮ ਵਿਚ ਕੁੱਝ ਸਹਾਇਕ ਨਹੀਂ ਹੁੰਦੇ ਸਗੋਂ ਖਰਾਬੀਆਂ ਪੈਦਾ ਕਰਦੇ ਹਨ । ਇਸ ਪਾਸੇ ਵੀ ਗਵਰਨਮੈਂਟ ਦੇ ਧਿਆਨ ਦੀ ਲੋੜ ਹੈ ।

ਡਿਪਟੀ ਸਪੀਕਰ ਸਾਹਿਬ, Government of India ਵਲੋਂ education ਲਈ ਜਿਹੜੀ aid ਦਿੱਤੀ ਗਈ ਹੈ ਉਸ ਬਾਰੇ ਮੈਂ ਅਰਜ਼ ਕਰਾਂਗਾ ਕਿ ਸਾਡੀ ਗਵਰਨਮੈਂਟ ਨੂੰ evacuee educational institutions ਵਲ ਜਿਹੜੀਆਂ ਕਿ ਪਾਕਿਸਤਾਨ ਵਿਚੋਂ ਉਜੜ ਕੇ ਆਈਆਂ ਹਨ ਖਾਸ ਧਿਆਨ ਦੇਣ ਦੀ ਲੋੜ ਹੈ । ਅਤੇ ਇਸ ਮਦਦ ਦਾ ਇਕ ਖਾਸ ਹਿੱਸਾ ਉਨ੍ਹਾਂ ਲਈ ਅਲਗ ਕਰ ਦੇਣਾ ਚਾਹੀਦਾ ਹੈ । ਜੇਕਰ ਉਨ੍ਹਾਂ institutions ਲਈ ਜਿਨ੍ਹਾਂ ਦੀਆਂ libraries, apparatus ਜਾਂ ਦੂਸਰਾ ਸਾਮਾਨ ਪਾਕਿਸਤਾਨ ਵਿਚ ਰਹਿ ਗਿਆ ਹੈ, ਇਕ ਖਾਸ ਹਿੱਸਾ set apart ਨਾ ਕੀਤਾ ਗਿਆ ਤਾਂ ਉਹ ਵਿਚਾਰੇ ਇਤਨੇ ਰਸੂਖ ਵਾਲੇ ਨਹੀਂ ਕਿ ਆਪ ਤੋਂ ਲੈ ਸਕਣ । ਇਸ ਮਦਦ ਦਾ 50 per cent ਜੇਕਰ ਉਨ੍ਹਾਂ ਲਈ set apart ਕਰ ਦਿਓ ਤਾਂ ਇਹ ਬੜਾ ਨੇਕ ਕੰਮ ਹੋਵੇਗਾ ।

(*At this stage Mr. Speaker occupied the Chair.*)

ਫੇਰ books ਦਾ scandal ਹਾਲੇ ਵੀ ਚਲਿਆ ਆ ਰਿਹਾ ਹੈ। ਦੋ ਸਾਲ ਹੋਏ ਇਹ ਇਸ House ਵਿਚ ਬਹਿਸ ਮੁਬਹਿਸੇ ਦਾ ਮੌਜ਼ੂ ਰਿਹਾ । ਹੁਣ ਵੀ ਸ਼ਿਕਾਇਤ ਹੈ ਕਿ ਕਿਤਾਬਾਂ ਸਸਤੀਆਂ ਅਤੇ ਚੰਗੀਆਂ ਨਹੀਂ ਮਿਲਦੀਆਂ । Ministry ਨੇ ਇਸ ਬਾਰੇ ਇਕ ਬਿਆਨ ਦਿੱਤਾ ਸੀ ਅਸੀਂ ਕਿਤਾਬਾਂ ਦੀ ਛਪਾਈ ਦੀ ਹਰੇਕ ਲਈ ਖੁਲ੍ਹ ਕਰ ਦਿਆਂਗੇ ਜੋ ਇਕ fixed rate ਤੇ ਵੇਚੀਆਂ ਜਾ ਸਕਣਗੀਆਂ । ਕੀ ਇਹ ਗਵਰਨਮੈਂਟ ਦੀ policy ਹੈ ਜਾਂ ਮਹਿਜ਼ ਇਕ ਬਿਆਨ ਹੀ ਸੀ ? ਉਮੀਦ ਹੈ ਕਿ ਮਨਿਸਟਰ ਸਾਹਿਬ ਇਸ ਚੀਜ਼ ਤੇ ਰੋਸ਼ਨੀ ਪਾਉਣਗੇ । ਫਿਰ ਇਸ ਬਾਰੇ ਮੈਂ ਅਰਜ਼ ਕਰਾਂਗਾ ਕਿ ਚੰਗੀਆਂ ਅਤੇ standard ਕਿਤਾਬਾਂ

ਰੋਜ਼ ੨ ਨਾ ਤਬਦੀਲ ਹੋਣ। ਜਿਸ ਕਿਤਾਬ ਨੂੰ ਇਕ ਬੱਚਾ ਪੜ੍ਹਦਾ ਹੋਵੇ, ਉਸੇ ਨੂੰ ਉਸ ਦਾ ਭਾਈ ਵੀ ਪੜ੍ਹ ਸਕੇ । ਜਿਵੇਂ ਕਿ 20 ਸਾਲ ਹੁੰਦਾ ਰਿਹਾ ਹੈ। ਕੋਈ ਕਿਤਾਬ ਜੋ ਅਜ ਕਿਸੇ ਜਮਾਤ ਲਈ ਲਾਈ ਗਈ ਹੈ, ਜੇਕਰ ਉਹ ਚੰਗੀ ਕਿਤਾਬ ਹੈ ਤਾਂ ਉਹ ਕਈ ਸਾਲ ਲਗੀ ਰਹਿਣੀ ਚਾਹੀਦੀ ਹੈ। ਅਜਿਹੇ ਹਾਲਾਤ ਪੈਦਾ ਕਰਨੇ ਚਾਹੀਦੇ ਹਨ ਕਿ ਕਿਤਾਬਾਂ ਦਾ racket ਬੰਦ ਹੋਵੇ ।

ਫਿਰ ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ education ਤਦ ਹੀ improve ਕਰੇਗੀ ਜੇਕਰ ਸਾਡੇ ਮੁਲਕ ਵਿਚ ਪੜ੍ਹਾਉਣ ਵਾਲਿਆਂ ਲਈ ਹਾਲਾਤ attractive ਹੋਣਗੇ। ਜੇਕਰ ਚੰਗੇ ਤੋਂ ਚੰਗਾ ਆਦਮੀ ਇਹ ਮਹਿਸੂਸ ਕਰੇ ਕਿ education ਦਾ ਜੋ profession ਹੈ ਜੇਕਰ ਮੈਂ ਉਸ ਵਿਚ ਜਾਵਾਂ ਤਾਂ ਮੈਂ ਕਿਸੇ ਹੋਰ profession ਵਾਲੇ ਨਾਲੋਂ ਘਟ ਨਹੀਂ ਰਹਾਂਗਾ, ਉਸ ਸੂਰਤ ਵਿਚ ਹੀ ਸਾਨੂੰ first rate material ਮਿਲ ਸਕਦਾ ਹੈ ਅਤੇ ਤਦ ਹੀ education ਸਹੀ ਮਾਨਿਆਂ ਵਿਚ ਚੰਗੀ ਕੀਤੀ ਜਾ ਸਕਦੀ ਹੈ ।

**ਸਰਦਾਰ ਦਰਬਾਰਾ ਸਿੰਘ** (ਨੂਰ ਮਹਿਲ): ਸਪੀਕਰ ਸਾਹਿਬ, ਬਹੁਤ ਸਾਰੇ ਸਜਣਾ ਨੇ ਤਾਲੀਮ ਬਾਰੇ ਆਪਣੇ ੨ ਖਿਆਲਾਤ ਦਸੇ ਹਨ । ਇਸ ਗਵਰਨਮੈਂਟ ਨੇ ਜੋ provision basic ਤਾਲੀਮ ਲਈ ਕੀਤਾ ਹੈ ਮੇਰੇ ਵਿਚਾਰ ਵਿਚ ਕਈ ਮਿਤਰਾਂ ਨੇ ਉਸ ਦਾ ਗਹਿਰਾਈ ਵਿਚ ਮੁਤਾਲਿਆ ਨਹੀਂ ਕੀਤਾ । ਇਹ ਠੀਕ ਹੈ ਕਿ ਸਰਕਾਰ ਨੇ ਜੋ Basic Schools ਖੋਹਲੇ ਹਨ ਉਹ ਬਹੁਤੇ ਕਾਮਯਾਬ ਨਹੀਂ ਰਹੇ ਲੇਕਿਨ ਜੋ ਮਨਸ਼ਾ ਹੈ basic ਤਾਲੀਮ ਦਾ ਉਹ ਮਹਾਤਮਾ ਗਾਂਧੀ ਵਲੋਂ ਦਸੇ ਰਸਤੇ ਅਨੁਸਾਰ ਹੈ ਕਿ ਜਿਸ ਨਾਲ ਪਿੰਡਾਂ ਅਤੇ ਸ਼ਹਿਰਾਂ ਦੇ ਬੱਚਿਆਂ ਨੂੰ ਪੜ੍ਹਾਈ ਦੇ ਨਾਲ ੨ ਥੋੜਾ ਬਹੁਤ handicrafts ਅਤੇ ਦੂਜੇ ਕੰਮ ਦਸਤਕਾਰੀ ਆਦਿ ਵੀ ਸਿਖਾਉਣੇ ਹਨ ਤਾਂ ਜੋ ਇਹ ਉਨ੍ਹਾਂ ਦੀ ਰੋਟੀ ਦਾ ਸਾਧਨ ਬਣ ਸਕਣ ਅਤੇ ਉਹ ਆਪਣੇ ਵਾਲਦੈਨ ਤੇ ਬੋਝ ਸਾਬਤ ਨਾ ਹੋਣ । ਇਹ idea Planning Commission ਨੇ ਉਨ੍ਹਾਂ ਤੋਂ ਲੈਕੇ ਦੇਸ਼ ਵਿਚ ਰਾਇਜ ਕਰਨ ਦੀ ਕੋਸ਼ਿਸ਼ ਕੀਤੀ ਹੈ। ਅਤੇ ਇਸੇ idea ਨੂੰ ਪਰਫੁੱਲਤ ਕਰਨ ਲਈ ਪੰਜਾਬ ਗਵਰਨਮੈਂਟ ਨੇ ਬਜਟ ਵਿਚ provision ਕੀਤਾ ਹੈ, Basic Training Schools ਖੋਲ੍ਹੇ ਹਨ ਅਤੇ ਕਾਲਜ ਵੀ ਖੋਲ੍ਹਣੇ ਹਨ। ਇਸ ਤਰ੍ਹਾਂ ਆਪਦੀ education ਦੇ ਸੁਧਾਰ ਦੀ ਕੋਸ਼ਿਸ਼ ਕੀਤੀ ਹੈ। ਚੂੰਕਿ ਅਜ ਰੋਟੀ ਦਾ problem ਬੜਾ ਜ਼ਰੂਰੀ ਹੈ ਅਤੇ ਪੜ੍ਹਕੇ ਵੀ ਲੜਕੇ ਬੇਕਾਰ ਰਹਿੰਦੇ ਹਨ ਇਸ ਲਈ multi-purpose schools ਖੋਲ੍ਹਣ ਦਾ ਕੰਮ ਬੜਾ ਚੰਗਾ ਹੈ ਜਿਸ ਲਈ ਸਰਕਾਰ ਦੀ ਜਿੰਨੀ ਸ਼ਲਾਘਾ ਕੀਤੀ ਜਾਵੇ ਥੋੜੀ ਹੈ। ਇਨ੍ਹਾਂ ਸਕੂਲਾਂ ਦੁਆਰਾ ਨੌਜਵਾਨਾਂ ਨੂੰ, ਜਿਨ੍ਹਾਂ ਆਪਣੀ ਅਗਲੀ ਜ਼ਿੰਦਗੀ ਨਾਲ ਹਾਲੇ ਘੋਲ ਘੁਲਣਾ ਹੈ ਉਨ੍ਹਾਂ ਨੂੰ ਅਜਿਹੇ ਸਾਧਨ ਦਿੱਤੇ ਜਾਂਦੇ ਹਨ ਕਿ ਆਪਣੀ ਰੋਟੀ ਕਮਾ ਸਕਣ ਅਤੇ ਦੇਸ਼ ਦੇ ਮਜ਼ਬੂਤ ਅੰਗ ਬਣ ਸਕਣ । ਮਹਾਤਮਾ ਜੀ ਨੇ ਕਿਹਾ ਸੀ ਕਿ ਦਸਤਕਾਰੀ ਪਿੰਡਾਂ ਵਿਚ ਰਾਇਜ ਹੋਣੀ ਚਾਹੀਦੀ ਹੈ। ਇਸ ਨਾਲ ਨਾ ਸਿਰਫ ਪੇਂਡੂਆਂ ਦੀ ਰੋਟੀ ਦਾ ਹੀ ਪ੍ਰਬੰਧ ਹੁੰਦਾ ਹੈ ਸਗੋਂ ਉਹ ਖਤਰਾ ਵੀ ਦੂਰ ਹੁੰਦਾ ਹੈ ਜੋ inflation ਕਰਕੇ ਸਾਡੇ ਦੇਸ਼ ਸਾਹਮਣੇ ਕਦੇ ਆ ਸਕਦਾ ਹੈ ਕਿਉਂਕਿ ਛੋਟੀ ਦਸਤਕਾਰੀ ਵਿਚ ਜੋ production ਹੁੰਦੀ ਹੈ ਜੇਕਰ ਉਸ ਦੀ ਖਪਤ ਹੁੰਦੀ ਜਾਵੇ ਤਾਂ ਲਾਜ਼ਮੀ ਤੌਰ ਤੇ ਫੈਲਾਉਣ ਵਿਚ ਰੁਕਾਵਟ ਪੈਂਦੀ ਹੈ ਜਿਸ ਨਾਲ ਦੇਸ਼ ਦਾ crisis ਦੂਰ ਹੋ ਸਕਦਾ ਹੈ । ਇਸ ਲਈ ਸਾਨੂੰ ਇਸ idea ਨੂੰ ਅਪਨਾਉਣਾ ਹੈ ਜੋ ਕਿ ਗਵਰਨਮੈਂਟ ਕਰ ਰਹੀ ਹੈ। ਇਸ ਲਈ ਸਰਕਾਰ ਦੇ motive ਵਲ ਧਿਆਨ ਦੇਣਾ ਚਾਹੀਦਾ ਹੈ ਅਤੇ ਇਹ ਕਹਿ ਦੇਣਾ ਕਿ ਗਵਰਨਮੈਂਟ ਨੇ ਕੁਝ ਨਹੀਂ ਕੀਤਾ ਠੀਕ ਨਹੀਂ ।

[ਸਰਦਾਰ ਦਰਬਾਰਾ ਸਿੰਘ]

ਹਾਂ ਅਲਬੱਤਾ ਇਹ ਗੱਲ ਸਹੀ ਹੈ ਕਿ ਸਾਡੀ education ਵਿਚ ਹਾਲੇ ਕਈ ਨੁਕਸ ਹਨ। ਮੇਰੀ ਰਾਏ ਵਿਚ single teachers schools ਬਹੁਤੇ ਕਾਮਯਾਬ ਨਹੀਂ ਹੋਏ। ਇਕ teacher 70 ਜਾਂ 80 ਲੜਕਿਆਂ ਨੂੰ ਸੰਭਾਲ ਵੀ ਨਹੀਂ ਸਕਦਾ ਪੜ੍ਹਾਉਣਾ ਤਾਂ ਦੂਰ ਰਿਹਾ। ਇਤਨਾ ਜ਼ਰੂਰ ਹੈ ਕਿ ਉਨ੍ਹਾਂ ਦੀ ਗਿਣਤੀ ਸਰਕਾਰੀ ਅੰਕੜਿਆਂ ਵਿਚ ਜ਼ਰੂਰ ਆ ਜਾਵੇਗੀ। ਮਗਰ ਸਾਨੂੰ practical ਫਾਇਦਾ ਵੇਖਣਾ ਚਾਹੀਦਾ ਹੈ ਕਿਉਂਕਿ ਇਹ ਸਿਰਫ ਇਕ ਧੋਖੇ ਵਾਲੀ ਗੱਲ ਹੀ ਨਹੀਂ ਸਗੋਂ ਬਚਿਆਂ ਨਾਲ ਜ਼ਿਆਦਤੀ ਵੀ ਹੋਵੇਗੀ। ਵਾਲਦੈਨ ਤਾਂ ਇਹ ਚਾਹੁੰਦੇ ਹਨ ਕਿ ਉਨ੍ਹਾਂ ਦੇ ਬੱਚਿਆਂ ਦੀ ਤਾਲੀਮ ਚੰਗੇ ਤੋਂ ਚੰਗੇ ਅਤੇ ਸੁਚੱਜੇ ਢੰਗ ਨਾਲ ਹੋਵੇ ਅਤੇ ਉਹ ਅਛੇ ਸ਼ਹਿਰੀ ਬਣ ਸਕਣ ਮਗਰ single teacher schools ਵਿਚ ਉਹ ਇਹ ਗੱਲਾਂ ਨਹੀਂ ਸਿਖ ਸਕਦੇ। ਇਹ ਬੱਚਿਆਂ ਨਾਲ ਜ਼ਿਆਦਤੀ ਹੈ ਅਤੇ ਉਨ੍ਹਾਂ ਨੂੰ Basic Schools ਦੇਣੇ ਚਾਹੀਦੇ ਹਨ।

ਫਿਰ ਲੜਕੀਆਂ ਦੀ Education ਲੜਕਿਆਂ ਨਾਲੋਂ ਪਿਛੇ ਹੈ। ਜਿੱਥੇ ਇਨ੍ਹਾਂ ਦੇ Schools ਨੂੰ up-grading ਦੀ ਲੋੜ ਹੈ ਉਥੇ ਨਾਲ ਹੀ ਇਨ੍ਹਾਂ ਲਈ ਸਕੂਲਾਂ ਦੀ ਤਾਦਾਦ ਵੀ ਜ਼ਿਆਦਾ ਕਰਨੀ ਚਾਹੀਦੀ ਹੈ ਕਿਉਂਕਿ ਬਚੀਆਂ ਦੀ ਪੜ੍ਹਾਈ ਦਾ ਜਿੰਨਾ ਜ਼ਿਆਦਾ ਪ੍ਰਬੰਧ ਕਰਾਂਗੇ ਉਤਨਾ ਹੀ ਚੰਗਾ ਹੋਵੇਗਾ, ਸੂਬੇ ਲਈ ਵੀ ਅਤੇ ਦੇਸ਼ ਲਈ ਵੀ।

ਫਿਰ ਮੈਂ ਅਰਜ਼ ਕਰਾਂਗਾ ਕਿ ਜਦ ਤਕ ਚੰਗੇ teachers, primary schools ਵਿਚ ਨਹੀਂ ਲਗਾਏ ਜਾਂਦੇ ਬਚਿਆਂ ਦੀ ਮੁਢਲੀ ਤਾਲੀਮ ਦੀ ਨੀਂਹ ਚੰਗੀ ਤਰ੍ਹਾਂ ਨਹੀਂ ਰਖੀ ਜਾ ਸਕਦੀ ਕਿਉਂਕਿ ਚੰਗੇ ਉਸਤਾਦ ਦਾ ਬੜਾ ਜ਼ਿਆਦਾ ਅਸਰ ਹੁੰਦਾ ਹੈ। ਦੂਜੇ ਦੇਸ਼ਾਂ ਅੰਦਰ Primary Classes ਵਿਚ ਚੰਗੇ qualified teachers ਲਗਾਏ ਜਾਂਦੇ ਹਨ, ਉਨ੍ਹਾਂ ਨੂੰ ਤਨਖਾਹ ਵੀ ਚੰਗੀ ਮਿਲਦੀ ਹੈ। Primary ਦੇ teachers ਵਾਸਤੇ ਬੱਚੇ ਦੀ psychology ਦੀ understanding ਬੜੀ ਜ਼ਰੂਰੀ ਹੈ ਤਾਂ ਜੋ ਉਹ ਬੱਚੇ ਨੂੰ ਰਟਣ ਲਵਾਉਣ ਦੀ ਥਾਂ ਇਹ ਵੇਖ ਸਕੇ ਕਿ ਉਸ ਦਾ ਜ਼ਹਿਨ ਕਿਸ ਪਾਸੇ ਚਲਦਾ ਹੈ। ਜੇਕਰ teacher ਬਚੇ ਨੂੰ ਸਮਝਕੇ ਕਿ ਉਸ ਦਾ ਦਿਮਾਗ ਕਿਸਤਰ੍ਹਾਂ ਦਾ ਹੈ, ਉਸ ਦਾ standard ਕੀ ਹੈ ਅਤੇ ਉਹ ਕੰਮ ਚੰਗੀ ਤਰ੍ਹਾਂ ਕਰ ਸਕਦਾ ਹੈ ਤਾਂ ਉਹ ਉਸ ਬਚੇ ਨੂੰ ਉਸ ਪਾਸੇ ਲਗਾ ਕੇ ਕਾਮਯਾਬ ਬਣਾ ਸਕਦਾ ਹੈ। ਕਿਉਂਕਿ ਇਨ੍ਹਾਂ ਬੱਚਿਆਂ ਵਿਚੋਂ ਹੀ ਸਾਡੀ ਆਉਣ ਵਾਲੀ leadership ਨਿਕਲਨੀ ਹੈ।

ਮੈਨੂੰ ਪਤਾ ਹੈ ਕਿ ਅਜਿਹੇ ਸਕੂਲ ਵੀ ਹਨ ਜਿਨ੍ਹਾਂ ਵਿਚ ਚੰਗੇ ਹੈਡਮਾਸਟਰ ਬੱਚਿਆਂ ਨੂੰ ਚੰਗੀ ਲੀਡਰਸ਼ਿਪ ਕਾਇਮ ਕਰਨ ਲਈ ਡਰਾਮੇ ਅਤੇ ਹੋਰ ਮਾਡਲ ਆਦਿ ਵਿਖਾ ਕੇ, ਕੋਸ਼ਿਸ਼ ਕਰਦੇ ਹਨ। ਐਜੂਕੇਸ਼ਨ ਦਾ ਟੀਚਾ ਇਹ ਨਹੀਂ ਹੋਣਾ ਚਾਹੀਦਾ ਕਿ ਮੁੰਡਿਆਂ ਦੇ ਦਿਮਾਗ ਵਿਚ ਪੁਰਾਣੇ ਢੰਗ ਦੀ ਵਿਦਿਆ ਭਰ ਦਿੱਤੀ ਜਾਵੇ ਸਗੋਂ ਅਜਿਹੀਆਂ ਗੱਲਾਂ ਉਨ੍ਹਾਂ ਦੇ ਦਿਮਾਗ ਵਿਚ ਭਰਨ ਦੀ ਲੋੜ ਹੈ ਜੋ ਉਨ੍ਹਾਂ ਨੂੰ ਜ਼ਿੰਦਗੀ ਵਿਚ ਜਾਕੇ ਚੰਗੀ ਥਾਂ ਤੇ ਲਗਾ ਸਕੇ ਅਤੇ ਉਨ੍ਹਾਂ ਨੂੰ ਇਕ ਚੰਗਾ ਅਤੇ ਸੁਘੜ ਬਣਾ ਸਕੇ। ਜੇਕਰ ਅਸੀਂ ਬਹੁਤ ਪੜ੍ਹੇ ਲਿਖੇ ਅਤੇ ਭਾਰੀਆਂ ਤਨਖਾਹਾਂ ਤੇ ਆਪਣਿਆਂ ਸਕੂਲਾਂ ਵਿਚ ਲਗਾਵਾਂਗੇ ਤਾਂ ਹੀ ਉਹ ਸਾਡੇ ਬਚਿਆਂ ਨੂੰ ਚੰਗੀ ਅਤੇ ਉੱਚੀ ਵਿਦਿਆ ਲੈਣ ਲਈ ਤਿਆਰ ਕਰਨਗੇ ਅਤੇ ਉਨ੍ਹਾਂ ਵਿਚ ਚੰਗੀ ਭਾਵਨਾ ਭਰਨਗੇ। ਅਸੀਂ ਮਾਡਲ ਸਕੂਲ ਕਾਇਮ ਕਰ ਸਕਦੇ ਹਾਂ ਜਿਨ੍ਹਾਂ ਵਿਚ ਖਾਸ

ਤਨਖਾਹਾਂ ਦੇਕੇ ਟੀਚਰਾਂ ਨੂੰ ਰਖਿਆ ਜਾਵੇ ਜੋ ਚੰਗੇ ਟੀਚੇ ਕਾਇਮ ਕਰ ਸਕਣ ਅਤੇ ਇਨ੍ਹਾਂ ਦਾ ਮੁਕਾਬਲਾ ਸਾਧਾਰਣ ਸਕੂਲਾਂ ਨਾਲ ਕਰਕੇ ਵਿਖਾਇਆ ਜਾ ਸਕੇ ਕਿ ਕਿਵੇਂ ਚੰਗੇ ਪੜ੍ਹੇ ਲਿਖੇ ਅਤੇ ਯੋਗ ਉਸਤਾਦ ਬੱਚਿਆਂ ਨੂੰ ਚੰਗੀ ਤਾਲੀਮ ਦੇ ਸਕਦੇ ਹਨ ਅਤੇ ਉਨ੍ਹਾਂ ਨੂੰ ਕਿਸੇ ਯੋਗ ਬਣਾ ਸਕਦੇ ਹਨ । ਸਰਕਾਰ ਨੂੰ ਚੰਗੀ ਤਰ੍ਹਾਂ ਪਤਾ ਹੈ ਕਿ ਜਿਸ ਟੀਚਰ ਨੂੰ ਆਪਣੀ ਤਨਖਾਹ ਦੀ ਫਿਕਰ ਰਹੇ ਅਤੇ ਉਸ ਦੇ ਜੀਵਨ ਦੀਆਂ ਲੋੜਾਂ ਨਾ ਪੂਰੀਆਂ ਹੁੰਦੀਆਂ ਹੋਣ ਉਹ ਕਿਵੇਂ ਚੰਗੇ ਟੀਚੇ ਦੀ ਵਿਦਿਆ ਦੇ ਸਕਦਾ ਹੈ । ਜੇਕਰ ਇਨ੍ਹਾਂ ਦੋਹਾਂ ਗੱਲਾਂ ਤੇ ਅਸੀਂ ਚਲੱਾਂਗੇ ਕਿ ਟੀਚਰ ਉੱਚੀਆਂ ਕੁਆਲੀਫਿਕੇਸ਼ਨਜ਼ ਵਾਲੇ ਅਤੇ ਯੋਗ ਲਗਾਏ ਜਾਣ ਅਤੇ ਦੂਜਾ ਉਨ੍ਹਾਂ ਦੀਆਂ ਤਨਖਾਹਾਂ ਖਾਸ ਹੋਣ, ਤਾਂ ਕੋਈ ਕਾਰਨ ਨਹੀਂ ਕਿ ਅਸੀਂ ਵਿਦਿਅਕ ਖੇਤਰ ਵਿਚ ਅਗਾਂਹ ਨਾ ਵਧ ਸਕੀਏ । ਸਾਨੂੰ ਪਲਾਨਿੰਗ ਕਮਿਸ਼ਨ ਨੇ ਵੀ ਤਜਵੀਜ਼ਾਂ ਭੇਜੀਆਂ ਹਨ ਇਨ੍ਹਾਂ ਤੇ ਅਮਲ ਕਰਨ ਨਾਲ ਵੀ ਲਾਜ਼ਮੀ ਤੌਰ ਤੇ ਅਸੀਂ ਇਸ ਖੇਤਰ ਵਿਚ ਉੱਨਤੀ ਕਰਾਂਗੇ ਅਤੇ ਸਾਡਾ ਪੰਜਾਬ ਵਿਦਿਆ ਦੇ ਖੇਤਰ ਵਿਚ ਅਗਾਂਹ ਵਧ ਜਾਵੇਗਾ । ਇਨ੍ਹਾਂ ਸ਼ਬਦਾਂ ਨਾਲ ਮੈਂ ਇਸ ਮੰਗ ਦੀ ਪ੍ਰੋੜ੍ਹਤਾ ਕਰਦਾ ਹਾਂ ਅਤੇ ਆਸ ਕਰਦਾ ਹਾਂ ਕਿ ਸਰਕਾਰ ਮੇਰੇ ਵਲੋਂ ਦਿਤੇ ਸੁਝਾਵਾਂ ਵਲ ਧਿਆਨ ਦੇਵੇਗੀ ਤਾਂ ਜੋ ਅਸੀਂ ਇਸ ਪਖ ਵਿਚ ਉੱਨਤੀ ਕਰ ਸਕੀਏ ।

**श्री हरि राम** (धर्मसाला) : स्पीकर साहिब, मैं अपनी सरकार को मुबारकबाद देता हूं कि तालीम को तरक्की देने में बहुत कुछ किया है । मैं इस लिये भी शुक्रिया अदा करता हूं कि इन्होंने कांगड़ा जिला में भी तालीम फैलाने के लिये कदम उठाया है । मैं यहां कांगड़ा जिले की निसबत कुछ कहना चाहता हूं । आज यह सुन कर मुझे बहुत खुशी हुई है कि दो multipurpose स्कूल एक धर्मसाला और एक हमीरपुर में दिए हैं । और बजट में धर्मसाला नम्बर एक पर है और जालन्धर नम्बर दो पर । इस में शक नहीं कि Backward Areas में तालीम के लिये काफी रुपया बजट में रखा गया है ।

अब मैं कांगड़ा के एक कालेज का जिक्र करना चाहता हूं जो धर्मसाला में है । इस को लंगड़ा कालेज कहा जाता है । इस कालेज की building पुराने हाई स्कूल वाली building ही है । इस में आज तक कोई इजाफी नहीं हुई । न ही इस में कोई कमरे और बनाये गये हैं और न ही कोई additions की गई हैं हालांकि पहले यह कालेज inter तक था फिर । इसे degree classes दी गईं । अब इन कलासों के शुरु हो जाने से लाज़मी तौर पर कालेज building में तौसीह की ज़रूरत है इस लिये मेरा सुझाव है कि इस building में addition की जाए ताकि लड़कों को पढ़ाई में दिक्कत न हो ।

दूसरी ज़रूरी चीज़ इस इकलौते काज के बारे में यह है कि इस में जो hostel building है वह बिल्कुल नाकाफी है । एक सौ के करीब लड़के इस में पढ़ते हैं और जो students हैं वह dirty places में बाहर शहर में रहते हैं इस से उन की तालीम और सेहत पर बुरा असर पड़ता है । एक ही कालेज हो लड़कों और girls के लिये लेकिन girl students के लिये कोई separate accommodation का इन्तज़ाम होना निहायत ही ज़रूरी है । इन की तादाद बहुत तेज़ी से बढ़ रही है । इस लिये लड़कियों को तो बहुत परेशानी उठानी पड़ती है । इस लिये boys hostel जो कि बिल्कुल नाकाफी है में addition हो और girls hostel नहीं है इस का अलग इन्तजाम किया जाए ।

[श्री हरि राम]

पुराने college और hostel buildings की अच्छी हालत नहीं । न हीं play-grounds और न हीं जिमनेजियम का इन्तजाम लड़कियों के लिये है । न हीं हाल अच्छा है । मुझे खुशी है कि महकमा तालीम के डायरैक्टर साहिब धर्मसाला तशरीफ ले गये थे । उन्होंने वहां कालेज और होस्टल की हालत देखी और तमाम हालात का मुलाहिज़ा किया । हमारी तकलीफ को देखते हुए इमदाद देने के लिये वायदा किया और हमारी बड़ी हौसला अफज़ाई की । उन का मैं मशकूर हूं । मुझे आशा है कि इस तरफ हमारे शिक्षा मंत्री भी ध्यान देंगे ।

स्पीकर साहिब, एक बात और मैं अर्ज़ करना चाहता हूं कि इस कालेज में Geology की क्लास शुरू की गई । एक साल इस में students दाखल हुए और तालीम पाई और दूसरे साल हुकम चला गया कि यह Geology की क्लास बन्द कर दी जाए । इस पर बहुत वावेला किया गया । पंजाब में और कहीं भी Geology पढ़ाई नहीं जाती । पहला साल पढ़ कर students कहां जाएं ? मैं अब महकमा तालीम का मशकूर हूं कि इस क्लास को जारी रखने की इजाजत दे दी गई है । Geology class बड़ी मुफीद इस पहाड़ी इलाके में होगी ।

एक बात यह भी अर्ज़ करना चाहता हूं कि Degree क्लासों में B.Sc. (Medical) और B.Sc. with Biology के जारी करने की भी ज़रूरत है । इस लिये इन क्लासों की भी इजाज़त दी जानी चाहिये । और इस के साथ ही इस कालेज को ful-fledged कालेज बनाना चाहिये । इस में M.A. की क्लासों को जारी करने की भी sanction दी जानी चाहिये । अगर ज्यादा नहीं तो M.A. Hindi और M.A. Political Science की क्लासें इस कालेज को दी जाएं ताकि ज़िला कांगड़ा में जो दूर एक कोने में पड़ा है भी लड़कों को ऊंची तालीम हासिल हो सके । फिर बाहर से भी boys and girls students काफी तादाद में आने लग पड़ेंगे ।

फिर यहां हमारे इस हाऊस में पर साल एक Resolution पास किया गया था कि ज़िला कांगड़ा backward ज़िला है और तालीम में पिछड़ा हुआ है इस को education वगैरह में concession दिया जायेगा । तो मैं समझता हूं कि हमारे ज़िला की गुरबत का ख्याल रखते हुए और इस की backwardness का ख्याल रखते हुए हर एक गरीब कांगड़ा निवासी के लिए education free कर दी जाए । यही सब से बड़ा concession हमारे लिये होगा ।

एक बात यह भी है कि जो concession backward classes को दिया गया है वह यह है कि लड़कों की fees मुआफ कर दी गई हैं और scholarship भी मिले हैं । महकमे की तरफ से साबक arrears of school fees और scholarship उन को देने के लिये मुतअल्लिका स्कूलों में भेजे जाते हैं लेकिन कई स्कूलों वाले लड़कों को वह रकम अदा नहीं करते और दूसरी और जगह खर्च कर देते हैं । इस लिये मेरी अर्ज़ यह है कि महकमा तालीम की तरफ से कोई हिदायतें जारी हों या और कोई मुनासिब इन्तज़ाम किया जाए जिस से यह शिकायत दूर हो जाए और ऐसी रकम जो सरकार से स्कूल में जावे उस की distribution

फौरन कर दी जाए और जो लड़के कहीं और स्कूलों में चले गए हों उन को फौरन ही इत्तलाह दी जाए ताकि वे यह रकम ले सकें । Concession की रकम की तकसीम मुनासिब तरीके से न करने के बारे में बहुत सी शिकायतें हैं । जिन backward classes लड़कों के नाम स्कूल recommend करे उन को higher studies के लिये भेजने का इन्तज़ाम किया जाए ।

एक और बात की तरफ मैं सरकार का ध्यान दिलाना चाहता हूं कि हमारे धर्मसाला में Govt. High School है । इस में primary कलासों के बैठने का मुनासिब इंतजाम नहीं । इस स्कूल की इस section की हालत बहुत बुरी है । छोटे बच्चों के बैठने के लिये चटाइयां या टाट तक नहीं । बर्फ और बारिश के दिनों में भी कोई इन्तज़ाम नहीं होता । एक दिन बारिश और बरफ पड़ रही थी । मैं वहां पर अचानक चला गया और वहां पर क्या देखा कि बच्चे ठिठर रहे हैं पर cement के फर्श पर बैठे हुए हैं । इस के मुकाबिले में District Board के स्कूलों की हालत इस से भी बदतर देखी । स्कूल के बच्चों की भी यह हालत देख कर मैं ने दो दरियों का इन्तज़ाम District board के दफतर से किया । आखिर में मैं आशा करता हूं कि सरकार मेरी तरफ से दिये गये सुझाव को ध्यान में रखेगी और हमारे backward ज़िले की education की तरफ खास तवज्जुह देगी और हर मुस्तहिक कांगड़ा निवासी को free education देने का फौरन इन्तज़ाम करेगी ।

**ਲੋਕਕਾਰਜ ਅਤੇ ਵਿਦਿਆ ਮੰਤਰੀ** (ਸਰਦਾਰ ਗੁਰਬਚਨ ਸਿੰਘ ਬਾਜਵਾ) : ਸਪੀਕਰ ਸਾਹਿਬ, ਅਜ ਤਾਲੀਮ ਦੀ ਮੰਗ ਤੇ ਬਹਿਸ ਕੀਤੀ ਗਈ ਹੈ ਅਤੇ ਇਹ ਬੜੀ ਖੁਸ਼ੀ ਦੀ ਗਲ ਹੈ ਕਿ ਮੇਰੇ ਬਹੁਤ ਸਾਰੇ ਮਿਤਰਾਂ ਨੇ ਇਸ ਗਲ ਨੂੰ ਤਸਲੀਮ ਕੀਤਾ ਹੈ ਕਿ ਸਰਕਾਰ ਹਰ ਸਾਲ ਤਾਲੀਮ ਦੀ ਮੰਗ ਵਿਚ ਕਾਫੀ ਰੁਪਿਆ ਵਧਾਈ ਜਾ ਰਹੀ ਹੈ। ਅਤੇ ਇਸ ਪਖ ਵਿਚ ਵਧ ਤੋਂ ਵਧ ਖਰਚ ਕੀਤਾ ਜਾ ਰਿਹਾ ਹੈ ਇਸ ਗਲ ਦੀ ਸਾਰਿਆਂ ਨੇ ਸ਼ਲਾਘਾ ਕੀਤੀ ਹੈ । ਜਿਥੇ ਇਸ ਮੰਗ ਤੇ ਪਿਛਲੇ ਤਿੰਨ ਚਾਰ ਸਾਲਾਂ ਤੋਂ ਰਕਮ ਵਧਾਈ ਜਾ ਰਹੀ ਹੈ ਉਥੇ ਇਹ ਵੀ ਵੇਖਣ ਦੀ ਲੋੜ ਹੈ ਕਿ ਸਾਡੀ ਮਾਲੀ ਹਾਲਤ ਕੀ ਹੈ । ਮੈਂ ਤਾਂ ਇਹ ਚਾਹੁੰਦਾ ਹਾਂ ਕਿ ਇਸੇ ਪਖ ਤੇ ਵਧ ਤੋਂ ਵਧ ਖਰਚ ਕੀਤਾ ਜਾਵੇ ਅਤੇ ਇਸ ਗਲ ਲਈ ਹਰ ਸਾਲ ਕੋਸ਼ਿਸ਼ ਵੀ ਕੀਤੀ ਜਾਂਦੀ ਹੈ। ਇਹ ਵੀ ਕਈ ਮੈਂਬਰਾਂ ਵਲੋਂ ਕਿਹਾ ਗਿਆ ਹੈ ਕਿ ਜਿੰਨਾ ਖਰਚ ਕੀਤਾ ਜਾ ਰਿਹਾ ਹੈ ਇਸ ਨੂੰ ਹੋਰ ਵਧਾ ਦਿਤਾ ਜਾਵੇ ਕਿਉਂਕਿ ਇਸ ਖਰਚ ਨਾਲ ਗੁਜ਼ਾਰਾ ਨਹੀਂ ਹੁੰਦਾ । ਇਸ ਵਿਚ ਕੋਈ ਸ਼ਕ ਨਹੀਂ ਕਿ ਜਿੰਨਾ ਖਰਚ ਇਸ ਪਾਸੇ ਕੀਤਾ ਜਾ ਰਿਹਾ ਹੈ ਇਹ ਕਾਫੀ ਨਹੀਂ ਅਤੇ ਮੈਂ ਆਪਣੇ ਮਿਤਰਾਂ ਨਾਲ ਇਸ ਗਲ ਵਿਚ ਸਹਿਮਤ ਹਾਂ । ਕਿਹੜੀ ਸਰਕਾਰ ਹੈ ਜੋ ਇਹ ਨਾ ਚਾਹੁੰਦੀ ਹੋਵੇ ਕੀ ਉਹ ਆਪਣੀ ਸਟੇਟ ਦੇ ਨੌਜਵਾਨਾਂ ਨੂੰ ਗਿਆਨਵਾਨ ਅਤੇ ਵਿਦਵਾਨ ਬਨਾਉਣ ਲਈ ਵਧ ਤੋਂ ਵਧ ਰੁਪਿਆ ਖਰਚ ਨ ਕਰੇ ਪਰ ਇਹ ਵੇਖਣ ਦੀ ਲੋੜ ਹੈ ਕਿ ਸਰਕਾਰ ਦੇ ਹਥ ਪੱਲੇ ਕੀ ਹੈ । ਜਿੰਨੇ ਪੈਸੇ ਉਸ ਦੇ ਬੋਝੇ ਵਿਚ ਹੋਣਗੇ ਉਨਾਂ ਹੀ ਖਰਚ ਕੀਤਾ ਜਾਂਦਾ ਹੈ । ਜੇਕਰ ਵਧ ਹੋਣਗੇ ਤਾਂ ਵਧ ਵੀ ਖਰਚ ਕਰ ਸਕਦੀ ਹੈ ਅਤੇ ਹੋਰਨਾਂ ਪੱਖਾਂ ਤੋਂ ਵੀ ਜੋ ਗੁੰਜਾਇਸ਼ ਕੀਤੀ ਜਾ ਸਕਦੀ ਹੋਵੇ, ਕੀਤੀ ਜਾ ਰਹੀ ਹੈ ਅਤੇ ਕੀਤੀ ਜਾ ਸਕਦੀ ਹੈ ਅਤੇ ਇਸ ਗਲ ਵਿਚ ਸਾਡੀ ਸਰਕਾਰ

[ਲੋਕਰਾਜ ਅਤੇ ਵਿਦਿਆ ਮੰਤਰੀ]

ਹਰ ਵੇਲੇ ਤਿਆਰ ਰਹਿੰਦੀ ਹੈ ਕਿ ਕਿਵੇਂ ਇਸ ਮਦ ਤੇ ਵਧ ਤੋਂ ਵਧ ਖਰਚ ਕੀਤਾ ਜਾਵੇ । ਅਸੀਂ ਹਰ ਵੇਲੇ ਇਸ ਸੋਚ ਵਿਚ ਰਹਿੰਦੇ ਹਾਂ ਕਿ ਕਿਵੇਂ ਉਸ ਰੁਪਏ ਦੀ ਜੋ ਸਰਕਾਰ ਪਾਸ ਹੋਵੇ ਚੰਗੇ ਤੋਂ ਚੰਗੇ ਢੰਗ ਵਿਚ ਵਰਤੋਂ ਕੀਤੀ ਜਾ ਸਕੇ ।

ਫਿਰ ਇਹ ਕਿਹਾ ਗਿਆ ਹੈ ਕਿ ਸਾਡਾ ਵਿਦਿਅਕ ਢੰਗ ਬਹੁਤ ਪੁਰਾਣਾ ਹੈ । ਇਹ ਠੀਕ ਹੈ ਅਤੇ ਮੈਂ ਆਪ ਵੀ ਇਸ ਗਲ ਨੂੰ ਮੰਨਦਾ ਹਾਂ ਕਿ ਇਹ ਤਰੀਕਾ ਤਾਲੀਮ ਸਾਡੇ ਬਦਲੇ ਹੋਏ ਹਾਲਾਤ ਦੇ ਅਨੁਕੂਲ ਨਹੀਂ ਇਸ ਨੂੰ ਤਬਦੀਲ ਕਰਨਾ ਚਾਹੀਦਾ ਹੈ। ਅਸੀਂ ਅਜ ਇਸ ਪੁਰਾਣੇ ਤਰੀਕਾ ਤਾਲੀਮ ਨਾਲ ਕਲਰਕ ਨਹੀਂ ਬਨਾਉਣੇ ਅਤੇ ਉਨ੍ਹਾਂ ਦੀ ਵਿਦਿਆ ਕੇਵਲ ਅਲਫ ਬੇ ਜਾਂ ਊੜਾ ਐੜਾ ਜਾਂ ਏ. ਬੀ. ਸੀ. ਤਕ ਹੀ ਨਹੀਂ ਰਹਿਣੀ ਚਾਹੀਦੀ । ਉਨ੍ਹਾਂ ਨੂੰ ਅਜਿਹੀ ਸਿਖਿਆ ਦਿੱਤੀ ਜਾਣੀ ਚਾਹੀਦੀ ਹੈ ਜਿਸ ਨਾਲ ਉਹ ਆਪਣੀ ਰੋਜ਼ੀ ਕਮਾ ਸਕਣ । ਇਹ ਵੀ ਠੀਕ ਹੈ ਕਿ ਇਹ ਤਰੀਕਾ ਤਾਲੀਮ ਅੰਗ੍ਰੇਜ਼ਾਂ ਨੇ ਆਪਣੇ ਖਾਸ ਮਕਸਦਾਂ ਨੂੰ ਪੂਰਾ ਕਰਨ ਲਈ ਰਾਇਜ ਕੀਤਾ ਸੀ ਅਤੇ ਉਨ੍ਹਾਂ ਦੇ ਚਲੇ ਜਾਣ ਤੋਂ ਬਾਦ ਇਸ ਨੂੰ ਜ਼ਰੂਰ ਵੇਖਣ ਦੀ ਅਤੇ ਬਦਲਣ ਦੀ ਲੋੜ ਹੈ ਪਰ ਮੈਂ ਇਹ ਦਸ ਦੇਵਾਂ ਕਿ ਸਰਕਾਰ ਇਸ ਗਲ ਤੋਂ ਪੂਰੀ ਤਰ੍ਹਾਂ ਜਾਣੂ ਹੈ ਅਤੇ ਇਸ ਤਰੀਕੇ ਨੂੰ ਸਹਿਜੇ ਸਹਿਜੇ ਤਬਦੀਲ ਕੀਤਾ ਜਾ ਰਿਹਾ ਹੈ। ਇਸ ਤਰੀਕੇ ਨੂੰ ਦਿਨਾਂ ਵਿਚ ਹੀ ਨਹੀਂ ਬਦਲਿਆ ਜਾ ਸਕਦਾ ਇਸ ਪੁਰਾਣੇ ਵਿਦਿਅਕ ਢੰਗ ਨੂੰ ਤਬਦੀਲ ਕਰਨ ਲਈ ਚੰਗੀ ਪਲੈਨਿੰਗ ਅਤੇ ਮੇਹਨਤ ਦੀ ਲੋੜ ਹੈ । ਇਸ ਪਖ ਵਿਚ ਉਸਤਾਦਾਂ ਦੀ ਗਿਣਤੀ ਜੋ ਟ੍ਰੇਂਡ ਹਨ ਜਾਂ ਨਹੀਂ ਹਨ ਅਤੇ ਹੋਰ ਲੋੜੀਂਦਾ ਮੈਟੀਰੀਅਲ ਇਕੱਠਾ ਕੀਤਾ ਜਾ ਰਿਹਾ ਹੈ । ਇਹ ਸਾਰੇ ਹਿੰਦੁਸਤਾਨ ਦਾ ਮਸਲਾ ਹੈ ਇਸ ਬਾਰੇ ਇਕ ਸਾਂਝਾ ਪਲਾਨ ਬਨਾਉਣ ਦੀ ਕੋਸ਼ਿਸ਼ ਕੀਤੀ ਜਾ ਰਹੀ ਹੈ ।

ਇਕ Commission ਵੀ ਮੁਕੱਰਰ ਕੀਤਾ ਸੀ ਅਤੇ ਉਸ ਨੇ ਇਸ ਸਾਰੀ ਚੀਜ਼ ਉਤੇ ਵਿਚਾਰ ਕਰਕੇ recommendations ਕੀਤੀਆਂ ਸਨ । ਅਸੀ ਉਨ੍ਹਾਂ recommendations ਉਤੇ ਅਮਲ ਕਰ ਰਹੇ ਹਾਂ ਅਤੇ ਵਧ ਤੋਂ ਵਧ ਅਮਲ ਕਰਨ ਦੀ ਕੋਸ਼ਿਸ਼ ਕਰਦੇ ਹਾਂ। ਅਸੀਂ ਚਾਹੁੰਦੇ ਹਾਂ ਕਿ ਛੇਤੀ ਤੋਂ ਛੇਤੀ ਨਵੇਂ ਤਰੀਕਾ ਤਾਲੀਮ ਨੂੰ ਰਾਇਜ ਕਰੀਏ ਪਰ ਇਹ ਤਬਦੀਲੀ ਕਰਨ ਦਾ ਕੰਮ ਤਾਂ ਹੀ ਸਿਰੇ ਚੜ੍ਹ ਸਕਦਾ ਹੈ ਜਦੋਂ ਕਿ ਸਾਡੇ ਕੋਲ ਪੂਰਾ material ਹੋਵੇ trained personnel ਹੋਵੇ ਤਾਕਿ ਅਸੀਂ ਹਰ ਸਕੂਲ ਵਿਚ ਇਨ੍ਹਾਂ ਨੂੰ ਭੇਜ ਸਕੀਏ ਅਤੇ ਦੂਜਾ ਤਰੀਕਾ ਸ਼ੁਰੂ ਕਰ ਦੇਈਏ । ਅਸੀਂ ਇਸ ਗਲ ਉਤੇ ਵਿਚਾਰ ਕਰ ਰਹੇ ਹਾਂ । ਇਹ ਕੰਮ ਕੋਈ ਇਸ ਤਰ੍ਹਾਂ ਦੇ ਨਹੀਂ ਹੁੰਦੇ ਕਿ ਦੋ ਚਾਰ ਦਿਨਾਂ ਦੇ ਵਿਚ ਹੀ ਹੋ ਜਾਂਦੇ ਹਨ ਜਿਥੋਂ ਤਕ ਸਾਡਾ ਤਅੱਲੁਕ ਹੈ ਅਸੀਂ ਕੋਸ਼ਿਸ਼ ਕਰ ਰਹੇ ਹਾਂ ਕਿ ਇਸ ਪੁਰਾਣੇ ਤਰੀਕਾ ਤਾਲੀਮ ਦੇ ਵਿਚ ਤਬਦੀਲੀ ਕਰਕੇ ਤਾਲੀਮ ਨੂੰ ਅਜਿਹੀ ਬਣਾ ਦਈਏ ਕਿ ਜਦੋਂ ਇਕ ਬੱਚਾ ਪੜ੍ਹ ਲਿਖ ਕੇ ਬਾਹਰ ਆਵੇ ਤਾਂ ਉਹ ਇਸ ਕਾਬਿਲ ਹੋ ਜਾਵੇ ਕਿ ਉਹ ਆਪਣੇ ਲਈ ਅਤੇ ਮਾਂ ਬਾਪ ਲਈ ਰੋਟੀ ਕਮਾ ਸਕੇ ਅਤੇ unemployment ਦੀ ਗਿਣਤੀ ਨਾ ਵਧਾਵੇ । ਮੈਂ ਵੀ ਸਮਝਦਾ ਹਾਂ ਕਿ ਹਰ ਇਕ ਪਾਸ ਇਤਨਾ ਆਸਰਾ ਅਤੇ ਸਰਮਾਇਆ ਨਹੀਂ ਹੈ ਕਿ ਜਿਸਦੇ ਨਾਲ ਉਹ ਵਧ ਤੋਂ ਵਧ ਤਾਲੀਮ ਹਾਸਲ ਕਰ ਸਕੇ । ਬਹੁਤ ਸਾਰੇ ਬੱਚੇ ਦਸਵੀਂ ਕਲਾਸ ਤਕ ਬੜੀ ਮੁਸ਼ਕਲ ਦੇ ਨਾਲ ਪਹੁੰਚਦੇ ਹਨ ਪਰ ਕਈ ਤਾਂ ਉਥੋਂ ਤਕ ਵੀ ਨਹੀਂ ਉਪੜਦੇ । ਜੇਕਰ ਉਹ ਬੱਚੇ ਉਤਨੀ ਤਾਲੀਮ ਹਾਸਿਲ ਕਰਨ ਤੋਂ ਬਾਅਦ ਵੀ ਰੋਜ਼ੀ ਕਮਾਉਣ ਦੇ ਕਾਬਿਲ ਨਾ ਹੋਣ ਤਾਂ ਮੈਂ

ਵੀ ਇਸ ਗਲ ਨੂੰ ਸਮਝਦਾ ਹਾਂ ਕਿ ਉਸ ਤਾਲੀਮ ਦਾ ਕੁਝ ਫਾਇਦਾ ਨਹੀਂ ਹੈ। ਅਸੀਂ ਗੋਰ ਕਰ ਰਹੇ ਹਾਂ ਅਤੇ ਪੂਰੀ ਕੋਸ਼ਿਸ਼ ਕਰ ਰਹੇ ਹਾਂ ਕਿ ਸਕੂਲਾਂ ਦੇ ਵਿਚ ਅਜਿਹੀ ਤਬਦੀਲੀ ਕਰ ਦਿੱਤੀ ਜਾਵੇ ਅਤੇ ਇਸ ਤਰ੍ਹਾਂ ਦੀ ਤਾਲੀਮ ਉਥੇ ਸ਼ੁਰੂ ਕਰ ਦਈਏ ਕਿ ਜਿਥੋਂ ਪਾਸ ਹੋ ਕੇ ਲੜਕੇ ਆਪਣੀ ਰੋਜ਼ੀ ਆਪ ਕਮਾ ਸਕਣ। ਅਸੀਂ ਇਸ ਕੰਮ ਲਈ ਕਈ ਕਦਮ ਚੁੱਕੇ ਵੀ ਹਨ। ਤੁਸੀਂ ਵੇਖ ਰਹੇ ਹੋ ਕਿ basic ਤਾਲੀਮ ਸ਼ੁਰੂ ਕੀਤੀ ਹੈ। ਬਹੁਤ ਸਾਰੇ ਸਕੂਲਾਂ ਵਿਚ basic ਤਾਲੀਮ ਜਾਰੀ ਕਰ ਦਿੱਤੀ ਹੈ। ਉਥੇ ਕਾਸ਼ਤਕਾਰੀ ਦਾ ਕੰਮ ਸਿਖਾਇਆ ਜਾਂਦਾ ਹੈ, ਖਡੀਆਂ ਦੇ ਕੰਮ ਸਿਖਲਾਏ ਜਾਂਦੇ ਹਨ ਅਤੇ ਹੋਰ ਅਜਿਹੇ ਕੰਮ ਸਿਖਾਏ ਜਾਂਦੇ ਹਨ। ਸ਼ੁਰੂ ਤੋਂ ਹੀ ਬੱਚਿਆਂ ਦੀ ਰੁਚੀ technical ਕੰਮਾਂ ਵਲ ਅਤੇ ਦਸਤਕਾਰੀ ਦੇ ਕੰਮਾਂ ਵਲ ਪਾਈ ਜਾਂਦੀ ਹੈ ਤਾਕਿ ਉਹ ਪੜ੍ਹ ਲਿਖ ਕੇ ਕਲਰਕੀ ਹੀ ਨਾ ਟੋਲਦੇ ਫਿਰਨ ਬਲਕਿ ਆਪਣੀ ਰੋਜ਼ੀ ਦੇ ਸਾਧਨ ਆਪ ਹੀ ਲਭ ਸਕਣ। ਅਸੀਂ ਸ਼ੁਰੂ ਤੋਂ ਹੀ ਬੱਚਿਆਂ ਦੀ ਇਹ ਰੁਚੀ ਪੈਦਾ ਕਰਦੇ ਹਾਂ। ਪਰ ਮੁਸ਼ਕਿਲ ਇਹ ਹੈ ਕਿ ਇਨ੍ਹਾਂ ਸਕੂਲਾਂ ਲਈ teachers ਦੀ ਕਮੀ ਹੈ। ਸਾਡੇ ਪਾਸ ਅਜੇ ਐਨੇ trained teachers ਨਹੀਂ ਕਿ ਅਸੀਂ ਇਕ ਵਡੇ scale ਉਤੇ ਇਸ ਕੰਮ ਨੂੰ ਸ਼ੁਰੂ ਕਰ ਦਈਏ। ਇਸ ਲਈ ਅਸੀਂ training institutions ਬਣਾਏ ਹੋਏ ਹਨ ਜਿਨ੍ਹਾਂ ਵਿਚ ਉਸਤਾਦ ਪੜ੍ਹ ਰਹੇ ਹਨ ਅਤੇ training ਲੈ ਰਹੇ ਹਨ। Training ਲੈਣ ਤੋਂ ਬਾਅਦ ਉਹ ਸਕੂਲਾਂ ਵਿਚ ਜਾਕੇ ਕੰਮ ਕਰਨਗੇ। ਮੈਂ ਸਮਝਦਾ ਹਾਂ ਕਿ ਬੜੀ speed ਨਾਲ ਕੰਮ ਹੋ ਰਿਹਾ ਹੈ ਅਤੇ trained personnel ਦੀ ਕਿੱਲਤ ਵੀ ਛੇਤੀ ਹੀ ਦੂਰ ਹੋ ਜਾਵੇਗੀ। ਅਸੀਂ ਪੂਰੀ ਕੋਸ਼ਿਸ਼ ਕਰ ਰਹੇ ਹਾਂ। ਹਰ ਸਾਲ ਅਸੀਂ ਉਸਤਾਦਾਂ ਨੂੰ ਸਿਖਾ ਸਿਖਾ ਕੇ ਭੇਜ ਰਹੇ ਹਾਂ ਅਤੇ ਹਰ ਸਾਲ trained personnel ਦੀ ਗਿਣਤੀ ਵਧ ਰਹੀ ਹੈ ਅਤੇ ਇਹ basic ਤਾਲੀਮ ਕਾਫ਼ੀ ਤਰੱਕੀ ਕਰ ਰਹੀ ਹੈ।

ਉਨ੍ਹਾਂ ਨੇ ਇਹ recommendation ਵੀ ਕੀਤੀ ਸੀ ਕਿ multipurpose schools ਜਾਰੀ ਕੀਤੇ ਜਾਣ। ਤੁਸੀਂ ਸਭ ਵੇਖ ਰਹੇ ਹੋ ਕਿ ਅਸੀਂ ਪੂਰੀ ਕੋਸ਼ਿਸ਼ ਕਰ ਰਹੇ ਹਾਂ ਅਤੇ ਜਿੰਨੀ ਸਾਡੀ pocket allow ਕਰਦੀ ਹੈ ਅਸੀਂ ਵਧ ਤੋਂ ਵਧ ਅਜਿਹੇ ਸਕੂਲ ਬਣਾ ਰਹੇ ਹਾਂ। ਅਸੀਂ ਬਹੁਤ ਸਾਰੇ ਸਕੂਲ ਖੋਲ੍ਹ ਰਹੇ ਹਾਂ ਤਾਂ ਕਿ ਬੱਚੇ ਉਥੋਂ ਪੜ੍ਹ ਕੇ ਕੋਈ ਹੁਨਰ ਸਿੱਖਣ ਅਤੇ ਆਪਣੀ ਰੋਜ਼ੀ ਦੇ ਸਾਧਨ ਲਭ ਸਕਣ। ਪਰ ਸਕੂਲਾਂ ਨੂੰ multipurpose ਸਕੂਲਾਂ ਵਿਚ convert ਕਰਨ ਲਈ ਉਹੀ ਦਿੱਕਤ ਪੇਸ਼ ਆ ਰਹੀ ਹੈ ਜਿਹੜੀ ਕਿ ਮੈਂ ਪਹਿਲਾਂ ਹੀ ਦਸ ਚੁਕਾ ਹਾਂ। ਸਾਡੇ ਕੋਲ ਪੂਰੇ ਸਾਧਨ ਨਹੀਂ ਹਨ। ਉਨ੍ਹਾਂ ਲਈ ਪੂਰਾ material ਨਹੀਂ ਹੈ, ਸਿੱਖੇ ਹੋਏ ਉਸਤਾਦ ਨਹੀਂ ਹਨ ਕਿ ਹਰ ਸਕੂਲ ਨੂੰ ਇਸ ਦੇ ਵਿਚ convert ਕਰ ਦਈਏ। ਜਿਥੋਂ ਤਕ ਸਾਥੋਂ ਹੋ ਸਕਦਾ ਹੈ ਅਸੀਂ ਕਰ ਰਹੇ ਹਾਂ ਜਿੰਨੀ ਸਾਡੀ ਜੇਬ ਹੈ ਉਸ ਦੇ ਮੁਤਾਬਿਕ ਅਸੀਂ ਸਭ ਕੁਝ ਕਰ ਰਹੇ ਹਾਂ। ਤੁਸੀਂ ਜਾਣਦੇ ਹੋ ਕਿ ਉਨ੍ਹਾਂ ਸਕੂਲਾਂ ਵਿਚ ਬਹੁਤ material ਦੀ ਲੋੜ ਹੈ। ਉਨ੍ਹਾਂ ਦੇ ਪਾਸ laboratories ਵੀ ਚੰਗੀਆਂ ਹੋਣ, libraries ਹੋਣ, trained ਉਸਤਾਦ ਹੋਣ, ਵਗੈਰਾ ਵਗੈਰਾ। ਜੇਕਰ ਸਾਡੇ ਕੋਲ ਇਨਾਂ material ਹੋਵੇ ਤਾਂ ਹੀ ਅਸੀਂ ਹਰ ਸਕੂਲ ਨੂੰ convert ਕਰ ਸਕਦੇ ਹਾਂ। ਅਸੀਂ ਸਾਧਨ ਕਰ ਰਹੇ ਹਾਂ ਅਤੇ ਕੋਸ਼ਿਸ਼ ਕਰ ਰਹੇ ਹਾਂ ਕਿ ਵਧ ਤੋਂ ਵਧ ਸਕੂਲਾਂ ਨੂੰ ਇਹ material ਦੇ ਕੇ ਅਤੇ

[ਲੋਕਰਾਜ ਅਤੇ ਵਿਦਿਆ ਮੰਤਰੀ]

ਹੋਰ ਸਹਾਇਤਾ ਦੇ ਕੇ convert ਕਰੀਏ । ਮੇਰੇ ਕੁਝ ਦੋਸਤਾਂ ਨੇ ਕਿਹਾ ਕਿ ਪੰਜਾਬ ਸਰਕਾਰ ਕੀ ਦਿੰਦੀ ਹੈ—66 ਫੀ ਸਦੀ ਤਾਂ Central Government ਦੇ ਦਿੰਦੀ ਹੈ ਅਤੇ 33, 34 ਫ਼ੀ ਸਦੀ ਸਕੂਲਾਂ ਵਾਲੇ ਆਪਣੇ ਕੋਲੋਂ ਪਾਉਂਦੇ ਹਨ, ਪੰਜਾਬ ਸਰਕਾਰ ਨੇ ਇਸ ਦੇ ਵਿਚ ਕੀ ਕੀਤਾ ਹੈ । ਮਾਲੀਆ ਅਤੇ tax ਹੀ ਵਧਾਈ ਜਾਂਦੀ ਹੈ ਪਰ ਇਹ ਪੰਜਾਬ ਸਰਕਾਰ ਆਪਣੇ ਪੱਲੇ ਤੋਂ ਕੀ ਦਿੰਦੀ ਹੈ । ਮੈਨੂੰ ਇਹ ਪਤਾ ਨਹੀਂ ਲਗਾ ਕਿ ਇਹ ਆਪਣੇ ਪੱਲੇ ਦਾ ਕੀ ਮਤਲਬ ਲੈਂਦੇ ਹਨ । ਜੇਕਰ ਕੋਈ ਕਹੇ ਕਿ ਮੈਂ ਜਾਂ ਸਰਦਾਰ ਪਰਤਾਪ ਸਿੰਘ ਅਤੇ ਪੰਡਿਤ ਮੋਹਣ ਲਾਲ ਜੀ ਆਪਣੀਆਂ ਜੇਬਾਂ ਵਿਚੋਂ ਪੈਸੇ ਦਿੰਦੇ ਹਾਂ ਤਾਂ ਸਾਡੇ ਬੋਝੇ ਦੇ ਵਿਚ ਤਾਂ ਇਨੇ ਪੈਸੇ ਨਹੀਂ ਕਿ ਅਸੀਂ ਦੇ ਸਕਦੇ ਹਾਂ । ਸਰਕਾਰੀ ਖ਼ਜ਼ਾਨੇ ਦਾ ਰੁਪਿਆ ਇਸੇ ਤਰ੍ਹਾਂ ਬਣਦਾ ਹੈ ਕੁਝ Government of India ਵੱਲੋਂ ਲਿਆ ਜਾਂਦਾ ਹੈ ਅਤੇ ਕੁਝ tax ਲਾਏ ਜਾਂਦੇ ਹਨ । ਰੁਪਿਆ ਚਾਹੇ Government of India ਤੋਂ ਆਵੇ ਚਾਹੇ ਪੰਜਾਬ ਸਰਕਾਰ ਤੋਂ ਆਵੇ ਉਹ ਸਾਰਾ ਸਰਕਾਰੀ ਹੀ ਹੁੰਦਾ ਹੈ । ਪੰਜਾਬ ਸਰਕਾਰ ਵਿਚ ਕਿਸੇ ਖਾਸ ਆਦਮੀ ਦਾ ਪੈਸਾ ਨਹੀਂ ਹੈ। ਇਹ ਰਲ ਮਿਲ ਕੇ ਹੀ ਕੁਝ ਇਧਰੋਂ ਅਤੇ ਕੁਝ ਉਧਰੋਂ ਕੱਠਾ ਹੁੰਦਾ ਹੈ ਅਤੇ ਇਹ ਸਾਰਾ ਸਰਕਾਰ ਦਾ ਹੀ ਹੁੰਦਾ ਹੈ । ਇਹ ਕਹਿਣਾ ਕਿ ਪੰਜਾਬ ਸਰਕਾਰ ਨੇ ਕੀ ਵਾਧਾ ਕੀਤਾ ਹੈ ਠੀਕ ਗਲ ਨਹੀਂ ਹੈ। ਤੁਸੀਂ ਇਹ ਗਲ ਕਹੀ ਹੈ ਕਿ ਬਹੁਤ ਸਾਰੇ ਸਕੂਲ ਇਹ 33,34 per cent ਨਹੀਂ ਦੇ ਸਕਦੇ ਹਨ । ਮੈਂ ਮਨਦਾ ਹਾਂ ਕਿ ਇਹ ਗਲ ਠੀਕ ਹੈ ਕਿ ਸਾਰੇ ਸਕੂਲਾਂ ਕੋਲ ਐਨੇ resources ਨਹੀਂ ਕਿ ਉਹ ਪੈਸੇ ਦੇ ਸਕਣ ਅਤੇ multi-purpose school ਬਣ ਸਕਣ । ਪਰ ਵੇਖਣ ਵਾਲੀ ਗਲ ਇਹ ਹੈ ਕਿ ਰਕਮ ਕਿੰਨੀ ਹੈ ਜਿਹੜੀ ਕਿ ਅਸੀਂ ਸਭ ਨੂੰ ਵੰਡ ਸਕਦੇ ਹਾਂ । ਸਾਡੇ ਕੋਲ ਐਨੀ ਰਕਮ ਨਹੀਂ ਜਿਹੜੀ ਕਿ ਅਸੀਂ ਸਾਰਿਆਂ ਨੂੰ ਹੀ ਦੇ ਸਕੀਏ । ਇਸ ਲਈ ਅਸੀਂ ਇਹ 66 per cent ਰਕਮ ਉਨ੍ਹਾਂ ਨੂੰ ਹੀ ਦੇ ਰਹੇ ਹਾਂ ਜਿਹੜੇ ਕਿ 34 per cent ਆਪਣੇ ਕੋਲੋਂ ਦੇ ਸਕਦੇ ਹਨ ਤਾਕਿ ਉਹ ਸਕੂਲ ਜਿਹੜੇ ਕਿ ਪੈਸੇ ਦੇ ਸਕਦੇ ਹਨ ਅਤੇ ਉਨ੍ਹਾਂ ਕੋਲ ਸਾਧਨ ਹਨ ਉਹ ਤਾਂ ਕਮ ਤੋਂ ਕਮ ਇਸ system ਨੂੰ ਸ਼ੁਰੂ ਕਰ ਸਕਣ ਅਤੇ convert ਹੋ ਸਕਣ । ਜੇ ਕਰ ਅਸੀਂ ਸਾਰਾ ਰੁਪਿਆ ਹੀ ਸਾਰਿਆਂ ਸਕੂਲਾਂ ਦੇ ਵਿਚ ਵੰਡ ਦੇਈਏ ਤਾਂ ਕੋਈ ਵੀ ਸਕੂਲ convert ਨਹੀਂ ਹੋ ਸਕੇਗਾ। ਇਸ ਲਈ ਅਸੀਂ ਉਨ੍ਹਾਂ ਹੀ schools ਨੂੰ ਇਹ ਪੈਸੇ ਦੇ ਰਹੇ ਹਾਂ ਜਿਨ੍ਹਾਂ ਦੇ ਕੋਲ ਸਾਧਨ ਹਨ ਤਾਕਿ ਉਹ ਹੀ ਘਟੋਂ ਘਟ convert ਹੋ ਸਕਣ । ਉਨ੍ਹਾਂ ਸਕੂਲਾਂ ਦੇ ਸਿਖੇ ਹੋਏ ਉਸਤਾਦ ਦੂਜਿਆਂ ਸਕੂਲਾਂ ਵਿਚ ਕਮ ਆ ਸਕਦੇ ਹਨ । ਉਨ੍ਹਾਂ ਨੂੰ ਕਾਫੀ ਤਜਰਬਾ ਹੋ ਜਾਵੇਗਾ ਅਤੇ ਦੂਜੇ ਲੋਕ ਵੀ ਉਨ੍ਹਾਂ ਦੇ ਤਜਰਬੇ ਤੋਂ ਕੁਝ ਸਿੱਖਣਗੇ । ਇਸ ਤੋਂ ਇਲਾਵਾ ਦੂਜੇ ਸਕੂਲ ਵੀ ਇਨ੍ਹਾਂ ਦੀ ਦੇਖਾ ਦੇਖੀ ਕੋਸ਼ਿਸ਼ ਕਰਨਗੇ ਅਤੇ ਸਾਧਨ ਲਭਣਗੇ । ਜਿਥੋਂ ਤਕ ਸਾਡਾ ਤਅਲੁਕ ਹੈ ਜਿਸ ਤਰ੍ਹਾਂ ਸਾਡੇ ਸਾਧਨ ਅਤੇ ਜ਼ਰਾਏ ਵਧਦੇ ਜਾਣਗੇ ਅਸੀਂ ਵੀ ਇਹ ਰਕਮ ਵਧਾਉਂਦੇ ਜਾਂਵਾਗੇ ਅਤੇ ਇਸ 34 ਫੀਸਦੀ ਨੂੰ ਘਟਾਵਾਂਗੇ । ਪਰ ਅਜੇ ਸਾਡੇ ਪਾਸ ਐਨੇ ਪੈਸੇ ਨਹੀਂ ਕਿ ਅਸੀਂ ਦੇ ਸਕੀਏ । ਫੇਰ ਮੇਰੇ ਇਕ ਦੋਸਤ ਨੇ ਕਿਹਾ ਹੈ ਕਿ ਦਿੱਲੀ ਦੇ ਵਿਚ ਤਾਂ ਉਥੋਂ ਦੀ ਸਰਕਾਰ 90 ਫੀਸਦੀ ਦਿੰਦੀ ਹੈ ਇਥੇ ਕਿਉਂ ਘਟ ਦਿੰਦੀ ਹੈ । ਮੈਂ ਉਨ੍ਹਾਂ ਨੂੰ ਪੁਛਦਾ ਹਾਂ ਕਿ ਉਥੇ ਸਕੂਲ ਕਿੰਨੇ ਹਨ ? ਆਖਰ ਇਹ ਵੀ ਵੇਖਣ ਦੀ ਗਲ ਹੈ ਕਿ ਉਥੇ ਸਕੂਲ ਕਿੰਨੇ ਨੇ ਜਿਨ੍ਹਾਂ ਨੂੰ ਕਿ ਇਹ 90 ਫੀਸਦੀ ਪੈਸੇ ਦਿੱਤੇ ਜਾਂਦੇ ਹਨ । ਉਥੇ ਸਕੂਲਾਂ ਦੀ ਤਾਦਾਦ ਪੰਜਾਬ ਦੇ

ਬਰਾਬਰ ਨਹੀਂ ਹੈ । ਜੇਕਰ ਉਹ ਥੋੜੇ ਜਿੰਨੇ ਸਕੂਲਾਂ ਨੂੰ ਦੇ ਦਿੰਦੇ ਹਨ ਤਾਂ ਕੋਈ ਬੜੀ ਗਲ ਨਹੀਂ ਹੈ । ਇਸ ਲਈ ਇਹ ਕਹਿਣਾ ਕਿ ਉਹ 90 ਫ਼ੀ ਸਦੀ ਦਿੰਦੇ ਹਨ ਤੁਸੀਂ ਕਿਉਂ 66 ਫ਼ੀ ਸਦੀ ਦਿੰਦੇ ਹੋ, ਠੀਕ ਨਹੀਂ ਹੈ । ਜੋ ਕੁਝ ਅਸੀਂ ਕਰ ਰਹੇ ਹਾਂ ਪੂਰੀ ਕੋਸ਼ਿਸ਼ ਦੇ ਨਾਲ ਤਾਲੀਮ ਲਈ ਕਰ ਰਹੇ ਹਾਂ । ਦੇਖਣ ਦੀ ਗਲ ਇਹ ਹੈ ਕਿ ਸਰਕਾਰ ਹਰ ਸਾਲ ਕੁਝ ਕਰ ਰਹੀ ਹੈ ਜਾਂ ਨਹੀਂ ? ਤੁਸੀਂ ਸਭ ਵੇਖ ਰਹੇ ਹੋ ਕਿ ਹਰ ਸਾਲ ਅਸੀਂ ਤਾਲੀਮ ਦਾ ਬਜਟ ਵਧਾਉਂਦੇ ਆ ਰਹੇ ਹਾਂ । ਤੁਸੀਂ ਇਹ ਵੇਖੋ ਕਿ ਸਰਕਾਰ ਹਰ ਸਾਲ ਕੁਝ ਵਧ ਵੀ ਖਰਚ ਕਰਦੀ ਹੈ ਜਾਂ ਨਹੀਂ । ਜੇ ਕਰ ਅਸੀਂ ਵਧਾਉਂਦੇ ਆ ਰਹੇ ਹਾਂ ਤਾਂ ਫੇਰ ਕੀ ਇਹ ਕਹਿਣਾ ਧਕੇ ਵਾਲੀ ਗਲ ਨਹੀਂ ਕਿ ਸਰਕਾਰ ਤਾਲੀਮ ਲਈ ਕੁਝ ਨਹੀਂ ਕਰ ਰਹੀ ਹੈ ? ਮੈਂ ਉਨ੍ਹਾਂ ਦੋਸਤਾਂ ਦਾ ਬੜਾ ਮਸ਼ਕੂਰ ਹਾਂ ਜਿਨ੍ਹਾਂ ਨੇ ਕਿ ਤਾਲੀਮ ਦੀ ਤਰੱਕੀ ਲਈ ਕੁਝ suggestions ਦਿੱਤੀਆਂ ਹਨ । ਅਸੀਂ ਉਨ੍ਹਾਂ ਦੀਆਂ suggestions ਉਤੇ ਪੂਰੀ ਤਰ੍ਹਾਂ ਗੌਰ ਕਰਾਂਗੇ ਅਤੇ ਉਨ੍ਹਾਂ ਉਤੇ ਆਪਣੀ ਜੇਬ ਨੂੰ ਵੇਖਦੇ ਹੋਏ ਅਤੇ ਆਪਣੇ ਪੈਸੇ ਦੀ ਹਦੂਦ ਵਿਚ ਰਹਿੰਦੇ ਹੋਏ ਅਮਲ ਕਰਨ ਦੀ ਕੋਸ਼ਿਸ਼ ਵੀ ਕਰਾਂਗੇ । ਇਥੇ ਕਿਹਾ ਗਿਆ ਹੈ ਕਿ ਸ਼ਹਿਰਾਂ ਅਤੇ ਪਿੰਡਾਂ ਦੇ ਵਿਚ ਪੈਸੇ ਦੀ ਤਕਸੀਮ ਦਰੁਸਤ ਨਹੀਂ ਹੁੰਦੀ । ਜਿਹੜੇ ਪਿੰਡਾਂ ਵਿਚ ਰਹਿਣ ਵਾਲੇ ਹਨ ਉਨ੍ਹਾਂ ਲੋਕਾਂ ਲਈ ਇਤਨੀ opportunity ਨਹੀਂ ਜਿੰਨੀ ਕਿ ਸ਼ਹਿਰਾਂ ਦੇ ਵਿਚ ਹੈ । ਸ਼ਹਿਰਾਂ ਦੇ ਵਿਚ opportunity ਬਹੁਤ ਜ਼ਿਆਦਾ ਹੈ ਅਤੇ ਪਿੰਡਾਂ ਵਿਚ ਘਟ ਹੈ । ਇਹ ਵੀ ਕਿਹਾ ਗਿਆ ਹੈ ਕਿ model school ਵੀ ਬਣਾਏ ਜਾਣੇ ਚਾਹੀਦੇ ਹਨ ਤਾਕਿ ਲੋਕ ਉਨ੍ਹਾਂ ਦਾ ਫਾਇਦਾ ਉਠਾ ਸਕਣ । ਠੀਕ ਹੈ ਅਤੇ ਮੈਂ ਮਨਦਾ ਹਾਂ ਕਿ ਤਾਲੀਮ ਦੇ ਵਿਚ equal opportunity ਨਹੀਂ ਹੈ । ਜਿਨ੍ਹਾਂ ਦੇ ਕੋਲ ਜ਼ਿਆਦਾ ਪੈਸੇ ਹਨ ਉਹ ਹੀ ਆਪਣੇ ਬੱਚੇ ਪੜ੍ਹਾ ਸਕਦੇ ਹਨ ਅਤੇ ਬਹੁਤੀ ਤਾਲੀਮ ਦੇ ਸਕਦੇ ਹਨ । ਜਿਨ੍ਹਾਂ ਦੇ ਕੋਲ ਪੈਸੇ ਨਹੀਂ ਉਨ੍ਹਾਂ ਦੇ ਬੱਚੇ ਦਸਵੀਂ ਤਕ ਵੀ ਨਹੀਂ ਉਪੜਦੇ । ਅਸੀਂ ਇਸ ਸਾਰੀ ਗਲ ਨੂੰ ਸਮਝਦੇ ਹਾਂ ਪਰ ਰੋਣਾ ਪੈਸੇ ਦਾ ਹੀ ਹੈ । ਜਦੋਂ ਸਾਡੇ ਕੋਲ ਪੈਸੇ ਜ਼ਿਆਦਾ ਹੋ ਜਾਣਗੇ, ਸਾਡੇ ਜ਼ਰਾਏ ਅਤੇ ਸਾਧਨ ਵਧ ਜਾਣਗੇ ਅਸੀਂ ਇਸ ਤਕਲੀਫ਼ ਨੂੰ ਵੀ ਦੂਰ ਕਰਾਂਗੇ । ਇਸ ਮਸਲੇ ਦਾ ਸਭ ਤੋਂ ਵਡਾ ਅਤੇ ਪਹਿਲਾ ਹੱਲ ਤਾਂ ਇਹ ਹੈ ਕਿ Government ਸਾਰੀ ਦੀ ਸਾਰੀ ਤਾਲੀਮ ਦਾ ਸਿਲਸਿਲਾ ਅਪਣੇ ਹੱਥ ਦੇ ਵਿਚ ਲੈ ਲਵੇ । Residential colleges ਅਤੇ schools ਖੋਲ੍ਹੇ ਜਾਣ । ਇਹ ਤਾਂ ਹੀ ਹੋ ਸਕੇਗਾ ਜਦੋਂ ਸਾਡੇ ਕੋਲ ਪੈਸੇ ਹੋਣ ਗੇ। ਅਸੀਂ ਇਸ ਪੈਸੇ ਨੂੰ ਹਾਸਿਲ ਕਰਨ ਲਈ ਸਾਧਨ ਵੀ ਟੋਲਾਂਗੇ । ਇਸ ਕੰਮ ਦੇ ਕਰਨ ਲਈ ਹਰ ਸ਼ਖਸ ਨੂੰ ਕੁਝ contribute ਵੀ ਕਰਨਾ ਪਵੇਗਾ । Taxes ਵੀ ਲਗਣ ਗੇ ਤਾਂ ਹੀ ਪੈਸਾ ਆ ਸਕਦਾ ਹੈ । ਮੈਂ ਵੇਖਾਂਗਾ ਕਿ ਤੁਸੀਂ ਸਾਡੀ ਕਿੱਥੇ ਤਕ ਇਸ ਕੰਮ ਲਈ tax ਲਗਾਉਣ ਲਈ support ਕਰਦੇ ਹੋ । ਹੁਣ ਵੀ ਜਿੰਨੀ ਕਰਦੇ ਹੋ ਉਹ ਵੀ ਵੇਖਦੇ ਹੀ ਹਾਂ । Government ਨੇ model school ਖੋਲ੍ਹੇ ਹੋਏ ਹਨ ਪਰ ਉਨ੍ਹਾਂ ਵਿਚ ਕੋਈ ਸ਼ਰਤ ਨਹੀਂ ਲਾਈ ਹੋਈ ਹੈ ਕਿ ਫਲਾਣੇ ਦਾ ਲੜਕਾ ਜਾ ਸਕਦਾ ਹੈ ਅਤੇ ਦੂਜੇ ਦਾ ਨਹੀਂ ਜਾ ਸਕਦਾ ਹੈ । Government schools ਅਤੇ colleges ਵਿਚ ਕੋਈ ਭੇਦ ਭਾਵ ਨਹੀਂ ਰਖਿਆ ਹੋਇਆ ਹੈ ਕਿ ਉਸ ਵਿਚ ਖਾਸ ਲੜਕੇ ਹੀ ਜਾ ਸਕਦੇ ਹਨ । ਜਿਹੜਾ ਪੈਸੇ ਦੇ ਸਕਦਾ ਹੈ ਉਹ ਚਲਾ ਜਾਂਦਾ ਹੈ । ਜਿਥੋਂ ਤਕ equal opportunity ਦਾ ਤਅਲੁਕ ਹੈ ਉਹ ਇਸ ਹਦ ਤਕ ਤਾਂ ਹੈ ਕਿ ਹਰ ਕੋਈ ਜਾ ਸਕਦਾ ਹੈ । ਪਰ ਜਿਨ੍ਹਾਂ ਨੂੰ ਗਰੀਬ ਹੋਣ ਕਰਕੇ equal opportunity ਨਹੀਂ ਮਿਲਦੀ

[ ਲੋਕਰਾਜ ਅਤੇ ਵਿਦਿਆ ਮੰਤਰੀ ]

ਅਤੇ ਪਿੰਡਾਂ ਦੇ ਲੋਕਾਂ ਨੂੰ ਨਹੀਂ ਮਿਲਦੀ; ਉਸ ਲਈ ਇਸ ਤਾਲੀਮ ਦੇ ਤਰੀਕੇ ਨੂੰ overhaul ਕਰਨ ਦੀ ਲੋੜ ਹੈ । ਅਤੇ ਇਹ ਕੋਈ ਮਾਮੂਲੀ ਕੰਮ ਨਹੀਂ । ਇਸ ਉਤੇ time ਲਗੇਗਾ ਅਤੇ ਪੈਸੇ ਦੀ ਲੋੜ ਹੈ । ਸਾਧਨ ਸਾਡੇ ਕੋਲ ਹੋ ਜਾਣਗੇ ਤਾਂ ਇਹ ਵੀ ਕਰਾਂਗੇ । ਹੋਰ model ਸਕੂਲ ਖੋਲਣ ਦਾ ਜਿੱਥੋਂ ਤਕ ਤਅੱਲੁਕ ਹੈ ਮੈਂ ਸਮਝਦਾ ਹਾਂ ਕਿ Government ਦਾ ਹਰ ਸਕੂਲ ਇਕ model ਹੀ ਹੋਣਾ ਚਾਹੀਦਾ ਹੈ ।

ਇਹ ਕਿਹਾ ਗਿਆ ਹੈ ਕਿ ਗਵਰਨਮੈਂਟ ਦੇ ਸਕੂਲ ਸਾਰੇ ਮਾਡਲ ਸਕੂਲਾਂ ਵਰਗੇ ਹੋਣੇ ਚਾਹੀਦੇ ਨੇ । ਇਸ ਸੰਬੰਧ ਵਿਚ ਮੈਂ ਦਸਣਾ ਚਾਹੁੰਦਾ ਹਾਂ ਕਿ ਪੈਸੇ ਦੀ ਕਮੀ ਹੋਣ ਦੇ ਕਾਰਨ ਕੁਝ ਦਿਕੱਤ ਪੇਸ਼ ਆ ਰਹੀ ਹੈ । ਲੇਕਿਨ ਧਿਆਨ ਇਸ ਪਾਸੇ ਜ਼ਰੂਰ ਹੈ ਕਿ ਸਕੂਲਾਂ ਨੂੰ ਇਸ ਤਰ੍ਹਾਂ ਚਲਾਇਆ ਜਾਏ ਕਿ ਕਿਸੇ ਆਦਮੀ ਨੂੰ ਇਸ ਉਪਰ ਗਿਲਾ ਨਾ ਹੋਵੇ । ਇਹ ਮੰਨੀ ਹੋਈ ਗਲ ਹੈ ਕਿ ਪਿੰਡਾਂ ਦਾ ਪੜ੍ਹਿਹਾ ਮੁੰਡਾ ਸ਼ਿਮਲੇ ਵਿਚ ਜਾਂ ਦਿੱਲੀ ਵਿਚ ਪੜ੍ਹੇ ਹੋਏ ਮੁੰਡੇ ਦਾ ਮੁਕਾਬਲਾ ਨਹੀਂ ਕਰ ਸਕਦਾ । Matriculation examination ਵਿਚ ਵੀ ਪਿੰਡਾਂ ਦੇ ਮੁਕਾਬਲੇ ਵਿਚ ਸ਼ਹਿਰਾਂ ਦੇ ਮੁੰਡੇ ਅਗੇ ਨਿਕਲ ਜਾਂਦੇ ਨੇ । ਪਰ ਇਹ ਸਾਰਾ ਦਸਤੂਰ ਪਿੰਡਾਂ ਵਿਚ ਠੀਕ ਕਰਨ ਲਈ ਪੈਸੇ ਚਾਹੀਦੇ ਹਨ, ਵਕਤ ਚਾਹੀਦਾ ਹੈ । ਮੈਂ ਹਾਊਸ ਨੂੰ ਯਕੀਨ ਦੁਆਉਣਾ ਚਾਹੁੰਦਾ ਹਾਂ ਕਿ ਸਾਡਾ ਇਸ ਪਾਸੇ ਧਿਆਨ ਜ਼ਰੂਰ ਹੈ ਤੇ ਪੈਸੇ ਵੀ ਲਾ ਰਹੇ ਹਾਂ ਕਿ ਕਿਸੇ ਤਰ੍ਹਾਂ ਇਨ੍ਹਾਂ ਦੀ ਹਾਲਤ ਬੇਹਤਰ ਬਨਾਈਏ । ਮੈਂ ਮਨਦਾ ਹਾਂ ਕਿ single-teacher schools ਦਾ ਪਿੰਡਾਂ ਦਿਆਂ ਲੋਕਾਂ ਨੂੰ ਕੋਈ ਫਾਇਦਾ ਨਹੀਂ ਹੋਇਆ । ਇਕ ਚੀਜ਼ ਅਸਾਂ ਜ਼ਰੂਰ ਕਰਨੀ ਹੈ ਕਿ ਹਰ ਪਿੰਡ ਵਿਚ ਸਕੂਲ ਹੋਵੇ ਤੇ ਉਥੇ ਪੜ੍ਹਾਉਣ ਦੇ ਪੂਰੇ ਸਾਧਨ ਹੋਣ । Single-teacher ਸਕੂਲਾਂ ਦਾ ਇਕ ਫਾਇਦਾ ਤਾਂ ਜ਼ਰੂਰ ਹੈ ਕਿ ਮੁੰਡੇ ਬਜਾਏ ਘਰ ਬੈਠ ਕੇ ਮਾਪਿਆਂ ਨੂੰ ਸਤਾਉਣਦੇ ਉਥੇ ਜਾਕੇ ਕੁਝ ਸਿਖਦੇ ਹਨ । ਵੈਸੇ ਮੈਂ ਵੀ ਇਹੋ ਜਿਹੇ ਸਕੂਲ ਦਾ ਪੜ੍ਹਿਆ ਹੋਇਆ ਹਾਂ ਤੇ ਹੋਰ ਵੀ ਇਥੇ ਬੈਠੇ ਹੋਏ ਮੈਂਬਰ ਕਈ ਇਹੋ ਜਿਹੇ ਹੋਣਗੇ ਜਿਹੜੇ ਇਨ੍ਹਾਂ ਸਕੂਲਾਂ ਵਿਚ ਪੜ੍ਹੇ ਹੋਏ ਹੋਣਗੇ । ਇਹ ਠੀਕ ਹੈ ਕਿ ਇਨ੍ਹਾਂ ਸਕੂਲਾਂ ਰਾਹੀਂ ਬੱਚਿਆਂ ਨੂੰ ਬਹੁਤ ਫਾਇਦਾ ਨਹੀਂ ਹੁੰਦਾ ਤੇ ਮਾਸਟਰ ਤੇ ਵੀ ਬਹੁਤ ਬੋਝ ਪੈਂਦਾ ਹੈ । ਮੇਰੇ ਮਾਨਯੋਗ ਮਿੱਤਰ ਨੇ ਇਸ ਗਲ ਤੇ ਬੜਾ ਜ਼ੋਰ ਪਾਇਆ ਹੈ ਕਿ ਪਿੰਡਾਂ ਵਿਚ ਸਕੂਲਾਂ ਦੀ ਹਾਲਤ ਚੰਗੀ ਹੋਣੀ ਚਾਹੀਦੀ ਹੈ ਇਸ ਲਈ ਹਕੂਮਤ ਨੂੰ ਵੀ ਇਸ ਪਾਸੇ ਕੁਝ ਧਿਆਨ ਦੇਣਾ ਪਏਗਾ । ਉਸਤਾਦ ਦੀ ਜਿੰਨੀ respect ਹੋਣੀ ਚਾਹੀਦੀ ਹੈ; ਜਦੋਂ ਤਕ ਇਸ ਦਾ ਖਿਆਲ ਪਿੰਡਾ ਦੇ ਲੋਕਾਂ ਦਿਆ ਮਨਾਂ ਵਿਚ ਨਹੀਂ ਆਉਂਦਾ ਓਦੋਂ ਤਕ ਕੰਮ ਨਹੀਂ ਬਣ ਸਕਦਾ । ਮੈਂ ਸਮਝਦਾ ਹਾਂ ਕਿ ਜੇ ਮਾੜੀ ਮੋਟੀ facility ਉਨ੍ਹਾਂ ਉਸਤਾਦਾਂ ਨੂੰ ਦਿੱਤੀ ਜਾਏ ਤਾਂ ਉਹ ਲਾਜ਼ਮੀ ਤੌਰ ਤੇ ਦਿਲ ਲਾ ਕੇ ਕੰਮ ਕਰਨਗੇ ।

6 p.m.

ਇਸ ਦੇ ਅਲਾਵਾ ਇਹ ਕਿਹਾ ਗਿਆ ਹੈ ਕਿ ਪਿੰਡਾਂ ਵਿਚ ਲੜਕੀਆਂ ਦੇ ਸਕੂਲ ਸ਼ਹਿਰਾਂ ਵਾਂਗ ਕਾਇਮ ਨਹੀਂ ਕੀਤੇ ਜਾਂਦੇ । ਮੈਂ ਪੁਛਦਾ ਹਾਂ ਕਿ ਕੀ ਉਹ ਜਿਹੜੀਆਂ ਸਹੂਲਤਾਂ ਜਾਂ protection ਉਨ੍ਹਾਂ ਨੂੰ ਇਸ ਸੰਬੰਧ ਵਿਚ ਦੇਣੀ ਚਾਹੀਦੀ ਹੈ ਉਹ ਦੇਂਦੇ ਨੇ ? ਕੀ ਉਹ ਇਸ ਗਲ ਦਾ ਧਿਆਨ ਰਖਦੇ ਨੇ ਕਿ ਉਨ੍ਹਾਂ ਨੂੰ ਕੋਈ ਤਕਲੀਫ ਨਾ ਹੋਵੇ ? ਪਿੰਡਾਂ ਵਿਚ ਇਸ ਪਾਸੇ ਧਿਆਨ ਦੇਣਾ ਪਏਗਾ । ਜੇ ਇਹ ਕਿਹਾ ਜਾਏ ਕਿ ਗਵਰਨਮੈਂਟ teachers ਤੇ professors ਦੀਆਂ ਤਨਖਾਹਾਂ ਵਧਾ ਦਏ ਅਤੇ ਸਾਰਾ ਭਾਰ ਆਪਣੇ ਸਿਰ ਤੇ ਚੁਕ ਲਏ ਤਾਂ

ਦੂਜੇ ਪਾਸੇ ਲੋਕਾਂ ਤੇ ਟੈਕਸਾਂ ਦਾ ਭਾਰ ਵੀ ਪਏਗਾ । ਇਸ ਲਈ ਇਨ੍ਹਾਂ ਤਕਲੀਫਾਂ ਦਾ ਹਲ ਉਨ੍ਹਾਂ ਨੂੰ ਆਪ ਢੂੰਡਣਾ ਪਏਗਾ । ਅਤੇ ਇਹ ਆਸ ਨਹੀਂ ਰਖਣੀ ਚਾਹੀਦੀ ਕਿ ਗਵਰਨਮੈਂਟ ਹੀ ਉਨ੍ਹਾਂ ਦੀਆਂ ਸਾਰੀਆਂ ਤਕਲੀਫਾਂ ਹਲ ਕਰਨ ਦੀ ਜ਼ਿੰਮੇਦਾਰ ਹੈ । ਇਸ ਗਲ ਤੋਂ ਕੋਈ ਇਨਕਾਰ ਨਹੀਂ ਕਰ ਸਕਦਾ ਕਿ ਗਵਰਨਮੈਂਟ ਨੇ low-paid employees ਦੀ ਹਾਲਤ ਨੂੰ ਬੇਹਤਰ ਬਣਾਉਣ ਲਈ ਜਤਨ ਕੀਤੇ ਹਨ ਤੇ ਹਰ ਸਾਲ ਉਨ੍ਹਾਂ ਨੂੰ relief ਦੇਣ ਲਈ ਕਾਫੀ ਕਦਮ ਉਠਾਏ ਹਨ । ਇਨ੍ਹਾਂ ਸਾਰੀਆਂ ਚੀਜ਼ਾਂ ਦਾ ਨਿਰਭਰ ਪੈਸੇ ਤੇ ਹੈ ਤੇ ਜਿੰਨਾ ਭਾਰ ਅਸੀਂ ਸਰਕਾਰੀ ਖਜ਼ਾਨੇ ਤੇ ਪਾ ਸਕਦੇ ਹਾਂ ਉਨਾ ਪਾਇਆ ਜਾ ਰਿਹਾ ਹੈ । ਅਸੀਂ ਪੂਰੀ ਕੋਸ਼ਿਸ਼ ਕਰ ਰਹੇ ਹਾਂ ਕਿ teachers ਦੀਆਂ ਤਨਖਾਹਾਂ ਨੂੰ improve ਕੀਤਾ ਜਾਏ। ਪਰ ਸਵਾਲ ਇਹ ਹੈ ਕਿ ਐਨਾ ਪੈਸਾ ਕਿਥੋਂ ਆਵੇ ? ਅਸੀਂ local bodies ਨੂੰ ਜ਼ੋਰ ਨਾਲ ਕਿਹਾ ਹੈ ਕਿ ਕੁਝ ਪੈਸੇ ਆਪਣੇ ਕੋਲੋਂ ਪਾਓ ਪਰ ਉਹ ਕਹਿੰਦੇ ਹਨ ਕਿ ਉਨ੍ਹਾਂ ਕੋਲ ਪੈਸੇ ਨਹੀਂ । ਇਸ ਤਰ੍ਹਾਂ private managements ਦੇ ਸੰਬੰਧ ਵਿਚ ਇੱਥੇ ਜ਼ੋਰ ਨਾਲ ਕਿਹਾ ਜਾਂਦਾ ਹੈ ਕਿ ਉਨ੍ਹਾਂ ਨੂੰ ਕਿਹਾ ਜਾਏ ਕਿ ਉਹ ਆਪਣਿਆਂ ਸਕੂਲਾਂ ਵਿਚ teachers ਨੂੰ security of service ਦੀ guarantee ਦੇਣ—teachers ਦੀਆਂ ਤਨਖਾਹਾਂ ਵਧਾਉਣ ਕਿਉਂਕਿ ਉਨ੍ਹਾਂ ਦੀ ਵੀ ਕੁਝ ਜ਼ਿੰਮੇਦਾਰੀ ਹੈ । ਜਿਹੜੇ ਸ਼ਖਸ ਇਨ੍ਹਾਂ institutions ਵਿਚ 3 ਜਾਂ 4 ਮਹੀਨਿਆਂ ਲਈ ਨੌਕਰੀ ਕਰਦੇ ਹਨ ਉਨ੍ਹਾਂ ਨੂੰ ਪਤਾ ਹੁੰਦਾ ਹੈ ਕਿ ਇਸ ਅਰਸੇ ਦੇ ਬਾਅਦ ਉਨ੍ਹਾਂ ਨੇ ਨਿਕਲ ਜਾਣਾ ਹੈ । ਇਸ ਲਈ ਉਨ੍ਹਾਂ ਨੂੰ ਆਪਣੀ protection ਆਪ ਕਰਨੀ ਚਾਹੀਦੀ ਹੈ । ਜੇ M. A. ਪਾਸ ਕਰ ਕੇ ਕੋਈ ਆਦਮੀ ਆਪਣੀ protection ਆਪ ਨਹੀਂ ਕਰਦਾ ਤਾਂ ਉਸ ਵਿਚ ਸਰਕਾਰ ਕੀ ਕਰ ਸਕਦੀ ਹੈ ? ਅਸੀਂ University (Amendment) Bill ਇਸ ਹਾਊਸ ਵਿਚ ਲਿਆਉਣਾ ਸੀ । ਇਹ ਠੀਕ ਹੈ ਕਿ ਅਸੀਂ ਨਹੀਂ ਲਿਆ ਸਕੇ । ਇਸ ਬਿਲ ਤੇ ਗ਼ੌਰ ਹੋ ਰਿਹਾ ਹੈ । ਹੋ ਸਕਦਾ ਕਿ ਇਹ ਬਿਲ ਇਸੇ ਸੈਸ਼ਨ ਵਿਚ ਹੀ ਪੇਸ਼ ਕੀਤਾ ਜਾਵੇ । ਮੈਂ ਪੂਰੀ ਤਰ੍ਹਾਂ commit ਨਹੀਂ ਕਰਦਾ ਪਰ 99 ਫੀਸਦੀ ਖਿਆਲ ਹੈ ਕਿ ਉਹ ਇਸ ਸੈਸ਼ਨ ਵਿਚ ਹੀ ਪੇਸ਼ ਕੀਤਾ ਜਾਏਗਾ ।

ਇਸ ਦੇ ਅਲਾਵਾ, ਸਪੀਕਰ ਸਾਹਿਬ, ਇਹ ਕਿਹਾ ਗਿਆ ਹੈ ਕਿ Education Code ਨੂੰ ਦਰੁਸਤ ਕੀਤਾ ਜਾਏ । ਇਹ ਵੀ ਕਿਹਾ ਗਿਆ ਹੈ ਕਿ ਸਾਡਾ ਮਹਿਕਮਾ communists ਦਿਆਂ ਸਕੂਲਾਂ ਨੂੰ ਪਾਸ ਨਹੀਂ ਕਰਦਾ । ਮੇਰੇ ਨੋਟਿਸ ਵਿਚ ਤਾਂ ਇਹ ਗਲ ਨਹੀਂ ਆਈ । ਜਿਹੜੇ communists ਦੇ ਸਕੂਲ ਹਨ ਉਨ੍ਹਾਂ ਤੇ ਵੀ ਸਕੂਲ ਹੀ ਲਿਖਿਆ ਹੁੰਦਾ ਹੈ । ਮੈਂ ਕਹਾਂਗਾ ਕਿ ਇਹੋ ਜਿਹੇ ਸਕੂਲ ਆਪਣਾ propaganda ਕਰਨ ਦਾ ਅੱਡਾ ਨਹੀਂ ਬਣਨੇ ਚਾਹੀਦੇ । ਜਿਹੜੀਆਂ educational institutions ਹੁੰਦੀਆਂ ਨੇ ਉਹ for propagation of education ਹੁੰਦੀਆ ਹਨ । ਇਹੋ ਜਿਹੇ ਸਕੂਲ ਪਾਸ ਨਾ ਕਰਨ ਦਾ ਸਵਾਲ ਹੀ ਨਹੀਂ ਪੈਦਾ ਹੁੰਦਾ ਕਿਉਂਕਿ ਜਿਹੜੀਆਂ ਕਿਤਾਬਾਂ ਦੂਜਿਆਂ ਸਕੂਲਾਂ ਵਿਚ ਪੜ੍ਹਾਈਆਂ ਜਾਣੀਆਂ ਨੇ ਉਹ ਹੀ ਉਸ ਸਕੂਲ ਵਿਚ ਪੜ੍ਹਾਈਆਂ ਜਾਣੀਆਂ ਹਨ । ਇਸ ਲਈ ਇਨਕਾਰ ਕਿਸ ਤਰ੍ਹਾਂ ਹੋ ਸਕਦਾ ਹੈ ? ਕੀ ਸਕੂਲਾਂ ਉਤੇ ਫੱਟਾ ਲਗਾ ਹੁੰਦਾ ਹੈ ਕਿ ਇਹ communists ਸਕੂਲ ਹੈ ਜਾਂ akali ਸਕੂਲ ਹੈ । ਮੇਰੇ ਨੋਟਿਸ ਵਿਚ ਇਹੋ ਜਿਹੀ ਗਲ ਕੋਈ ਨਹੀਂ ਆਈ । ਇਨ੍ਹਾਂ ਦਾ ਇਹ ਕਹਿਣਾ ਕਿ ਇਨ੍ਹਾਂ ਨਾਲ ਮੁਕਾਬਲਾ ਕਰ ਕੇ ਵੇਖ ਲਓ ਕਿ ਪੈਸੇ ਕੌਣ ਜ਼ਿਆਦਾ ਇਕੱਠੇ ਕਰ ਸਕਦਾ ਹੈ । ਮੈਂ ਮਨਦਾ ਹਾਂ ਕਿ ਇਹ ਜ਼ਿਆਦਾ ਇਕੱਠੇ ਕਰ ਸਕਦੇ

[ ਲੋਕਰਾਜ ਅਤੇ ਵਿਦਿਆ ਮੰਤਰੀ ]
ਹੋਣਗੇ । ਪੈਸੇ ਇਨ੍ਹਾਂ ਕੋਲ ਜ਼ਿਆਦਾ ਹਨ ਤਾਂ ਮੈਂ ਪੁਛਦਾ ਹਾਂ ਇਹ ਟੈਕਸ ਲਗਾਉਣ ਤੋਂ ਕਿਉਂ ਚੀਖਦੇ ਹਨ ? ਇਸ ਕਰ ਕੇ ਕਿ ਹੁਣ ਤਾਂ 66 ਫੀਸਦੀ ਗਵਰਨਮੈਂਟ ਨੇ ਆਪਣੇ ਕੋਲੋਂ ਪਾਣਾ ਹੈ ਤੇ 34 ਫੀਸਦੀ ਇਨ੍ਹਾਂ ਦੇਣਾ ਹੈ ? ਅਸੀਂ ਕਹਿੰਦੇ ਹਾਂ ਕਿ ਤੁਸੀਂ 34% ਦਿਉ । ਅਸੀਂ ਤੁਹਾਨੂੰ 66% ਬਾਕੀ ਦਾ ਦਿਆਂਗੇ । ਹਰ ਉਸ ਸਕੂਲ ਨੂੰ ਦਿਆਂਗੇ ਜਿਹੜਾ ਅਗੇ ਆਵੇਗਾ । ਪਰ ਜੇ ਤੁਸੀਂ ਇਹ ਕਹੋ ਕਿ ਅਸੀਂ 34% ਵੀ ਨਹੀਂ ਦੇਣਾ ਤਾਂ ਇਸ ਤਰ੍ਹਾਂ ਕੋਈ ਗਲ ਤੇ ਨਹੀਂ ਬਣਦੀ ।

ਸ਼ਿਮਲੇ ਦੇ ਕਾਲੇਜ ਬਾਰੇ ਇਹ ਕਿਹਾ ਗਿਆ ਹੈ ਕਿ ਇਸ ਦੀ advertisement ਕਿਉਂ ਨਹੀਂ ਹੋਈ ? ਇਹ ਕਾਲੇਜ ਉਥੋਂ ਦੀ Municipal Committee ਦੇ ਹੇਠ ਹੈ ਉਹ ਉਸ principal ਦੀ post ਨੂੰ ਭਰਨ ਲਈ advertise ਕਰਨ ਜਾਂ ਨਾ ਕਰਨ ਇਹ ਉਨ੍ਹਾਂ ਦੀ ਆਪਣੀ ਮਰਜ਼ੀ ਹੈ । ਸਾਡਾ ਗਵਰਨਮੈਂਟ ਦਾ ਇਸ ਵਿਚ ਕੀ ਤਾਲੁਕ ਹੈ ? ਇਸ ਤੋਂ ਅਲਾਵਾ ਜੇ ਉਹ affiliation ਦੀਆਂ conditions ਪੂਰੀਆਂ ਨਹੀਂ ਕਰਦਾ ਤਾਂ ਵੀ ਇਹ University ਵੇਖੇਗੀ ਕਿ ਇਹ ਕਾਲੇਜ affiliate ਰਹਿਣਾ ਚਾਹੀਦਾ ਹੈ ਜਾਂ ਨਹੀਂ । ਇਸ ਲਈ ਇਸ ਵਿਚ ਵੀ ਸਾਡਾ ਕੋਈ ਵਾਸਤਾ ਨਹੀਂ । ਤੇ ਜੇ ਐਵੇਂ ਹੀ ਖਾਹ ਮਖਾਹ ਸਾਨੂੰ ਇਸ ਮਾਮਲੇ ਵਿਚ ਘਸੀੜ ਲਿਆ ਜਾਵੇ ਤਾਂ ਠੀਕ ਨਹੀਂ ।

ਥੋੜੀ ਜਿਹੀ ਦੇਰ ਤੋਂ ਸਾਡੇ ਕੁਝ ਸਾਥੀਆਂ ਨੇ ਇਕ ਨਵੀਂ ਹੀ ਕਿਸਮ ਦਾ communalism ਕਢਿਆ ਹੈ ਕਿ ਜਾਲੰਧਰ ਡਿਵੀਜ਼ਨ ਨੂੰ ਇਹ ਕੁਝ ਮਿਲ ਗਿਆ ਹੈ ਤੇ ਅੰਬਾਲੇ ਨੂੰ ਨਹੀਂ ਮਿਲਿਆ । ਮੇਰਾ ਆਪਣਾ ਇਹ ਖਿਆਲ ਹੈ ਕਿ ਜਾਂ ਤਾਂ ਉਹ ਦੋਸਤ ਬਜਟ ਨੂੰ ਪੜ੍ਹਦੇ ਨਹੀਂ ਜਾਂ ਉਨ੍ਹਾਂ ਨੂੰ ਇਸ ਗਲ ਦਾ ਪਤਾ ਹੀ ਨਹੀਂ ਲਗਦਾ ਕਿ ਜਿਹੜੇ ਕੰਮਾਂ ਲਈ ਮਦਾਂ ਰਖੀਆਂ ਗਈਆਂ ਹਨ ਉਹ ਕੰਮ ਹਨ ਕੀ ! ਜਲੰਧਰ ਬਾਰੇ ਜਿਹੜਾ ਲੰਮਾ ਚੌੜਾ ਜ਼ਿਕਰ ਕੀਤਾ ਗਿਆ, ਮੈਂ ਉਨ੍ਹਾਂ ਨੂੰ ਦਸ ਦਿਆਂ ਕਿ ਇਹ ਕੋਈ ਨਵੀਆਂ ਸਕੀਮਾਂ ਨਹੀਂ । ਇਨ੍ਹਾਂ ਲਈ ਪਿਛਲੇ ਸਾਲ ਵੀ ਰੁਪਿਆ ਰਖਿਆ ਗਿਆ ਸੀ ਪਰ ਇਹ ਮੁਕੰਮਲ ਨਹੀਂ ਹੋਇਆਂ । ਇਸ ਲਈ ਅਗਲੇ ਸਾਲ ਲਈ ਫਿਰ provision ਕੀਤਾ ਗਿਆ ਹੈ । ਜਿਨ੍ਹਾਂ ਸਕੂਲਾਂ ਦਾ ਕੰਮ ਅਜੇ ਤੀਕਰ ਪੂਰਾ ਨਹੀਂ ਹੋਇਆ ਲਾਜ਼ਮੀ ਤੌਰ ਤੇ ਉਸ ਕੰਮ ਨੂੰ ਖਤਮ ਕਰਨ ਲਈ provision ਕੀਤਾ ਜਾਣਾ ਸੀ । ਇਸ ਦਾ ਮਤਲਬ ਇਹ ਵੀ ਹੈ ਕਿ ਜਿਥੋਂ ਤਕ ਅੰਬਾਲਾ ਡਿਵੀਜ਼ਨ ਦਾ ਤਅਾਲੁਕ ਹੈ ਓਥੋਂ ਦੇ ਸਾਰੇ ਕੰਮ ਪੂਰੇ ਹੋ ਗਏ । ਇਸ ਲਈ ਉਸ ਵਾਸਤੇ ਇਸ ਮਦ ਹੇਠ ਉਤਨਾ provision ਨਹੀਂ ਕੀਤਾ ਗਿਆ । ਕੁਦਰਤੀ ਤੌਰ ਤੇ ਇਹ ਸਾਬਤ ਹੁੰਦਾ ਹੈ ਕਿ ਜਲੰਧਰ ਡਿਵੀਜ਼ਨ ਦੇ ਕੰਮ ਅਧੂਰੇ ਰਹਿ ਗਏ ਜਿਨ੍ਹਾਂ ਨੂੰ ਹੁਣ ਪੂਰਾ ਕੀਤਾ ਜਾ ਰਿਹਾ ਹੈ । ਖੈਰ। ਮੈਂ ਉਨ੍ਹਾਂ ਵੀਰਾਂ ਲਈ ਜਿਹੜੇ ਕਿ ਇਹ ਕਹਿੰਦੇ ਹਨ ਕਿ ਸਾਡੇ ਜ਼ਿਲੇ ਜਾਂ ਹਰਿਆਣੇ ਲਈ ਕੁਝ ਨਹੀਂ ਕੀਤਾ ਜਾ ਰਿਹਾ ਇਕ statement ਆਪ ਦੇ ਸਾਮ੍ਹਣੇ ਪੜ੍ਹ ਕੇ ਸੁਣਾਂਦਾ ਹਾਂ ਕਿ ਕਿੰਨਾ ਕਿੰਨਾ ਰੁਪਿਆ ਸਾਰਿਆਂ ਜ਼ਿਲਿਆਂ ਤੇ ਖਰਚ ਕੀਤਾ ਜਾਣਾ ਹੈ । ਪਰ ਨਾਲ ਹੀ ਇਹ ਗਲ ਵੀ ਤਾਂ ਹੈ ਕਿ ਇਸ ਵੇਲੇ ਇਤਫਾਕ ਨਾਲ ਜਲੰਧਰ ਡਿਵੀਜ਼ਨ ਵਿਚ 7 ਜ਼ਿਲੇ ਹਨ ਤੇ ਅੰਬਾਲੇ ਵਿਚ ਪੰਜ । ਇਹ ਰੌਲਾ ਪਾਇਆ ਜਾਂਦਾ ਹੈ ਉਨ੍ਹਾਂ ਸੱਤਾਂ ਵਿਚ ਸਕੂਲ ਬਹੁਤ ਸਾਰੇ ਹਨ ਤੇ ਇਧਰ ਦੂਜੇ ਪਾਸੇ ਥੋੜ੍ਹੇ । ਥੋੜ੍ਹੇ ਤਾਂ ਆਪੇ ਹੀ ਹੋਣੇ ਹੋਏ । ਅਸੀਂ ਕੀ ਕਰੀਏ ? ਆਖਿਰ ਸੱਤਾਂ ਨੂੰ ਵੀ ਤੇ ਪੰਜਾਂ ਦੇ ਮੁਕਾਬਲੇ

ਵਿਚ ਜ਼ਿਆਦਾ ਹੀ ਹਿੱਸਾ ਮਿਲਣਾ ਹੈ। ਫਿਰ ਵੀ ਮੈਂ ਇਨ੍ਹਾਂ ਸਾਥੀਆਂ ਨੂੰ ਇਹ ਅਰਜ਼ ਕਰਾਂਗਾ ਕਿ ਤੁਸੀਂ ਇਸ ਗਲ ਦਾ ਵੀ ਬਿਲਕੁਲ ਦੁੱਖ ਨਾ ਕਰੋ—ਫਿਕਰ ਨਾ ਕਰੋ; ਛੇਵਾਂ ਜ਼ਿਲਾ ਵੀ ਤੁਹਾਡੇ ਪਾਸ ਆ ਰਿਹਾ ਹੈ। ਇਹ ਜਿਹੜੇ ਨਵੇਂ ਜ਼ੋਨ ਜਾਂ ਰੀਜਨ ਬਨਣਗੇ ਇਸ ਵਿਚ ਕਾਂਗੜੇ ਦਾ ਜ਼ਿਲਾ ਵੀ ਤੁਹਾਡੇ ਪਾਸ ਆ ਰਿਹਾ ਹੈ। ਤੁਹਾਨੂੰ ਬਰਾਬਰੀ ਮਿਲ ਜਾਏਗੀ। ਮੈਂ ਹੁਣ ਆਪਦੇ ਅੱਗੇ ਉਹ ਅੰਕੜੇ ਰਖਦਾ ਹਾਂ ਜਿਹੜੇ ਮੈਂ ਇਕੱਠੇ ਕੀਤੇ ਹਨ ਕਿ multi-purpose type of schools ਤੇ ਸੰਨ 1955-56 ਵਿਚ ਹਰ ਜ਼ਿਲੇ ਦੇ ਹਿਸੇ ਕਿੰਨਾ ਕਿੰਨਾ ਰੁਪਿਆ ਆਇਆ। ਇਸ ਦੀ ਤਫਸੀਲ ਇੰਜ ਹੈ :—

| | | | |
|---|---|---|---|
| ਗੁੜਗਾਂਵਾਂ | .. | 4,39,251 | ਰੁਪਏ |
| ਅੰਬਾਲਾ | .. | 6,84,085 | ,, |
| ਹਿਸਾਰ | .. | 7,75,300 | ,, |
| ਕਰਨਾਲ | .. | 5,95,699 | ,, |
| ਰੋਹਤਕ | .. | 5,54,149 | ,, |
| Total Ambala Division | .. | 3,04,84,84 | ,, |

ਇਸੇ ਤਰ੍ਹਾਂ ਹੀ ਜਾਲੰਧਰ ਡਿਵੀਜ਼ਨ ਦਾ ਖਰਚ ਵੇਖ ਲਓ :

| | | | |
|---|---|---|---|
| ਅੰਮ੍ਰਿਤਸਰ | .. | 5,95,281 | ਰੁਪਏ |
| ਫਿਰੋਜ਼ਪੁਰ | .. | 5,19,188 | ,, |
| ਗੁਰਦਾਸਪੁਰ | .. | 4,48,391 | ,, |
| ਹੋਸ਼ਿਆਰਪੁਰ | .. | 2, 72,239 | ,, |
| ਜਲੰਧਰ | .. | 7,08,509 | ,, |
| ਕਾਂਗੜਾ | .. | 4,67,140 | ,, |
| ਲੁਧਿਆਨਾ | .. | 4,50,488 | ,, |
| Total Jullundur Division | .. | 34,61,236 | ,, |

ਜੇ ਦੋ ਜ਼ਿਲਿਆਂ ਦੇ ਹਿਸਾਬ ਨਾਲ ਜਾਲੰਧਰ ਡਿਵੀਜ਼ਨ ਵਿਚੋਂ ਰੁਪਿਆ ਘਟ ਕਰ ਲਿਆ ਜਾਵੇ ਤਾਂ ਉਸ ਦਾ ਖਰਚ ਵੀ ਅੰਬਾਲਾ ਡਿਵੀਜ਼ਨ ਨਾਲੋਂ ਵਧ ਨਹੀਂ ਨਿਕਲਦਾ। ਮੈਨੂੰ ਤਾਂ ਇਸ ਤੋਂ ਇਹ ਬਿਲਕੁਲ ਸਮਝ ਨਹੀਂ ਆਉਂਦੀ ਕਿ ਜਲੰਧਰ ਡਿਵੀਜ਼ਨ ਕਿਵੇਂ ਸਾਰਾ ਕੁਝ ਲਗਾਇਆ ਗਿਆ ਤੇ ਅੰਬਾਲਾ ਕਿਵੇਂ ਮਾਰਿਆ ਗਿਆ ? ਜੇ ਮੇਰੇ ਸਾਥੀ facts and figure ਪੜ੍ਹਣ ਦੀ ਕੋਸ਼ਿਸ਼ ਕਰਦੇ ਤਾਂ ਉਨ੍ਹਾਂ ਨੂੰ ਚਾਨਣਾ ਹੋ ਜਾਂਦਾ। ਪਰ ਇਹ ਬੜੀਆਂ ੨ ਵਡੀਆਂ ਪੋਥੀਆਂ ਸਨ। ਪੜ੍ਹਦਾ ਕੌਣ ? ਖੈਰ; ਜੇ ਪੜ੍ਹ ਲੈਂਦੇ ਤਾਂ ਇਹ ਪਤਾ ਲਗ ਜਾਂਦਾ ਕਿ ਕਿਸੇ ਨਾਲ ਕਿਸੇ ਤਰ੍ਹਾਂ ਦਾ ਕੋਈ ਵਿਤਕਰਾ ਨਹੀਂ ਕੀਤਾ ਗਿਆ।

ਗਰਾਂਟਾਂ ਬਾਰੇ ਵੀ ਸ਼ਿਕਾਇਤ ਕੀਤੀ ਗਈ। ਇਸ ਵਿਚ ਵੀ ਫਿਰ ਉਹੀ ਅੰਬਾਲੇ ਤੇ ਜਲੰਧਰ ਦਾ ਸਵਾਲ ਪੈਦਾ ਕੀਤਾ ਗਿਆ। ਮੈਂ ਉਨ੍ਹਾਂ ਦੀ ਸੂਚਨਾ ਲਈ ਫਿਰ ਇਹ ਦਸ ਦਿਆਂ ਕਿ ਗਰਾਂਟਾਂ ਦੇਣ ਵੇਲੇ ਇਹ ਖਿਆਲ ਬਿਲਕੁਲ ਨਹੀਂ ਰਖਿਆ ਜਾਂਦਾ ਕਿ ਜਲੰਧਰ ਵਾਲੇ ਨੂੰ

[ ਲੋਕ ਰਾਜ ਅਤੇ ਵਿਦਿਆ ਮੰਤਰੀ ]

ਜ਼ਿਆਦਾ ਤੇ ਅੰਬਾਲੇ ਵਾਲੇ ਨੂੰ ਘਟ ਦਿੱਤੀ ਜਾਵੇ । ਮੇਰੇ ਸਾਥੀਆਂ ਨੂੰ ਜਿਹੜਾ ਭੁਲੇਖਾ ਹੈ ਉਸ ਨੂੰ ਦੂਰ ਕਰਨ ਲਈ ਮੈਂ ਦਸ ਦਿਆਂ ਕਿ grant ਦੇਣ ਲਈ ਖਾਸ regulations ਬਣਾਏ ਹੋਏ ਹਨ । ਸਕੂਲ ਦੇ deficit ਦੀ ਇਕ ਖਾਸ percentage ਗਰਾਂਟ ਦੀ ਸ਼ਕਲ ਵਿਚ ਦਿੱਤੀ ਜਾਂਦੀ ਹੈ । ਜੇ deficit ਜ਼ਿਆਦਾ ਹੋਵੇ ਤਾਂ ਜ਼ਿਆਦਾ ਤੇ ਜੇ deficit ਘਟ ਹੋਵੇ ਤਾਂ grant ਦੀ amount ਵੀ ਉਸੇ percentage ਦੇ ਹਿਸਾਬ ਨਾਲ ਘਟ ਹੁੰਦੀ ਹੈ । ਜਲੰਧਰ ਤੇ ਅੰਬਾਲੇ ਦਾ ਇਸ ਵਿਚ ਕੋਈ ਲਿਹਾਜ਼ ਨਹੀਂ ਰਖਿਆ ਜਾਂਦਾ । ਇਹ ਇਕ formula ਬਣਾ ਦਿੱਤਾ ਗਿਆ ਹੈ ਤੇ ਉਸੇ ਦੇ ਮੁਤਾਬਿਕ grants ਦੀ allocation ਕੀਤੀ ਜਾਂਦੀ ਹੈ । ਜੇ arbitrary ਤਰੀਕੇ ਨਾਲ ਕੰਮ ਕੀਤੇ ਜਾਣ ਫ਼ਿਰ ਤਾਂ ਕੋਈ ਗਲ ਹੀ ਨਹੀਂ ਬਣਦੀ । ਇਸ ਲਈ ਇਸ ਚੀਜ਼ ਲਈ ਕੋਈ ਨਾ ਕੋਈ formula ਬਨਾਉਣਾ ਹੀ ਪੈਂਦਾ ਹੈ ।

ਇਕ ਚੀਜ਼ ਹੋਰ ਕਹੀ ਗਈ ਹੈ ਕਿ ਕਿਤਾਬਾਂ ਦੀ ਛਪਵਾਈ ਵਿਚ ਬਹੁਤ ਗਲਤੀਆਂ ਹਨ ਇਸ ਲਈ nationalisation ਬੜੀ ਖਰਾਬ ਚੀਜ਼ ਹੈ । ਗਲਤੀਆਂ ਵਿਚ nationalisation ਦੇ ਮਾੜੇ ਹੋਣ ਦਾ ਕੀ ਤਾਲੁਕ ? ਗਲਤੀਆਂ ਤਾਂ press ਦੇ ਨੁਕਸ ਕਰਕੇ ਰਹਿ ਗਈਆਂ ਹੋਣਗੀਆਂ ਜਾਂ ਉਨ੍ਹਾਂ ਕੋਲੋਂ ਰਹਿ ਗਈਆਂ ਹੋਣਗੀਆਂ ਜਿਨ੍ਹਾਂ ਨੇ proof ਪੜ੍ਹੇ ਹੋਣਗੇ । ਫ਼ਿਰ ਵੀ, ਸਪੀਕਰ ਸਾਹਿਬ, ਮੇਰੇ ਸਾਥੀਆਂ ਨੂੰ ਇਕ ਗਲ ਮਨਣੀ ਪਵੇਗੀ ਕਿ ਪਹਿਲਾਂ ਜਿੱਥੇ publishers ਜਾਂ printer ਲੋਗ ਇਕ ਸਕੂਲ ਵਿਚ ਇਕ, ਦੂਜੇ ਵਿਚ ਦੂਜੀ ਅਤੇ ਇਸੇ ਤਰ੍ਹਾਂ ਨਾਲ ਸਕੂਲ ਸਕੂਲ ਵਿਚ ਵਖਰੀਆਂ ਕਤਾਬਾਂ ਲਵਾ ਲੈਂਦੇ ਸਨ ਉਥੇ ਉਸ ਦੇ ਮੁਕਾਬਲੇ ਵਿਚ ਹਰ ਇਕ ਸਕੂਲ ਵਿਚ ਇਨ੍ਹਾਂ ਕਤਾਬਾਂ ਦੀ uniformity ਹੋ ਗਈ ਹੈ । ਇਸ ਤੋਂ ਪਹਿਲੇ ਕੀ ਹੁੰਦਾ ਸੀ ? ਜੇ ਇਥੋਂ ਇਕ ਬੱਚਾ ਰੋਹਤਕ ਚਲਾ ਜਾਂਦਾ ਸੀ ਤਾਂ ਇਥੋਂ ਦੇ ਸਕੂਲ ਦਾ ਕੋਰਸ ਹੋਰ ਤੇ ਰੋਹਤਕ ਦੇ ਸਕੂਲ ਦਾ ਕੋਰਸ ਹੋਰ ਹੁੰਦਾ ਸੀ । ਦੂਜੇ ਸਕੂਲ ਵਿਚ ਜਾਕੇ ਤਾਂ ਉਹ ਬੱਚਾ ਆਪਣੇ ਆਪ ਨੂੰ ਅਨਪੜ੍ਹ ਮਹਿਸੂਸ ਕਰਦਾ ਸੀ । ਹੁਣ ਇਸ ਦਾ ਇਹ ਫਾਇਦਾ ਹੋਗਿਆ ਹੈ ਕਿ uniformity ਹੋ ਗਈ ਹੈ । ਕਿਸੇ ਵੀ ਪਾਸੇ ਸਕੂਲ ਵਿਚ ਜਾਵੇ, ਹੁਣ ਬੱਚੇ ਨੂੰ ਇਹ ਡਰ ਨਹੀਂ ਹੋਵੇਗਾ ਕਿ ਇਥੇ ਹੋਰ ਕਤਾਬਾਂ ਹਨ ਤੇ ਦੂਜੀ ਜਗਾਹ ਹੋਰ । ਕੀਮਤਾਂ ਵੀ ਕਤਾਬਾਂ ਦੀਆਂ ਪਹਿਲਾਂ ਦੇ ਮੁਕਾਬਲੇ ਵਿਚ ਬਹੁਤ ਘਟ ਹਨ । ਇਹ ਠੀਕ ਹੈ ਕਿ ਛਾਪੇ ਖਾਨੇ ਵਿਚ ਪੂਰਾ ਪ੍ਰਬੰਧ ਨਾ ਹੋਣ ਕਰ ਕੇ ਅਸੀਂ, ਕਤਾਬਾਂ ਜਲਦੀ ਨਹੀਂ ਦੇ ਸਕੇ ਪਰ ਹੁਣ ਮੈਨੂੰ ਇਸ ਗਲ ਦਾ ਪਤਾ ਹੈ ਕਿ ਕੋਈ ਅਜਿਹੀ ਕਤਾਬ ਨਹੀਂ ਜਿਹੜੀ ਨਾ ਮਿਲਦੀ ਹੋਵੇ । ਇਹ ਠੀਕ ਹੈ ਕਿ ਕੁਝ ਲੋਕਾਂ ਨੇ ਕਿਤਾਬਾਂ ਦਾ ਨਾਜਾਇਜ਼ ਇਸਤੇਮਾਲ ਵੀ ਕੀਤਾ ਹੋਵੇਗਾ ਕਿ ਪਹਿਲਾਂ ਥੋੜੀਆਂ ਜਹੀਆਂ ਛਪਵਾਕੇ ਬਹੁਤੇ ਮੁਲ ਤੇ ਵੇਚ ਲਈਆਂ ਤੇ ਫਿਰ ਹੋਰ ਛਪਵਾ ਲਈਆਂ । ਪਰ ਹੁਣ ਅਸੀਂ ਇਸ ਤਰ੍ਹਾਂ ਦਾ ਇੰਤਜ਼ਾਮ ਕਰ ਦਿੱਤਾ ਹੈ ਕਿ ਅਜਿਹੀ ਕੋਈ ਸ਼ਰਾਰਤ ਨਾ ਹੋ ਸਕੇ । ਫਿਰ ਵੀ ਨੁਕਸ ਤਾਂ ਹਰ ਕੇਸ ਵਿਚ ਰਹਿ ਜਾਂਦੇ ਹਨ ਪਰ ਅਸੀਂ ਆਪਣੀ ਵਲੋਂ ਹਰ ਮੁਮਕਿਨ ਇਹ ਕੋਸ਼ਿਸ਼ ਕਰ ਰਹੇ ਹਾਂ ਕਿ ਪਹਿਲੀਆਂ ਕਿਤਾਬਾਂ ਦੀ ਨਿਸਬਤ ਹੁਣ ਘਟ defects ਨਜ਼ਰ ਆਉਣ, uniformity ਹੋਵੇ, standard ਅਤੇ get up ਚੰਗਾ ਹੋਵੇ । ਅਸੀਂ ਇਨ੍ਹਾਂ ਸਾਰੀਆਂ ਗੱਲਾਂ ਵੱਲ ਆਪਣਾ ਧਿਆਨ ਦਿੱਤਾ ਹੋਇਆ ਹੈ । ਜੇ ਸਾਡੀ ਆਪਣੀ ਪ੍ਰੈਸ ਇਹ ਸਾਰਾ ਕੰਮ ਕਰ ਸਕਦੀ ਤਾਂ ਇਹ ਕੋਈ ਵੀ ਦਿੱਕਤ ਨਹੀਂ ਸੀ ਹੋਣੀ । ਏਸੇ ਲਈ ਦੂਜਿਆਂ ਨੂੰ ਕੰਮ ਦੇਣਾ

ਪਿਆ । ਸ਼ਾਇਦ ਏਸੇ ਲਈ ਕੁਝ ਗੜਬੜ ਹੋਈ । ਪਰ ਧਿਆਨ ਸਾਡਾ ਜ਼ਰੂਰ ਇਸ ਚੀਜ਼ ਨੂੰ ਠੀਕ ਕਰਨ ਵਲ ਹੈ ਤਾਂ ਜੋ ਕਿਸੇ ਨੂੰ ਸ਼ਿਕਾਇਤ ਦਾ ਮੌਕਾ ਨਾ ਮਿਲੇ । ਜੇ ਕਿਧਰੇ ਮੇਰੇ ਸਾਥੀ ਇਹ ਮਹਿਸੂਸ ਕਰਨ ਕਿ ਕਮੀ ਹੈ ਤਾਂ ਉਹ ਸਾਨੂੰ suggestion ਦੇਣ, ਅਸੀਂ ਉਨ੍ਹਾਂ ਨੂੰ ਆਦਰ ਨਾਲ ਜੀ ਆਇਆਂ ਕਹਾਂਗੇ । ਪਰ intention ਸਾਡੀ ਲਾਜ਼ਮੀ ਤੌਰ ਤੇ ਇਹ ਹੈ ਕਿ ਬੱਚਿਆਂ ਦੇ ਵਾਲਦੈਨ ਦਾ ਘਟ ਤੋਂ ਘਟ ਖਰਚਾ ਹੋਵੇ ਅਤੇ ਬੱਚੇ ਕਿਸੇ ਵੀ ਸਕੂਲ ਵਿਚ ਚਲੇ ਜਾਣ ਤੇ ਉਨ੍ਹਾਂ ਨੂੰ ਕਿਸੇ ਤਰ੍ਹਾਂ ਦੀ ਕੋਈ ਤਕਲੀਫ਼ ਨਾ ਹੋਵੇ ।

ਇਹ ਗਲ ਵੀ ਕਹੀ ਗਈ ਹੈ ਕਿ ਛੇਤੀ ੨ ਕਤਾਬਾਂ ਬਦਲੀਆਂ ਨਹੀਂ ਜਾਣੀਆਂ ਚਾਹੀਦੀਆਂ ਤਾਂ ਜੋ ਜੇ ਇਕ ਭਰਾ ਪਾਸ ਹੋ ਗਿਆ ਹੈ ਤਾਂ ਉਹੀ ਕਿਤਾਬਾਂ ਦੂਜਾ ਪੜ੍ਹ ਸਕੇ ਤੇ ਇਸ ਤਰ੍ਹਾਂ ਨਾਲ ਮਾਪਿਆਂ ਨੂੰ ਬਹੁਤਾ ਖਰਚਾ ਨਾ ਕਰਨਾ ਪਵੇ । ਠੀਕ ਹੈ । ਕੋਈ ਅਜਿਹਾ ਤਰੀਕਾ ਹੋਣਾ ਚਾਹੀਦਾ ਹੈ ਕਿ ਇਕ ਕਿਤਾਬ ਨੂੰ ਜ਼ਿਆਦਾ ਤੋਂ ਜ਼ਿਆਦਾ ਵਰਤੋਂ ਵਿਚ ਲਿਆ-ਇਆ ਜਾਵੇ । ਇਸ ਮਕਸਦ ਲਈ ਇਹ suggestion ਦਿੱਤੀ ਗਈ ਹੈ ਕਿ ਘਟ ਤੋਂ ਘਟ ਇਕ ਕਤਾਬ ਨੂੰ ਪੰਜ ਸਤ ਸਾਲ ਲਈ ਨਹੀਂ ਬਦਲਿਆ ਜਾਣਾ ਚਾਹੀਦਾ । ਮੈਂ ਹਾਊਸ ਨੂੰ ਵਿਸ਼ਵਾਸ ਦਿਵਾਉਂਦਾ ਹਾਂ ਕਿ ਅਸੀਂ ਇਹ ਕੋਸ਼ਿਸ਼ ਕਰਾਂਗੇ ਕਿ ਕਿਤਾਬਾਂ ਜਲਦੀ ਜਲਦੀ ਨਾ ਬਦਲੀਆਂ ਜਾਣ ।

ਹੋਰ ਬਹੁਤ ਸਾਰੀਆਂ suggestions ਦਿੱਤੀਆਂ ਗਈਆਂ ਹਨ । ਜਿੱਥੋਂ ਤੀਕਰ ਉਨ੍ਹਾਂ ਦਾ ਤਅੱਲੁਕ ਹੈ ਅਸੀਂ ਕੋਸ਼ਿਸ਼ ਕਰਾਂਗੇ ਕਿ ਉਨ੍ਹਾਂ ਤੋਂ ਜ਼ਿਆਦਾ ਤੋਂ ਜ਼ਿਆਦਾ ਫ਼ਾਇਦਾ ਉਠਾਇਏ, ਉਨ੍ਹਾਂ ਤੇ ਅਮਲ ਕਰੀਏ ਤੇ ਤਾਲੀਮ ਦੇ ਤਰੀਕੇ ਨੂੰ ਬਿਹਤਰ ਤੋਂ ਬਿਹਤਰ ਬਨਾ ਸਕੀਏ ਤਾਂ ਜੋ ਸਾਡੀ ਆਉਣ ਵਾਲੀ ਨਸਲ ਚੰਗੀ ਤੇ ਲਾਇਕ ਨਿਕਲੇ । ਇਨ੍ਹਾਂ ਸ਼ਬਦਾਂ ਨਾਲ ਮੈਂ ਇਹ ਡੀਮਾਂਡ ਤੁਹਾਡੀ ਮਨਜ਼ੂਰੀ ਲਈ ਪੇਸ਼ ਕਰਦਾ ਹਾਂ ।

**Mr. Speaker** : Question is—

That item of Rs 1,36,83,290 on account of K—Grants to Local Bodies for Primary Education be reduced by Re 1.

*The motion was lost,*

**Mr. Speaker** : Question is—

That item of Rs 1,49,330 on account of L-1—Gross Government Special Schools be reduced by Re 1.

*The motion was lost.*

**Mr. Speaker** : Question is—

That item of Rs 25,00,000 on account of W-(A)-(1)—Promotion of Education amongst Educationally Backward Classes be reduced by Re 1.

*The motion was lost.*

**Mr. Speaker** : Question is—

That item of Rs 6,00,000 on account of W (A) (17)—Grants-in-Aid to Non-Government affiliated Colleges be reduced by Re 1.

*The motion was lost.*

**Mr. Speaker :** Question is—

That item of Rs 69,330 on account of W (A) (23)—Staff for the Planning and Basic Education Branches of the office of the Director of Public Instruction, Punjab be reduced by Re 1.

*The motion was lost.*

**Mr. Speaker :** Question is—

That item of Rs 68,67,860 on account of W (A) (28)—Conversion of existing schools into Multi-purpose Type and Upgrading of High Schools to Higher Secondary Schools and related Schemes be reduced by Re 1.

*The motion was lost.*

**Mr. Speaker :** Question is—

That item of Rs 2,39,000 on account of W (B) (37)—Bringing of new Secondary un-aided Schools on Regular Grant-in-aid list be reduced by Re 1.

*The motion was lost.*

**Mr. Speaker :** Question is—

That the demand be reduced by Rs. 100.

*The motion was lost.*

**Mr. Speaker :** Question is—

That the demand be reduced by Rs. 100.

*The motion was lost.*

**Mr. Speaker :** Question is—

That the demand be reduced by Rs. 100.

*The motion was lost.*

**Mr. Speaker :** Question is—

That the demand be reduced by Rs. 100.

*The motion was, by leave, withdrawn.*

**Mr. Speaker :** Question is—

That the demand be reduced by Rs. 100.

*The motion was lost.*

**Mr. Speaker :** Question is—

That the demand be reduced by Rs. 100.

*The motion was lost.*

**Mr. Speaker :** Question is—

That the demand be reduced by Rs. 100.

*The motion was lost.*

**Mr. Speaker** : Question is—

That the demand be reduced by Rs. 100.

*The motion was lost.*

**Mr. Speaker** : Question is—

That the demand be reduced by Rs. 100.

*The motion was, by leave, withdrawn.*

**Mr. Speaker** : Question is—

That the demand be reduced by Re 1.

*The motion was lost.*

**Mr. Speaker** : Question is—

That the demand be reduced by Re 1.

*The motion was, by leave, withdrawn.*

**Mr. Speaker** : Question is—

That the demand be reduced by Re 1.

*The motion was lost.*

**Mr. Speaker** : Question is—

That the demand be reduced by Re 1.

*The motion was, by leave, withdrawn.*

**Mr. Speaker** : Question is—

That the demand be reduced by Re 1.

*The motion was, by leave, withdrawn.*

**Mr. Speaker** : Question is—

That the demand be reduced by Re 1.

*The motion was lost.*

**Mr. Speaker** : Question is—

That the demand be reduced by Re 1.

*The motion was lost.*

**Mr. Speaker** : Question is—

That the demand be reduced by Re 1.

*The motion was lost.*

**Mr. Speaker** : Question is—

That the demand be reduced by Re 1.

*The motion was lost.*

**Mr. Speaker :** Question is—

That the demand be reduced by Re 1.

*The motion was lost.*

**Mr. Speaker :** Question is—

That the demand be reduced by Rs. 100.

*The motion was, by leave, withdrawn.*

**Mr. Speaker :** Question is—

That the demand be reduced by Rs. 10.

*The motion was lost.*

**Mr. Speaker :** Question is—

That the demand be reduced by Re 1.

*The motion was lost.*

**Mr. Speaker :** Question is—

That the demand be reduced by Re 1.

*The motion was, by leave, withdrawn.*

**Mr. Speaker :** Question is—

That a sum not exceeding Rs 5,83,08,900 be granted to the Governor to defray th charges that will come in the course of payment for the year 1956-57 in respec of "37—Education."

*The motion was carried.*

6. 30 p. m.

(*The Sabha then adjourned till* 9-30 *a.m.*, *on Thursday the* 22nd *March*, 1956).

810 PVS—290—17-9-57—C P and S., Pb., Chandigarh.